# ਅਸ਼ਟਮ ਬਲਬੀਰਾ

(ਜੀਵਨੀ ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ)





ਸਤਬੀਰ ਸਿੰਘ

# ਅਸ਼ਟਮ ਬਲਬੀਰਾ

(ਜੀਵਨੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ)

ਸਤਿਬੀਰ ਸਿੰਘ



ਨਿਊ ਬੁੱਕ ਕੰਪਨੀ

ਮਾਈ ਹੀਰਾਂ ਗੇਟ, ਜਲੰਧਰ-144 008

ASHTAM BALBIRA (Biography of Sri Guru Harkrishan Ji)
*by* SATBIR SINGH

Published by :
Mehtab Singh, Proprietor, New Book Co., Mai Hiran Gate, Jalandhar.
Ph : 0181-2280045, 2284325, 3293190





ISBN : 81-87476-60-5

ਪਹਿਲੀ ਵਾਰ : 1980, ਦੂਜੀ ਵਾਰ : 1982, ਤੀਜੀ ਵਾਰ : 1989, ਚੌਥੀ ਵਾਰ : 1994,
ਛੇਵੀਂ ਵਾਰ : 2000, ਸਤਵੀਂ ਵਾਰ : 2007

ਮੁੱਲ : **75** ਰੁਪਏ

ਪ੍ਰਕਾਸ਼ਕ : ਮਹਿਤਾਬ ਸਿੰਘ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3293190, 2284325
Fax : 0181-2234081
E-mail : contact@newbookcompany.com
Website : www.newbookcompany.com

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈੱਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।

# ਬਹੁਤੁ ਉਪਮਾ ਥੋਰ ਕਹੀ

'ਅਸ਼ਟਮ ਬਲਬੀਰਾ' ਪਾਠਕਾਂ ਹੱਥ ਦੇ ਕੇ ਮੈਨੂੰ ਨਿਰੀ ਪ੍ਰਸੰਨਤਾ ਹੀ ਨਹੀਂ ਹੋ ਰਹੀ ਸਗੋਂ ਰੂਹਾਨੀ ਸਕੂਨ ਵੀ ਮਿਲਿਆ ਪ੍ਰਤੀਤ ਹੁੰਦਾ ਹੈ। ਇਕ ਤਾਂ ਇਸ ਕਾਰਨ ਕਿ ਜਿਸ ਗੁਰੂ ਹਰਿਕ੍ਰਿਸ਼ਨ ਜੀ ਦੀਆਂ ਰਹਿਮਤਾਂ 'ਅਗਮ ਅਗਮ ਅਗਾਧਿ' ਹਨ ਉਨ੍ਹਾਂ ਬਾਰੇ ਸਿਰਫ਼ ਇਤਨਾ ਹੀ ਲਿਖ ਅਤੇ ਕਹਿ ਕੇ ਫ਼ਰਜ਼ ਪੂਰਾ ਹੋਇਆ ਸਮਝ ਲਿਆ ਜਾਂਦਾ ਸੀ ਕਿ ਅਠਵੇਂ ਪਾਤਸ਼ਾਹ ਦਾ ਪ੍ਰਕਾਸ਼ ਕੀਰਤਪੁਰ ਹੋਇਆ, ਪੰਜੋਖਰਾ ਝੀਊਰ ਕੋਲੋਂ ਗੀਤਾਂ ਦੇ ਅਰਥ ਕਰਾ ਬ੍ਰਾਹਮਣ ਦਾ ਹੰਕਾਰ ਤੋੜਿਆ, ਦਿੱਲੀ ਆਏ, ਰਾਣੀ ਪਛਾਣੀ, ਬੀਮਾਰ ਹੋਏ, ਬਾਬਾ ਬਕਾਲਾ ਆਖ ਜੋਤੀ ਜੋਤ ਸਮਾ ਗਏ। ਕਈ ਅਨਜਾਣ ਇਤਿਹਾਸਕਾਰਾਂ ਤਾਂ ਇਥੋਂ ਤੱਕ ਲਿਖ ਦਿੱਤਾ ਕਿ ਉਨ੍ਹਾਂ ਦਾ ਸਮਾਂ ਅਨਈਂਵੈਂਟਫੁਲ (ਘਟਨਾ ਰਹਿਤ) ਹੈ। ਉਹ ਸਭ ਕੁਝ ਜਾਂ ਤਾਂ ਉਨ੍ਹਾਂ ਦੀਆਂ ਅੱਖਾਂ ਤੋਂ ਓਹਲੇ ਰਿਹਾ ਜਾਂ ਉਨ੍ਹਾਂ ਗੌਲਣ ਦੀ ਖੇਚਲ ਹੀ ਨਾ ਕੀਤੀ।

ਸੱਚੀ ਗੱਲ ਇਹ ਹੈ ਕਿ ਇਹ ਸਮਾਂ ੧੬੫੬ ਤੋਂ ੧੬੬੪ ਤੱਕ ਜਿਤਨਾ ਮਹੱਤਵਪੂਰਨ ਹੈ, ਹੋਰ ਘੱਟ ਹੀ ਹੋਵੇਗਾ। ਅਸ਼ਟਮ ਪਿਤਾ ਨੇ ਜੋ ਪੂਰਨੇ ਪਾਏ, ਸੇਧਾਂ ਦਿੱਤੀਆਂ, ਹੁਕਮ ਕੀਤੇ ਅਤੇ ਚੇਤਾਵਨੀਆਂ ਦਿੱਤੀਆਂ, ਉਹ ਸਦਾ ਚਾਨਣ ਦੇਂਦੀਆਂ ਰਹਿਣਗੀਆਂ। ਦੁਖਤ੍ਰ ਕੁਸ਼ੀ (ਕੁੜੀ ਮਾਰਨੀ) ਨੂੰ ਉਨ੍ਹਾਂ ਹੀ ਰੋਕਿਆ, ਤਮਾਕੂਨੋਸ਼ੀ ਵਿਰੁੱਧ ਉਨ੍ਹਾਂ ਹੀ ਭਰਪੂਰ ਆਵਾਜ਼ ਉਠਾਈ, ਕੇਸਾਂ ਦੀ ਮਹੱਤਤਾ ਉਨ੍ਹਾਂ ਹੀ ਦ੍ਰਿੜ੍ਹਾਈ, ਮਸੰਦਾਂ ਦੀ ਮਨਮਾਨੀ ਰੋਕਣ ਦਾ ਪਹਿਲਾ ਹੁਕਮਨਾਮਾ ਉਨ੍ਹਾਂ ਹੀ ਜਾਰੀ ਕੀਤਾ ਅਤੇ ਮੂਲ ਰੂਪ ਵਿਚ ਪਹਿਲਾ ਜ਼ਫ਼ਰਨਾਮਾ ਵੀ ਉਨ੍ਹਾਂ ਹੀ ਲਿਖਿਆ। ਕੀ ਇਹ ਘੱਟ ਮਹੱਤਵ ਵਾਲੀ ਘਟਨਾ ਹੈ ਕਿ ਔਰੰਗਜ਼ੇਬ ਜਿਹਾ ਹੰਕਾਰੀ ਬਾਦਸ਼ਾਹ ਬੰਗਲਾ ਸਾਹਿਬ ਦੀ ਦਲ੍ਹੀਜ਼ ਤੇ ਅੱਧੀ ਘੜੀ ਗੁਰੂ ਦੇ ਦੀਦਾਰ ਲਈ ਹੀ ਖੜ੍ਹਾ ਰਵ੍ਹੇ ਤੇ ਗੁਰੂ ਜੀ ਮਿਲਣਾ ਤੇ ਇਕ ਪਾਸੇ 'ਬੂਹਾ ਹੀ ਬੰਦ ਕਰਵਾ ਦੇਣ'। ਭਾਈ ਗੁਰਦਾਸ ਜੀ (ਦੂਜੇ) ਨੇ ਇਸੇ ਲਈ ਉਨ੍ਹਾਂ ਨੂੰ 'ਅਸ਼ਟਮ ਬਲਬੀਰਾ' ਲਿਖਿਆ, ਸਲਾਹਿਆ ਅਤੇ 'ਰਾਮਕਲੀ ਕੀ ਵਾਰ ਪਾਤਸ਼ਾਹ ਦਸਵੇਂ ਕੀ' ਦੀ ਪੂਰੀ ਪਉੜੀ ਲਿਖੀ। ਇਹ ਪੁਸਤਕ ਗੁਰੂ ਚਰਨਾਂ ਤੇ ਇਕ ਪ੍ਰਕਾਰ ਦਾ ਨਿਮਾਣਾ ਜਿਹਾ ਢੋਆ ਹੀ ਹੈ। ਸੱਚੇ ਪਾਤਸ਼ਾਹ ਪ੍ਰਵਾਨ ਕਰਨ, ਮੇਰੇ ਭਾਗ।

ਇਤਨਾ ਕੁਝ ਲਿਖ ਕੇ ਵੀ 'ਬਹੁਤ ਉਪਮਾ ਥੋਰ ਕਹੀ' ਵਾਲੀ ਅਵਸਥਾ ਹੈ। ਕਵੀ ਗੁਲਾਬ ਸਿੰਘ ਨੇ ਠੀਕ ਲਿਖਿਆ ਹੈ : ਪਾਣੀ ਵਿਚਲੇ ਕੰਵਲ ਨੂੰ ਤਾਂ ਸਦਾ ਰਾਤ ਪੈਣ, ਚੰਨ ਨਿਕਲਣ ਦਾ ਡਰ ਖਾਈ ਜਾਂਦਾ ਹੈ ਪਰ ਗੁਰੂ ਹਰਿਕ੍ਰਿਸ਼ਨ ਦੇ ਚਰਨ ਕੰਵਲ ਸੰਸਾਰ ਦਾ ਭੈ ਹਰਦੇ ਹਨ।

*ਪੰਕਜ-ਤੁਖਾਰ ਚੰਦ ਡਰ ਭਰ ਰਹੈ ਨਿਤ,*
*ਗੁਰ ਪਗ ਪੰਕਜ ਭੈ ਭਵ ਕੋ ਪ੍ਰਹਾਰ ਹੈ।*

ਫਿਰ ਸਰੋਵਰ ਵਾਲੇ ਕੰਵਲ ਤਾਂ ਕੰਡਿਆਂ ਨਾਲ ਵੇੜ੍ਹੇ ਹੁੰਦੇ ਹਨ ਪਰ ਅਠਵੇਂ ਪਾਤਸ਼ਾਹ ਦੇ ਚਰਨ ਕਾਮ, ਕ੍ਰੋਧ, ਹਉਮੈ ਦੇ ਕੰਡਿਆਂ ਨੂੰ ਗਾਲ ਸੁੱਟਦੇ ਹਨ। ਇਕ ਭੌਰਾ ਨਹੀਂ ਅਨੇਕਾਂ ਸਿਦਕੀ ਭੌਰੇ ਸਿੱਖ ਗੁਰੂ ਚਰਨਾਂ ਤੋਂ ਵਾਰਨੇ ਜਾਣ ਲਈ ਉਤਾਵਲੇ ਹਨ। ਇਹ ਹੈ ਵਡਿਆਈ। ਬੰਗਲਾ ਸਾਹਿਬ ਇਸ ਦੀ ਪ੍ਰਤੱਖ ਉਦਾਹਰਣ ਹੈ ਜਿਥੇ ਦਿਨ ਰਾਤ ਸੰਗਤਾਂ ਦੀ ਭੀੜ ਲੱਗੀ ਰਹਿੰਦੀ ਹੈ :

*ਕੰਟਕ ਕਲਿਤ ਕੰਜ*
*ਕੰਟਕ ਗਲਿਤ ਕਰੇ*
*ਗੁਰ ਪਦ ਕੰਜ*
*ਭੌਰ ਸਿਖ ਜੁਤ ਆਨ ਹੈ।*

ਸੁਹਿਰਦ ਪਾਠਕ ਜੋ ਆਦਰ ਹਰ ਲਿਖਤ ਨੂੰ ਦੇ ਰਹੇ ਹਨ ਉਸ ਦਾ ਮੈਨੂੰ ਅਨੁਭਵ ਹੈ। ਰਿਣ ਵਜੋਂ ਸਿਰਫ਼ ਇਤਨਾ ਹੀ ਕਹਿਣਾ ਹੈ ਕਿ ਪਾਠਕ ਇਹ ਅਰਦਾਸ ਕਰਨ ਕਿ ਇਸ ਇਤਬਾਰ ਨੂੰ ਠੇਸ ਨਾ ਵੱਜੇ। ਕਲਮ ਗੁਰ-ਉਪਮਾ ਤੇ ਇਤਿਹਾਸ ਲਈ ਨਿਰੰਤਰ ਚਲਦੀ ਰਹੇ। ਗੁਰੂ ਮਿਹਰ ਕੀਤੀ ਤਾਂ 'ਕੁਦਰਤੀ ਨੂਰ' ਇਸੇ ਸਾਲ ਛਾਪ ਹੱਥਾਂ ਵਿਚ ਪਹੁੰਚਾਉਣ ਦਾ ਯਤਨ ਕਰਾਂਗਾ। 'ਸਿਧਾਂਤ ਤੇ ਸ਼ਤਾਬਦੀਆਂ', ਛਾਪ ਪਹੁੰਚਾ ਕੇ ਹੁਣੇ ਹੀ ਪ੍ਰਸੰਨਤਾ ਲਈ ਹੈ।

ਇਹ ਪੁਸਤਕ ਪਿਆਰੇ ਅੰਮੀ ਜੀ ਨੂੰ ਇਸ ਪ੍ਰਾਰਥਨਾ ਨਾਲ ਭੇਟ ਕਰ ਰਿਹਾ ਹਾਂ 'ਸ਼ਾਲ੍ਹਾ ਇਹ ਨਿੱਘ ਚਿਰਾਂ ਤੱਕ ਮਿਲਦੀ ਰਵ੍ਹੇ ਅਤੇ ਛਾਂ ਨਾ ਢਲੇ।' ਜਿਵੇਂ ਪ੍ਰਭੂ ਨੇ 'ਬਿਨ ਸਾਸ ਰਖਿਆ', ਉਸ ਦੀ ਯਾਦ ਆਇਆਂ ਹੀ ਆਪ ਮੁਹਾਰੇ ਇਹ ਤੁਕ ਮੂੰਹੋਂ ਨਿਕਲਦੀ ਹੈ :

*ਅਉਖਦ ਆਏ ਰਾਸਿ ਵਿਚਿ ਆਪ ਖਲੋਇਆ।*
*ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ।*
*ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ।*

ਕਹਿੰਦੇ ਹਨ ਕਿ ਦਰਖ਼ਤ ਦੀ ਪਛਾਣ ਉਸ ਦੇ ਫਲ ਤੋਂ ਹੁੰਦੀ ਹੈ। ਇਸ ਬ੍ਰਿਛ ਨੂੰ ਹੀ ਵੀਰ ਨਰਿੰਦਰ ਸਿੰਘ ਜੀ ਵਰਗਾ ਮਿੱਠਾ ਪਿਆਰਾ ਨਿੰਮ੍ਰ ਫਲ ਲੱਗਾ ਹੈ, ਗੁਰੂ ਹੋਰ ਮਿਹਰਾਂ ਕਰੇ।

ਸਰਦਾਰ ਮਹਿਤਾਬ ਸਿੰਘ ਜੀ ਨੇ ਇਸ ਪੁਸਤਕ ਨੂੰ ਵੀ ਚਾਅ ਨਾਲ ਛਾਪਿਆ ਹੈ। ਟਾਈਟਲ ਸ੍ਰੀ ਬੋਧ ਰਾਜ ਜੀ ਨੇ ਬਣਾ ਅਤੇ ਸਰਦਾਰ ਤੇਜਵੀਰ ਸਿੰਘ ਜੀ ਨੇ ਰੀਝਾਂ ਨਾਲ ਛਾਪ ਕੇ ਧੰਨਵਾਦੀ ਬਣਾਇਆ ਹੈ ਅਤੇ ਤਤਕਰੇ ਦੀ ਸੇਵਾ ਸਰਦਾਰ ਐਨ. ਮਾਨ ਸਿੰਘ ਐਮ. ਏ. ਨੇ ਕੀਤੀ ਹੈ।

*ਊਡਾਂ ਊਡਿ ਚੜਾਂ ਅਸਮਾਨਿ॥*
*ਸਾਹਿਬ ਸੰਮ੍ਰਿਥ ਤੇਰੈ ਤਾਣਿ॥*

ਸੱਥਰ, ਯਮਨਾ ਨਗਰ
ਜਨਵਰੀ, ੧੯੯੦

ਦਾਸ
ਸਤਿਬੀਰ ਸਿੰਘ

# ਤੀਜਾ ਐਡੀਸ਼ਨ ਛਪਣ ਤੇ

ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦੇ ਪਾਵਨ ਜੀਵਨ ਤੇ **'ਅਸ਼ਟਮ ਬਲਬੀਰਾ'** ਪਹਿਲੀ ਪੂਰਨ ਜੀਵਨੀ ਹੋਣ ਕਾਰਨ ਪਾਠਕਾਂ ਬਹੁਤ ਸਲਾਹੀ ਅਤੇ ਪੰਥ ਨੇ ਭਰਪੂਰ ਅਸ਼ੀਰਵਾਦ ਦਿੱਤੀ। ਇਹ ਹੀ ਕਾਰਨ ਸੀ ਕਿ ਦੂਜਾ ਐਡੀਸ਼ਨ ਉਸੇ ਸ਼ਕਲ ਵਿਚ ਛਾਪਣਾ ਪਿਆ ਪਰ ਹੁਣ **ਤੀਜਾ ਐਡੀਸ਼ਨ** ਨਵੇਂ ਵਾਧਿਆਂ ਨਾਲ ਛਾਪ ਰਹੇ ਹਾਂ। ਮੈਨੂੰ ਇਹ ਵੀ ਖੁਸ਼ੀ ਹੈ ਕਿ ਇਸ ਪੁਸਤਕ ਨੇ ਉਸ ਗ਼ਲਤ ਸੋਚਣੀ ਨੂੰ ਮੁੱਢੋਂ ਕੱਟਿਆ ਹੈ ਜੋ ਇਹ ਪਰਚਾਰ ਰਹੀ ਸੀ ਕਿ ਅਠਵੇਂ ਪਾਤਸ਼ਾਹ ਦਾ ਸਮਾਂ ਘਟਨਾ-ਰਹਿਤ ਹੈ। ਮੇਰਾ ਸਿਰਫ਼ ਇਹ ਕਹਿਣਾ ਹੈ ਕਿ ਜਦ ਭਾਈ ਨੰਦ ਲਾਲ ਜੀ ਨੇ **ਸਲਤਨਤ ਹਸ਼ਤਮ (ਪਾਤਸ਼ਾਹੀ ਅਠਵੀਂ)** ਦੇ ਸਿਰਲੇਖ ਹੇਠ ਇਹ ਸ਼ਬਦ ਕਿ 'ਗੁਰੂ ਹਰਿਕ੍ਰਿਸ਼ਨ ਜੀ ਦੀ ਪਵਿੱਤਰ ਕਰਾਮਾਤ ਜਗਤ ਪ੍ਰਸਿੱਧ ਹੈ ਅਤੇ ਉਸ ਦੇ ਪਵਿੱਤਰ ਵਜੂਦ ਦਾ ਨੂਰ ਸੱਚ ਨੂੰ ਰੌਸ਼ਨ ਕਰਦਾ ਹੈ' ਲਿਖ ਦਿੱਤੇ ਤਾਂ ਐਸੇ ਵਿਚਾਰ ਫੁਰਨੇ ਹੀ ਨਹੀਂ ਸਨ ਚਾਹੀਦੇ। ਕੈਸਾ ਢੋਅ ਦਿੱਤਾ ਹੈ ਭਾਈ ਨੰਦ ਲਾਲ ਜੀ ਨੇ ਕਿ ਅਠਵੇਂ ਪਾਤਸ਼ਾਹ ਦੇ ਪਾਵਨ ਨਾਂ ਵਿਚ ਆਈ 'ਕਾਫ਼' ਸਖਾਵਤ ਤੇ ਮੇਹਰ ਦੇ ਦਰਵਾਜ਼ੇ ਖੋਲ੍ਹਣ ਵਾਲੀ ਹੈ ਅਤੇ 'ਸ਼ੀਨ' ਸ਼ੇਰਾਂ ਵਰਗੇ ਦੈਂਤਾਂ ਨੂੰ ਮਾਰ ਗਿਰਾਉਣ ਵਾਲੀ। **'ਸਰ ਅਵਗਨ ਦੇਵਾਨਿ ਵਸਮ।'** ਗੁਰੂ ਹਰਿਕ੍ਰਿਸ਼ਨ ਜੀ ਦੇ ਉਚਾਰੇ ਬਚਨ ਹੀ ਮੇਰੀਆਂ ਸਾਰੀਆਂ ਲੇਖਣੀਆਂ ਦਾ ਪੱਥ ਪਰਦਰਸ਼ਨ ਕਰਦੇ ਹਨ ਅਤੇ ਮੈਨੂੰ ਕਾਰਨ ਵੀ ਇਹ ਹੀ ਲਗਦਾ ਹੈ ਜਿਸ ਵਜਹ ਆਦਰ ਮਿਲ ਰਹਿਆ ਹੈ। ਮਹਾਰਾਜ ਦਾ ਕਹਿਣਾ ਸੀ ਕਿ ਸ਼ਰਧਾਵਾਨ ਲਈ ਐਸਾ ਕੁਝ ਨਹੀਂ ਜੋ ਉਹ ਨਾ ਲੈ ਸਕੇ ਅਤੇ ਅਸ਼ਰਧਕ ਤਾਂ ਕੋਲ ਪਈ ਵਸਤੂ ਵੀ ਦੇਖ ਨਹੀਂ ਸਕਦਾ। ਅਸ਼ਰਧਕ ਤਾਂ ਆਪਣੇ ਹੰਕਾਰ ਵਿਚ ਹੀ ਸੜ ਰਹਿਆ ਹੁੰਦਾ ਹੈ।

*"ਸ਼ਰਧਾਲੂ ਕੋ ਸਭ ਕਿਛ ਅਹੈ।*
*ਹੋਇ ਅਸ਼ਰਧਕ ਕਿ ਮੁਹਿ ਨ ਲਹੈ।"*

(ਰਾਸ ੧੦, ਅੰਸ ੫੩, ਸੂਰਜ ਪ੍ਰਕਾਸ਼)

ਇਸੇ ਲਈ ਇਹ ਚਿੱਤ ਵੀ ਬਣਾਇਆ ਹੈ ਕਿ ਦਸਾਂ ਪਾਤਸ਼ਾਹੀਆਂ ਦੀਆਂ ਸਚਿੱਤਰ ਜੀਵਨੀਆਂ ਵੀ ਛਾਪ ਬੱਚਿਆਂ ਹੱਥ ਦਿੱਤੀਆਂ ਜਾਣ। **'ਜਿਸ ਡਿਠੈ ਸਭ ਦੁਖ ਜਾਇ'** ਨਾਮ ਦੀ ਗੁਰੂ ਹਰਿਕ੍ਰਿਸ਼ਨ ਜੀ ਦੀ ਸਚਿੱਤਰ ਜੀਵਨੀ ਆਸ ਹੈ ਕਿ ਛੇਤੀ ਪਾਠਕਾਂ ਹੱਥ ਆ ਜਾਏਗੀ। ਇਹ ਪੁਸਤਕ ਮੈਂ ਅੰਮੀ ਜੀ (ਪਿਆਰੇ ਵੀਰ ਸਰਦਾਰ

ਨਰਿੰਦਰ ਸਿੰਘ ਪਹਿਲਗਾਮ ਦੇ ਮਾਂ ਜੀ) ਨੂੰ ਅਸੀਸਾਂ ਲੈਣ ਲਈ ਭੇਟ ਕੀਤੀ ਸੀ। ਅੰਮੀ ਜੀ ੧੫ ਫਰਵਰੀ ਸੰਨ ੧੯੮੫ ਨੂੰ ਸ੍ਰੀਨਗਰ ਵਿਖੇ ਪ੍ਰਭੂ ਨੂੰ ਪਿਆਰੇ ਹੋ ਗਏ। ਬੜਾ ਪਿਆਰ ਦੇਂਦੇ ਸਨ ਜਦ ਵੀ ਮੈਂ ਮਿਲਿਆ। ਮਾਂ ਦੀ ਮਹਿਮਾ ਬਾਰੇ ਸਿਰਫ਼ ਇਤਨਾ ਹੀ ਕਹਿਣਾ ਹੈ ਕਿ ਜਦ ਖ਼ੁਸ਼ੀ ਮਿਲੇ ਤਾਂ ਮੂੰਹੋਂ, **'ਅਨੰਦੁ ਭਇਆ ਮੇਰੀ ਮਾਏ'** ਨਿਕਲਦਾ ਹੈ ਅਤੇ ਜਦ ਅੰਦਰ ਦੀ ਪੀੜ ਦੀ ਸਾਂਝ ਕਿਸੇ ਨਾਲ ਕਰਨੀ ਹੋਵੇ ਤਾਂ ਵੀ ਮੂੰਹੋਂ **'ਸੋ ਕਿਉ ਵਿਸਰੈ ਮੇਰੀ ਮਾਇ'** ਹੀ ਨਿਕਲਦਾ ਹੈ। ਮਾਂ ਦੀ ਛਾਂ ਵਾਹਿਗੁਰੂ ਕਰੇ ਕਿਸੇ ਤੇ ਨਾ ਢਲੇ।

ਪਟਿਆਲਾ — ਦਾਸ

ਵੈਸਾਖੀ, ੧੯੯੯ — ਸਤਿਬੀਰ ਸਿੰਘ

# ਆਰਸੀ

# 1

# ਕੀਰਤਪੁਰ ਤੋਂ ਕਰਤਾਰਪੁਰ

### ਕਰਤਾਰਪੁਰ

ਗੁਰੂ ਨਾਨਕ ਦੇਵ ਜੀ ਨੇ 'ਲਾਹੌਰ ਸਹਰ ਜਹਰ ਕਹਰ ਸਵਾ ਪਹਰ' ਉਚਾਰ ਅਤੇ ਲਿਖ ਨਵੇਂ ਉਸਾਰੇ ਜਾ ਰਹੇ ਸ਼ਹਿਰਾਂ ਬਾਬਤ ਆਪਣਾ ਦ੍ਰਿਸ਼ਟੀਕੋਣ ਸਪੱਸ਼ਟ ਕਰ ਦਿੱਤਾ ਸੀ। ਉਨ੍ਹਾਂ ਦਾ ਭਾਵ ਸੀ, ਜਿਸ ਸ਼ਹਿਰ ਅੰਮ੍ਰਿਤ ਵੇਲਾ ਨਹੀਂ, ਸਤਿਸੰਗ ਨਹੀਂ, ਦੂਜੇ ਲਈ ਦਰਦ ਨਹੀਂ, ਕਿਰਤ ਸੁੱਚੀ ਨਹੀਂ, ਪ੍ਰਭੂ ਦੀ ਸਿਫ਼ਤ ਸਾਲਾਹ ਨਹੀਂ, ਸਿਰਫ਼ ਚੀਖ਼ ਚਿਹਾੜਾ ਹੈ, ਗਲੇ ਕੱਟੇ ਜਾ ਰਹੇ ਹਨ, ਵਸਤੂਆਂ ਤੱਕ ਵਿਚ ਜ਼ਹਿਰ ਮਿਲਾਇਆ ਜਾ ਰਿਹਾ ਹੈ, ਉਹ ਸ਼ਹਿਰ ਜ਼ਹਰ ਕਹਰ ਹੈ।

ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾਕਟਰ ਗੰਡਾ ਸਿੰਘ ਨੇ ਸ਼ਾਇਦ ਇਸੇ ਲਈ 'ਸ਼ਾਰਟ ਹਿਸਟਰੀ ਔਫ਼ ਦੀ ਸਿਖਸ' ਵਿਚ ਵਿਚਾਰ ਪ੍ਰਗਟ ਕੀਤੇ ਸਨ ਕਿ ਜੇ ਮੁਗ਼ਲ ਬਾਦਸ਼ਾਹ ਵੱਡੇ ਉਸਰੱਈਏ ਸਨ ਤਾਂ ਗੁਰੂ ਸਾਹਿਬਾਨ ਵੀ ਕਿਸੇ ਤੋਂ ਘੱਟ ਨਹੀਂ ਸਨ।

ਕਰਤਾਰਪੁਰ (ਰਾਵੀ) ਦੀ ਉਸਾਰੀ ਵੇਲੇ ਇਹ ਹੀ ਸੰਭਾਲ ਰੱਖੀ ਸੀ ਕਿ ਉਹ ਐਸਾ ਨਗਰ ਬਣੇ ਜਿੱਥੇ ਕਿਰਤ ਕਰਦਿਆਂ ਕਰਤਾਰ ਚਿੱਤ ਆਵੇ। ਨਗਰ ਸੁਥਰਾ ਤੇ ਵਾਤਾਵਰਣ ਵਿਹੁਲਾ ਨਾ ਹੋਵੇ। ਆਬਾਦੀ ਕਰਤਾਰਪੁਰ ਦੀ ਭਾਵੇਂ ਵੀਹ ਹਜ਼ਾਰ ਤੋਂ ਵਧ ਗਈ ਸੀ, ਪਰ ਪ੍ਰਬੰਧ ਤੇ ਖ਼ਾਸ ਕਰ ਸਫ਼ਾਈ ਇਤਨੀ ਸੀ ਕਿ 'ਸੁਚ ਹੋਵੇ ਤਾਂ ਸੱਚ ਪਾਈਐ' ਦਾ ਉਲਥਾ ਹੁੰਦਾ ਦਿਸਦਾ ਸੀ। ਮਹੀਪਤ ਨੇ ਭਗਤ ਲੀਲਾ-ਅੰਮ੍ਰਿਤ ਵਿਚ ਜਿਸ ਦਾ ਉਲਥਾ ਜਸਟਿਨ ਈ : ਐਬਟ ਤੇ ਐੱਨ : ਆਰ ਗਾਡਬੋਲ ਨੇ ਕੀਤਾ ਹੈ, ਵਿਚ ਇਕ ਵਾਰਤਾ ਲਿਖੀ ਹੈ ਕਿ ਇਕ ਸ਼ਾਹੂਕਾਰ ਨੇ ਗੁਰੂ ਜੀ ਨੂੰ ਵੱਡੀ ਰਕਮ ਪੇਸ਼ ਕੀਤੀ। ਲੋਕਾਂ ਪੁੱਛਿਆ ਕਿ ਮਸੀਤ ਬਣਾਉਗੇ ਜਾਂ ਮੰਦਰ ਜਾਂ ਧਰਮਸ਼ਾਲਾ ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ : 'ਸਭ ਲਈ ਪਾਖ਼ਾਨੇ ਬਣਾਵਾਂਗਾ ਤਾਂ ਕਿ ਸ਼ੌਚਾਚਾਰ ਲਈ ਸਹੂਲਤ ਹੋਵੇ।' ਜਗਤ ਪ੍ਰਸਿੱਧ ਸਾਖੀ ਹੈ ਕਿ ਚਲ੍ਹੇ (ਟੋਏ) ਵਿਚੋਂ ਭਾਈ ਲਹਿਣਾ ਜੀ ਨੇ ਡਿੱਗਿਆ ਕਟੋਰਾ ਕੱਢਣ, ਬਰਾਂਡੇ ਵਿਚੋਂ ਮੋਈ ਚੂਹੀ ਬਾਹਰ ਸੁੱਟਣ ਵੇਲੇ ਕਿਤਨੀ ਤਸੱਲੀ ਪ੍ਰਗਟ ਕੀਤੀ ਸੀ।

ਨਿਤ ਦਾ ਨੇਮ ਵੀ ਦੱਸਦਾ ਸੀ ਕਿ ਸ਼ਬਦ ਟਕਸਾਲ ਤੇ ਸ਼ਖ਼ਸੀਅਤਾਂ ਕਿਵੇਂ

ਘੜੀਆਂ ਜਾ ਰਹੀਆਂ ਸਨ। ਮਹਿਮਾ ਪ੍ਰਕਾਸ਼ ਦੇ ਸ਼ਬਦ ਹਨ :

*ਕਰੀ ਧਰਮ ਸਾਲ।*
*ਸੁੰਦਰ ਬਿਸਾਲ।*
*ਸਦ ਹੋਤ ਭਜਨ।*
*ਮਿਲ ਕਰਤ ਸਜਨ। ੨।*
*ਸਭ ਆਸ ਪਾਸ।*
*ਮਹਕੀ ਸਬਾਸ।*
*ਬਾਵਨ (ਚੰਦਨ) ਸੁਭਾਵ। ੩।*
*ਸਤਿਗੁਰ ਪ੍ਰਤਾਪ।*
*ਸਭ ਜਪਤ ਜਾਪ।*
*ਮਹਿਮਾ ਅਮਿਤ।*
*ਪ੍ਰਕਾਸ਼ ਅਦਿਤ। ੪।*
*ਗੁਰਬਚਨ ਸ਼ਬਦਾ।*
*ਪੜ੍ਹੇ ਮਿਟਤ ਅਪਦਾ।*
*ਸਭ ਜਗਤ ਜਪਤ।*
*ਹੋਇ ਭਗਤ ਸਕਤ। ੫।*

ਚੌਧਰੀ ਕਰੋੜੀ ਮੱਲ ਨੇ ਗੁਰੂ ਨਾਨਕ ਦੇਵ ਜੀ ਨੂੰ ਉਨ੍ਹਾਂ ਦੇ ਹੀ ਨਾਮ 'ਤੇ ਨਗਰ ਵਸਾਉਣ ਲਈ ਬੇਨਤੀ ਕੀਤੀ ਸੀ, ਪਰ ਆਪ ਜੀ ਨੇ 'ਕਰਤਾਰਪੁਰ ਨਾਮ ਚੱਕ ਕਾ ਧਰਾ।'

ਕਰਤਾਰਪੁਰ ਬਾਣੀ ਰਾਹੀਂ ਹੀ ਚਾਨਣ ਕਰਦੇ ਤੇ ਅਗਿਆਨ ਅੰਧੇਰਾ ਮਿਟਾਂਦੇ। ਹਰ ਸਮੇਂ ਸ਼ਬਦ ਦਾ ਹੀ ਵਰਤਾਵਾ ਹੁੰਦਾ। ਸਵੇਰੇ ਜਪੁਜੀ ਦਾ ਪਾਠ, ਸੰਗਤ ਵਿਚ ਕੀਰਤਨ, ਦਿਹਾੜੀ ਕਿਰਤ, ਸ਼ਾਮ ਨੂੰ ਚਰਚਾ ਤੇ ਸੋਦਰ ਅਤੇ ਰਾਤੀਂ ਆਰਤੀ। ਗੁਰੂ ਨਾਨਕ ਨੇ ਸਭ ਨੂੰ ਨਿਰਭਰ ਕੀਤਾ। ਵੇਦਾਂ-ਕਰਮਾਂ-ਰੀਤਾਂ ਦਾ ਬੋਝ ਉਤਾਰ ਮਨੁੱਖ ਨੂੰ ਹੌਲਾ ਫੁੱਲ ਕਰ ਦਿੱਤਾ। ਭਾਈ ਗੁਰਦਾਸ ਜੀ ਨੇ ਸਕੂੱਚਵੇਂ ਭਾਵ ਵਿਚ ਸੁਹਣਾ ਲਿਖਿਆ ਹੈ ਕਿ ਲੋਕੀਂ ਪਹਿਲਾਂ ਮੰਤਰਾਂ, ਤੰਤਰਾਂ, ਜਾਦੂ ਟੂਣਿਆਂ ਤੇ ਸੁਖਨਾਵਾਂ ਦਾ ਹੀ ਸਹਾਰਾ ਲੈਂਦੇ ਸਨ, ਹੁਣ ਨਿਰੋਲ ਸ਼ਬਦ ਦੇ ਆਸਰੇ ਹੋ ਗਏ।

*"ਬਾਣੀ ਮੁਖਹੁ ਉਚਾਰੀਐ, ਹੁਇ ਰੁਸਨਾਈ ਮਿਟੈ ਅੰਧਿਆਰਾ।*
*ਗਿਆਨੁ ਗੋਸਟ ਚਰਚਾ ਸਦਾ, ਅਨਹਦਿ ਸਬਦ ਉਠੇ ਧੁਨਕਾਰਾ।*
*ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ।*
***ਗੁਰਮੁਖਿ ਭਾਰ ਅਥਰਬਣ ਤਾਰਾ"। ੩੮। ੧।***

ਮੁਨਸ਼ੀ ਸੋਹਣ ਲਾਲ ਦਾ ਕਹਿਣਾ ਹੈ ਕਿ ਆਤਮਕ ਸ਼ਾਂਤੀ ਲਈ ਹਰ ਸ਼ਹਿਰ ਤੇ ਹਰ ਪ੍ਰਾਂਤ ਦੇ ਲੋਕੀਂ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਹਾਜ਼ਰ ਹੁੰਦੇ ਤੇ ਖ਼ੁਸ਼ੀਆਂ ਪ੍ਰਾਪਤ ਕਰਦੇ। ਕਰਤਾਰਪੁਰ ਦੇ ਵਾਸੀਆਂ ਵਿਚ ਇਕ ਦੂਜੇ ਦੇ ਦੁੱਖ ਹਰਨ ਦਾ ਚਾਅ ਪੈਦਾ ਹੋ ਗਿਆ ਸੀ।

ਗਵਾਹੀ ਹੈ ਕਿ ਇਕ ਸਮੇਂ ਗੁਰੂ ਨਾਨਕ ਦੇਵ ਜੀ ਘਰੋਂ ਖੇਤਾਂ ਨੂੰ ਜਾ ਰਹੇ ਸਨ। ਕੀ ਡਿੱਠੋ ਨੇ ਕਿ ਅਨਾਜ ਦੇ ਦੋ ਢੇਰਾਂ ਪਾਸ ਖੜ੍ਹਾ ਇਕ ਬੰਦਾ ਕਾਹਲੀ ਕਾਹਲੀ ਇਕ ਢੇਰ ਵਿਚੋਂ ਦੂਜੇ ਢੇਰ ਵਿਚ ਅੰਨ ਸੁੱਟੀ ਜਾ ਰਹਿਆ ਹੈ। ਐਸਾ ਹੁੰਦਾ ਦੇਖ ਗੁਰੂ ਨਾਨਕ ਜੀ ਨੇ ਪੁੱਛਿਆ : ਭਲੇ ਲੋਕ! ਇਹ ਤੂੰ ਕੀ ਕਰ ਰਹਿਆ ਹੈਂ?

ਉਸ ਨੇ ਕਿਹਾ : **'ਮਹਾਰਾਜ! ਅਸੀਂ ਦੋ ਭਰਾ ਹਾਂ। ਫ਼ਸਲ ਵੰਡ ਛੋਟਾ ਘਰ ਗਿਆ ਹੈ। ਮੇਰੀ ਕੋਈ ਔਲਾਦ ਨਹੀਂ। ਨਿੱਕੇ ਦਾ ਟੱਬਰ ਵੱਡਾ ਹੈ। ਉਸ ਨੂੰ ਪਤਾ ਵੀ ਨਾ ਲੱਗੇ, ਇਸ ਲਈ ਉਸ ਦੇ ਜਾਣ ਤੋਂ ਪਿੱਛੋਂ ਆਪਣੀ ਬਟਾਈ ਵਿਚੋਂ ਉਸ ਦੀ ਢੇਰੀ ਵਿਚ ਪਾ ਰਹਿਆ ਹਾਂ ਕਿ ਭਰਾ ਦਾ ਹੱਥ ਸੌਖਾ ਹੋ ਜਾਏ।'**

ਇਹ ਸੁਣ ਮਹਾਰਾਜ ਨੇ ਅਸੀਸ ਦਿੱਤੀ।

ਖੇਤਾਂ ਤੋਂ ਮੁੜਦੇ ਪਏ ਸਨ, ਕੀ ਦੇਖਿਆ ਨੇ ਕਿ ਉਨ੍ਹਾਂ ਹੀ ਢੇਰਾਂ ਪਾਸ ਖੜੋਤਾ ਇਕ ਹੋਰ ਬੰਦਾ ਇਕ ਢੇਰੀ ਤੋਂ ਦੂਜੀ ਵਿਚ ਛੱਜਾਂ ਨਾਲ ਪਾ ਰਹਿਆ ਹੈ। ਆਪ ਜੀ ਨੇ ਪੁੱਛਿਆ ਕਿ ਤੂੰ ਕੀ ਕਰ ਰਹਿਆ ਹੈਂ ਤਾਂ ਉਸ ਨੇ ਵੀ ਦੱਸਿਆ ਕਿ ਅਸੀਂ ਦੋ ਭਰਾ ਹਾਂ। ਵੱਡਾ ਘਰ ਗਿਆ ਹੈ। ਭਾਵੇਂ ਵੱਡੇ ਭਰਾ ਦੀ ਔਲਾਦ ਨਹੀਂ ਪਰ ਉਸ ਘਰ ਆਇਆ ਗਿਆ ਬਹੁਤ ਹੈ। ਸਾਡਾ ਕੀ ਹੈ ਅਸੀਂ ਜਿਉਂ ਤਿਉਂ ਗੁਜ਼ਾਰਾ ਕਰ ਲਵਾਂਗੇ, ਵੱਡੇ ਭਰਾ ਦੇ ਘਰ ਆਇਆ ਜੀਅ ਰਾਜ਼ੀ ਜਾਣਾ ਚਾਹੀਦਾ ਹੈ। ਉਨ੍ਹਾਂ ਦੀ 'ਹਉਂ' ਨੂੰ ਠੇਸ ਨਾ ਲੱਗੇ ਇਸ ਲਈ ਭਰਾ ਦੇ ਘਰ ਜਾਣ ਉਪਰੰਤ ਆਪਣੀ ਢੇਰੀ ਵਿਚੋਂ ਉਨ੍ਹਾਂ ਦੀ ਢੇਰੀ ਵਿਚ ਪਾ ਰਹਿਆ ਹਾਂ।

ਮਹਾਰਾਜ ਨੇ ਅੱਗੇ ਵਧ ਅਸ਼ੀਰਵਾਦ ਦਿੱਤੀ। ਐਸਾ ਸੀ ਭਰਾਤ੍ਰੀ ਭਾਵ ਜੋ ਕਰਤਾਰਪੁਰ ਦੇ ਵਾਸੀਆਂ ਵਿਚ ਭਰਿਆ ਜਾ ਰਹਿਆ ਸੀ। ਇਸੇ ਇਕ ਦੂਜੇ 'ਤੇ ਮਰਨ ਵਾਲੇ ਸੁਭਾਅ ਨੂੰ ਦੇਖ ਕੇ ਹੀ ਜ਼ਕਰੀਆ ਖ਼ਾਨ ਨੇ ਨਾਦਰ ਸ਼ਾਹ ਨੂੰ ਕਿਹਾ ਸੀ :

*ਹੈ ਇਨ ਮੇਂ ਇਤਫ਼ਾਕ ਮਹਾਨ।*
*ਸਿਖ ਸਿਖ ਪੈ ਵਾਰਤ ਪ੍ਰਾਨ।*
*ਕੋਈ ਨ ਕਰੇ ਕਿਸੀ ਸ਼ਰੀਕਾ।*
*ਕੋਈ ਨ ਸੁਣਾਵੇ ਦੁੱਖ ਨਿਜ ਜੀਅ ਕਾ।*

**ਆਣ ਖਡੂਰੈ ਜੋਤ ਜਗਾਈ**

ਜਿੱਥੇ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ 'ਪਾਰਬ੍ਰਹਮ ਕਾ ਪੰਥ ਕਰਨਾ' ਦਾ ਹੁਕਮ ਦਿੱਤਾ ਸੀ, ਉੱਥੇ ਗੁਰੂ ਸ਼ਬਦ ਦੀ ਥਾਪਣਾ ਦੇ ਕੇ ਕਰਤਾਰਪੁਰ ਛੱਡ ਕੇ ਖਡੂਰ ਸਾਹਿਬ ਟਿਕਣ ਦੀ ਆਗਿਆ ਵੀ ਕੀਤੀ ਸੀ। ਖਡੂਰ ਮਾਝੇ ਦੀ ਧੁੰਨੀ ਵਿਚ ਸੀ ਅਤੇ ਵਹਿਮਾਂ-ਭਰਮਾਂ ਨਾਲ ਅੱਟੇ ਲੋਕ ਸਰਵਰੀਆਂ ਦੇ ਵੱਸ ਪੈ ਜੀਵਨ ਜੂਏ ਵਿਚ ਹਾਰ ਰਹੇ ਸਨ।

ਗੁਰੂ ਅੰਗਦ ਜੀ ਨੇ ਮਰਯਾਦਾ ਕਰਤਾਰਪੁਰ ਵਾਲੀ ਹੀ ਰੱਖੀ ਪਰ ਸਿੱਖੀ ਬੂਟੇ ਨੂੰ ਦ੍ਰਿੜ ਕਰਨ ਲਈ ਗੁਰ ਸ਼ਬਦ ਦੀ ਸੰਭਾਲ, ਗੁਰ ਸਾਖੀ ਦੀ ਰਾਖੀ, ਕੀਰਤਨ ਦੀ ਪਰਪਾਟੀ, ਬੋਲੀ ਤੇ ਲਿਪੀ ਨੂੰ ਸਵਾਰਨ ਤੇ ਪਰਚਾਰਨ, ਉਦਾਸੀਆਂ ਨਾਲੋਂ

ਨਿਵੇਕਲਾ ਕਰਨ, ਕੰਚਨ ਸਰੀਰ ਦੀ ਰੱਖਿਆ, ਬਾਲਕਾਂ ਦੀ ਮੁੱਢ ਤੋਂ ਹੀ ਸੰਭਾਲ, ਲੰਗਰ ਦੀ ਪ੍ਰਥਾ ਚਾਲੂ ਕੀਤੀ ਤੇ ਆਪੂੰ ਨਾਲ ਬੈਠ ਛਕਣ ਦੀ ਮਰਯਾਦਾ ਚਲਾ ਕੇ ਜ਼ਿੰਮੇਵਾਰੀ ਨਿਭਾਈ। ਫਾਰਸਟਰ ਨੇ ਟ੍ਰੈਵਿਲਜ਼ ਵਿਚ ਠੀਕ ਲਿਖਿਆ ਹੈ ਕਿ ਦੀਵਾਨ ਦੀ ਸਮਾਪਤੀ ਉਪਰੰਤ ਪ੍ਰਸ਼ਾਦ ਵਰਤਾਉਣਾ ਤੇ ਹਰ ਇਕ ਲਈ ਲੈਣਾ ਜ਼ਰੂਰੀ ਬਣਾ ਕੇ ਜਾਤ ਧਰਮ 'ਤੇ ਕਰਾਰੀ ਚੋਟ ਮਾਰ ਦਿੱਤੀ।

ਹੁਣ ਕੁਝ ਨੇਮ ਇਸ ਤਰ੍ਹਾਂ ਦੇ ਸਨ :

ਪਹਰ ਰਾਤ ਰਹਿੰਦੀ ਗੁਰੂ ਅੰਗਦ ਦੇਵ ਜੀ ਜਾਗਦੇ। ਸ਼ੋਚਾਚਾਰ ਪਿੱਛੋਂ ਨਿਜ ਆਸਨ ਬੈਠਦੇ। 'ਜਬ ਹੋਇ ਉਜਿਆਰਾ' ਪ੍ਰਾਤਾਕਾਲ ਹੀ ਬਾਹਰ ਆਉਂਦੇ। ਰੋਗੀਆਂ ਦੇ ਦੁੱਖ ਅੰਮ੍ਰਿਤ ਦ੍ਰਿਸ਼ਟ ਤੇ ਔਖਧ, ਦਵਾਈਆਂ ਦੇ ਕੇ ਦੂਰ ਕਰਦੇ। ਸੰਗਤ ਜੁੜਦੀ। 'ਪੁੰਨ ਰਾਇ ਬਲਵੰਡ ਰਬਾਬੀ ਆਵੈ। ਧੁਨ ਰਾਗ ਸੁਧਾਰ ਗੁਰਬਾਣੀ ਗਾਵੈ।' ਨਿਰਬਾਨ ਕੀਰਤਨ ਹੁੰਦਾ। ਪਿੱਛੋਂ ਗੁਰੂ ਜੀ ਸਿੰਘਾਸਨ 'ਤੇ ਆ ਬੈਠਦੇ ਤੇ ਆਪੂੰ ਕਥਾ ਕਰਦੇ। ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਸਾਖੀਆਂ ਸੁਣਾਉਂਦੇ। ਹੋਰ ਕੋਈ ਗੱਲ ਨਾ ਹੁੰਦੀ।

*ਗੁਰ ਬਾਬੇ ਕੀ ਚਰਚਾ ਕਰੇਂ।*
*ਅਤ ਪ੍ਰੇਮਧਾਰ ਲੀਲਾ ਬਿਸਥਰੇਂ।*
*ਆਨ ਚਰਚਾ ਤਹਾ ਹੋਣ ਨ ਪਾਵੈ।*[1]

ਫਿਰ ਆਪ ਜੀ ਕਿਰਤ ਵਿਚ ਜੁੱਟ ਜਾਂਦੇ। ਗੁਰੂ ਜੀ ਗੁਰ ਗੋਲਕ ਨੂੰ ਜ਼ਹਿਰ ਕਾਤਲ ਕਹਿੰਦੇ ਸਨ। ਲੰਗਰ ਤਿਆਰ ਹੋਣ ਦੀ ਸੂਚਨਾ ਪਾ ਲੰਗਰ ਪੁੱਜਦੇ, ਸਭ ਨੂੰ ਛਕਾਂਦੇ। ਬਰਤਨ ਮਿੱਟੀ ਦੇ ਸਨ। 'ਮਾਟੀ ਕੇ ਬਰਤਨ ਭੋਜਨ ਕਰੇਂ।' ਜੋ ਕੋਈ ਸ਼ੰਕਾ ਕਰਦਾ ਕਿ ਰਲ ਬੈਠ ਇਕ ਪੰਗਤ ਵਿਚ ਪ੍ਰਸ਼ਾਦ ਨਹੀਂ ਛਕਣਾ, ਉਸ ਨੂੰ ਪਹਿਲਾਂ ਹੀ ਕਹਿ ਦੇਂਦੇ ਸਨ ਕਿ ਉਹ ਉਥੇ ਨਾ ਆਵੇ।[2] ਕਿਸੇ ਨੂੰ ਵੱਧ ਰਸਦ ਜਾਂ ਲੰਗਰ ਨਹੀਂ ਸੀ ਮਿਲ ਸਕਦਾ।

ਕੁਝ ਚਿਰ ਬਿਸ੍ਰਾਮ ਕਰ ਆਪ ਜੀ ਬੱਚਿਆਂ ਨੂੰ ਬੁਲਾ ਆਪੂੰ ਅੱਖਰੀ ਵਿੱਦਿਆ ਦੇਂਦੇ। ਬਾਲ ਬੋਧ ਦੇ ਕਾਇਦੇ ਆਪਣੇ ਹੱਥੀਂ ਲਿਖ ਕੇ ਦੇਂਦੇ ਤੇ ਪੜ੍ਹਾਂਦੇ। ਫਿਰ ਬੱਚਿਆਂ ਨੂੰ ਖੇਡਾਂ ਖਿਡਾਂਦੇ। ਕੌਮ ਦੀ ਉਸਾਰੀ ਪਏ ਕਰਦੇ ਸਨ। ਉਹ ਕਿਹਾ ਕਰਦੇ ਵੱਡਿਆਂ ਨਾਲੋਂ ਬੱਚਿਆਂ ਨੂੰ ਸਿੱਖਿਆ-ਦੀਖਿਆ ਦੇਣੀ ਜ਼ਰੂਰੀ ਹੈ, ਕਿਉਂਕਿ **'ਹਰਖ ਸੋਗ ਬਾਲਕ ਨਹੀਂ ਜਾਨੈ।'** ਜਿਹੋ ਜਿਹਾ ਉਸ ਨੂੰ ਬਣਾਉਣਾ ਚਾਹੋਗੇ, ਉਹ ਬਣ ਜਾਏਗਾ।

ਸ਼ਾਮ ਨੂੰ ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਾਂਦੇ। ਆਪ ਪਾਸ ਖਲੋ ਦੇਖਦੇ।

*'ਪਹਲਵਾਨ ਬੁਲਾਇ ਅਖਾਰ ਪਰੇ।*
*ਸਤਿਗੁਰ ਪ੍ਰਸੰਨ ਹੋਇ ਤਿਹ ਦੇਖੇ।'*

---

1. ਮਹਿਮਾ ਪ੍ਰਕਾਸ਼, ਸਾਖੀ ੩, ਪਾਤਸ਼ਾਹੀ ੨।
2. ਬਿਧ ਨਿਖੇਦ ਜਾ ਕਾ ਮਨ ਹੋਈ।
   ਐਸੇ ਤਹਾ ਨ ਜਾਵੈ ਕੋਈ। (ਮਹਿਮਾ ਪ੍ਰਕਾਸ਼)

ਦੇਖਣ ਨੂੰ ਇਹ ਨਿੱਕਾ ਜਿਹਾ ਕਰਮ ਸੀ ਪਰ ਪਰੰਪਰਾ ਤੋਂ ਤੋੜਨ ਵਾਲੀ ਵੰਗਾਰ ਸੀ। ਜੋ ਉਦਾਸੀ, ਸੰਨਿਆਸੀ ਅਤੇ ਭਗਵੇ ਕੱਪੜੇ ਪਾ, ਧੂੜੀ ਸਿਰਾਂ ਵਿਚ ਪਾ, ਸੁਆਹਾਂ ਮਲ ਵਿਚਰਦੇ ਸਨ ਤੇ ਸਰੀਰ ਨੂੰ ਮਿੱਟੀ ਤੇ ਖੇਹ ਕਹਿੰਦੇ ਸਨ, ਉਹਨਾਂ ਨੂੰ ਚੇਤਾਵਨੀ ਸੀ ਕਿ ਸਰੀਰ ਨਰੋਆ ਰੱਖਣਾ, ਰਿਸ਼ਟ ਪੁਸ਼ਟ ਰਹਿਣਾ ਤੇ ਸੰਭਾਲ ਕੇ ਵਿਚਰਨਾ ਸਿੱਖੀ ਕਰਮ ਹੈ। ਇਸ ਉੱਦਮ ਦਾ ਸਦਕਾ ਹੀ ਸਿੱਖ ਆਉਣ ਵਾਲੇ ਸਮੇਂ ਵਿਚ ਸਰਦਾਰ ਤੇ ਜੋਧਾ ਕਹਿਲਾਇਆ।

ਸ਼ਾਮ ਨੂੰ ਫਿਰ '**ਬਲਵੰਡ ਸ਼ਬਦ ਕੀ ਚੌਕੀ ਕਰੈ**' ਅਤੇ ਸੋਦਰ, ਆਰਤੀ ਅਤੇ ਸੋਹਿਲਾ ਪਿੱਛੋਂ ਗੁਰ ਪ੍ਰਸਾਦ ਪਾ ਕੇ ਕੁਝ ਚਿਰ ਫਿਰ ਇਕੱਠੇ ਬੈਠਦੇ ਤੇ 'ਏਕ ਪਹਰ ਰੈਨ ਜਬ ਬੀਤੇ' ਤਾਂ ਸੁਖਾਸਨ ਕਰਦੇ। ਇਹ ਵਿਹਾਰ ਦਿਨ ਰੈਨ ਚਲਦਾ। ਲੋਕੀਂ ਸੁਰਜੀਤ ਹੋ ਉਠਦੇ। ਜੀਵਨ ਜਾਚ ਹੀ ਨਹੀਂ, ਜੀਵਨ ਰਸ ਵੀ ਪਾਂਦੇ। ਖਡੂਰ ਚਿੰਨ੍ਹ ਬਣ ਗਿਆ ਉਹਨਾਂ ਸਭਨਾਂ ਦਾ ਜੋ ਜੀਵਨ ਅਖਾੜਾ ਜਿੱਤਣਾ ਚਾਹੁੰਦੇ ਸਨ। ਬੜੀ ਭਾਵ-ਪੂਰਤ ਬਾਤ ਭੱਟ ਕਲਸਹਾਰ ਨੇ ਕਹੀ ਹੈ ਕਿ ਬੜੀ ਔਖੀ ਕਾਰ ਹੈ ਸ਼ਬਦ ਕਮਾਉਣਾ, ਪਰ ਜੋ ਟੁਰੇ, ਉਹ ਹੌਲੇ ਫੁਲ ਹੋ ਗਏ, ਨਿਰਭਾਰ ਹੋ ਗਏ, ਸੰਸਾਰ ਸਾਗਰ ਜੋ ਤਰਿਆ ਨਹੀਂ ਜਾਂਦਾ, ਤਰ ਗਏ।

*"ਓਇ ਜੁ ਸੇਵਹਿ ਸਬਦੁ ਸਾਰੁ,*
*ਗਾਖੜੀ ਬਿਖਮ ਕਾਰ,*
*ਤੇ ਨਰ ਭਵ ਉਤਾਰ,*
*ਕੀਏ ਨਿਰਭਾਰ।"*

ਇਨ੍ਹਾਂ ਵਿਚਾਰਾਂ ਆਚਾਰਾਂ ਦਾ ਸਦਕਾ ਪੰਥ ਬਣ ਗਿਆ। ਗੁਰੂ ਅਮਰਦਾਸ ਜੀ ਨੂੰ ਹੁਕਮ ਹੋਇਆ ਕਿ ਉਹ ਗੋਇੰਦਵਾਲ ਦੀ ਸਾਜਨਾ ਕਰਨ। ਗੋਇੰਦਵਾਲ ਵਾਲੀ ਥਾਂ ਭੂਤਾਂ ਪ੍ਰੇਤਾਂ ਦੇ ਵਸੇਬੇ ਵਾਲੀ ਪ੍ਰਸਿੱਧ ਸੀ। ਕੋਈ ਜਨ ਪੈਰ ਨਹੀਂ ਸੀ ਧਰਦਾ। ਗੁਰੂ ਜੀ ਦੀ ਮਿਹਰ ਸਦਕਾ ਵਸੀ। ਗੋਇੰਦਵਾਲ ਦੇ ਵਸਣ ਦਾ ਸਿੱਧਾ ਪ੍ਰਭਾਵ ਇਹ ਪਿਆ ਕਿ ਸਿੱਖ ਉਹਨਾਂ ਸਭ ਵਹਿਮਾਂ ਤੋਂ ਉੱਚਾ ਹੋ ਗਿਆ, ਜਿਨ੍ਹਾਂ ਵਿਚ ਆਮ ਲੋਕੀਂ ਫਸੇ ਹੋਏ ਸਨ। ਫਿਰ ਭੱਟ ਜਲ੍ਹਨ ਨੇ 'ਤੀਰ ਬਿਪਾਸਿ ਬਣਾਇਓ' ਲਿਖਿਆ ਹੈ। ਇਸ ਦਾ ਵੀ ਇਹ ਹੀ ਭਾਵ ਹੈ ਕਿ ਉਹ ਸਭ ਗੰਢਾਂ ਜੋ ਸਮਾਜ, ਧਰਮ, ਵੇਦਾਂ ਸ਼ਾਸਤਰਾਂ, ਮਨੂੰ ਸਿਮ੍ਰਤੀਆਂ ਨੇ ਪਾਈਆਂ ਹੋਈਆਂ ਸਨ, ਖੋਲ੍ਹ ਦਿੱਤੀਆਂ ਗਈਆਂ। ਬਿਪਾਸ ਦੇ ਅਰਥ ਹੀ ਗੰਢ ਖੋਲ੍ਹ ਪਾਸੇ ਕਰਨਾ ਹੈ। ਹੁਣ ਕੋਈ ਵਹਿਮ, ਭਰਮ ਸਿੱਖ 'ਤੇ ਹਾਵੀ ਨਹੀਂ ਹੋ ਸਕਦਾ। ਗੋਇੰਦਵਾਲ ਅਜਿਹਾ ਕੇਂਦਰ ਸੀ, ਜਿੱਥੋਂ ਰੌਸ਼ਨੀ ਲੈ ਹਿੰਦੁਸਤਾਨ ਤੇ ਉਸ ਤੋਂ ਬਾਹਰ ਉਪਦੇਸ਼ਕ ਜਾਂਦੇ ਤੇ ਰਾਹ ਸੁਖਾਵਾਂ ਕਰਦੇ। ਬਣਾਵਟ ਵਾਲੀ ਗੱਲ ਕੋਈ ਨਹੀਂ ਸੀ।

ਬੜੇ ਸਪੱਸ਼ਟ ਹੁਕਮ ਹੋ ਰਹੇ ਸਨ। ਹੁਕਮਾਂ ਵਿਚੋਂ ਇਕ ਇਹ ਸੀ :

*ਅੰਨ ਬਹੁਤ ਭੁਖੈ ਲੱਗੀ ਜੋਵਣਾ।*
*ਭਰੇ ਉਤੇ ਭਰੇ ਨਾਹੀ।*

*ਅੰਨ ਛੱਡਣਾ ਵੀ ਨਾਹੀ।*
*ਸਵਨਾ ਤਾਂ ਜਾਂ ਬਹੁਤ ਨੀਂਦ ਆਵੈ।*
*ਨੀਂਦ ਬਗੈਰ ਸਵਣਾ ਨਾਹੀ।*
*ਗਾਫ਼ਲ ਹੋਇਕੇ ਦੇਹੀ ਕੋ ਦੁਖ ਨਾਹੀ ਦੇਵਣਾ।*

ਸ਼ਬਦ ਦੇ ਵਿਚਾਰ ਨਾਲ ਇਸੇ ਸਰੀਰ ਵਿਚੋਂ ਅਸਲ ਰਸ ਪਾਇਆ ਜਾ ਸਕਦਾ ਹੈ। **'ਸਭਿਰਸੁ ਦੇਹੀ ਅੰਦਰ ਪਾਏ।'** ਘਰ ਦੀ ਮਹਿਮਾ ਗਾਈ ਤਾਂਕਿ ਕੋਈ ਘਰ ਗ੍ਰਿਹਸਤੀ ਤੋਂ ਦੂਰ ਨਾ ਭੱਜੇ। 'ਘਰੈ ਅੰਦਰਿ ਕੋ ਘਰਿ ਪਾਇ' ਦੀ ਧੁਨੀ ਉਠਾਈ ਅਤੇ 'ਘਰਿ ਮਹਿ ਵਸਤੂ ਅਗਮ ਅਪਾਰਾ' ਦੀ ਸੋਝੀ ਦਿੱਤੀ। ਕਨਿੰਘਮ ਨੇ ਠੀਕ ਲਿਖਿਆ ਹੈ ਕਿ ਗੁਰੂ ਅਮਰਦਾਸ ਜੀ ਨੇ ਵਿਰਕਤ ਤੇ ਇਕਾਤੀ ਉਦਾਸੀਆਂ ਨਾਲੋਂ ਉੱਦਮੀ ਤੇ ਗ੍ਰਿਹਸਤੀ ਸਿੱਖਾਂ ਨੂੰ ਬਿਲਕੁਲ ਅੱਡ ਦਰਸਾ ਕੇ ਪੂਰਨ ਤੌਰ 'ਤੇ ਨਵ-ਜਨਮੇ ਧਰਮ ਜਾਂ, ਠਾਠ ਨੂੰ ਅਨੇਕਾਂ ਭੇਖਾਂ ਵਿਚ ਅਲੋਪ ਹੋਣ ਤੋਂ ਬਚਾ ਲਿਆ। ਕਿਸ ਆਦਰ ਵਿਚ ਰੱਖੇ ਜਾਂਦੇ ਸਨ ਗੁਰੂ ਜੀ ਉਸਦਾ ਅੰਦਾਜ਼ਾ ਇਸ ਗੱਲੋਂ ਲਗਾਓ ਕਿ ਅਕਬਰ ਜਦ ਦਰਸ਼ਨਾਂ ਨੂੰ ਆਇਆ ਤਾਂ ਕੁਝ ਕਰਮਚਾਰੀਆਂ ਨੇ ਰੇਸ਼ਮੀ ਵਿਛੌਣੇ ਵਿਛਾਏ ਤਾਂ

*'ਅਕਬਰ ਸੁਜਾਨ ਪਗ ਨਹੀਂ ਧਰਾ।*
*ਨਿਜ ਹਾਥ ਉਠਾਏ ਕਿਨਾਰੇ ਕਰਾ।'*

ਅਤੇ ਹਰ ਵੈਸਾਖੀ ਨੂੰ ਬੂਟੇ ਸ਼ਾਹ ਦੇ ਲਿਖਣ ਅਨੁਸਾਰ ਅਕਬਰ ਇਕ ਲੱਖ ਵੀਹ ਹਜ਼ਾਰ ਰੁਪੈ ਅਰਦਾਸ ਕਰਨ ਲਈ ਭੇਜਦਾ ਸੀ।[1]

ਗੋਇੰਦਵਾਲ ਦੀ ਮਰਯਾਦਾ ਹੁਣ ਕੁਝ ਐਸੀ ਸੀ :

**ਗੋਇੰਦਵਾਲ ਦੀ ਮਰਯਾਦਾ**

ਪਹਰ ਰਾਤ ਰਹਿੰਦੀ ਸਿਖ ਉੱਠਦੇ, ਇਸ਼ਨਾਨ ਕਰਕੇ ਇਕਾਂਤ ਵਿਚ ਵਾਹਿਗੁਰੂ ਦੇ ਧਿਆਨ ਵਿਚ ਬੈਠ ਜਾਂਦੇ। ਦਿਨ ਚੜ੍ਹੇ ਗੁਰਬਾਣੀ ਦੀ ਵਿਚਾਰ ਹੁੰਦੀ। ਸੰਗਤ ਜੁੜਦੀ, ਕੀਰਤਨ ਹੁੰਦੇ। ਕਿਰਤ ਜਾਂ ਸੇਵਾ ਵਿਚ ਸਭ ਲੱਗ ਜਾਂਦੇ। ਦੂਜਿਆਂ ਦਾ ਦੁੱਖ ਦੇਖ ਕੇ, ਸਿੱਖ ਦਰਦ ਵੰਡਾਉਣ ਜਾਂਦੇ। ਭਾਣੇ ਨੂੰ ਮਿੱਠਾ ਮੰਨਦੇ। ਕਦੇ ਕਰਤਾਰ ਨੂੰ ਦੋਸ਼ ਨਾ ਦੇਂਦੇ। ਹੱਕ ਦੀ ਕਮਾਈ 'ਤੇ ਸੰਤੋਖ ਰੱਖਦੇ। ਭਲੇ ਕੰਮ ਕਰਕੇ ਨਸ਼ਰ ਨਾ ਕਰਦੇ। ਗੁਰੂ ਅਤੇ ਪ੍ਰਮੇਸ਼ਰ ਦੀ ਨਿੰਦਾ ਕਿਸੇ ਨੂੰ ਕਰਨ ਨਾ ਦਿੰਦੇ। 'ਕਰਿ ਸੁਕ੍ਰਿਤ ਧਰਮ ਕਮਾਈਐ' ਦੇ ਹੁਕਮ 'ਤੇ ਟੁਰਦੇ। ਧਨ, ਪੁੱਤਰ, ਇਸਤ੍ਰੀ ਆਦਰ ਮਾਨ, ਸਭ ਵਾਹਿਗੁਰੂ ਦੀ ਦਾਤ ਮੰਨਦੇ। ਨਫ਼ੇ ਜਾਂ ਨੁਕਸਾਨ ਲਈ ਗੁਰੂ ਪ੍ਰਮੇਸ਼ਰ ਤੋਂ ਇਲਾਵਾ ਕਿਸੇ ਪੀਰ, ਪੈਗੰਬਰ, ਦੇਵੀ ਦੇਵਤਾ, ਮੜ੍ਹੀ ਮਸਾਣ ਨੂੰ ਨਾ ਮੰਨਦੇ। ਮਹੂਰਤਾਂ ਨੂੰ ਬਿਲਕੁਲ ਹੀ ਨਾ ਮੰਨਦੇ। ਚੰਗਾ ਮਹੂਰਤ ਅਕਾਲ ਪੁਰਖ ਅੱਗੇ ਅਰਦਾਸ ਕਰਨਾ ਹੀ ਜਾਣਦੇ।

1. ਤਾਰੀਖ਼ੇ-ਸਿਖਾਂ ਗੁਰ ਬ੍ਰਿਤਾਂਤ, ਪੰਨਾ ੧੩੧।

ਜਨਮ, ਮਰਨ, ਅਨੰਦ ਵਿਆਹ, ਗ਼ਮੀ ਖ਼ੁਸ਼ੀ ਵੇਲੇ ਗੁਰਬਾਣੀ ਦਾ ਆਸਰਾ ਲੈਂਦੇ। ਅਨੰਦ ਵਿਆਹ ਦੀ ਮਰਯਾਦਾ ਨਾਲ ਉਹ ਖਿੜਕੀ ਖੁੱਲ੍ਹ ਗਈ, ਜਿਸ ਰਾਹੀਂ ਖੁੱਲ੍ਹੇ ਚੌੜੇ ਜਗਤ ਦੀ ਤਾਜ਼ਾ ਹਵਾ ਝੁੱਲੀ। ਖੋਖਲੀਆਂ ਰੀਤਾਂ ਤੇ ਕੂੜੀਆਂ ਰਸਮਾਂ ਦੇ ਜੂੱਲੇ ਹੇਠੋਂ ਕੌਮ ਨਿਕਲੀ ਅਤੇ ਅਗਾਂਹ ਵਧਣ ਦੇ ਰਾਹ ਪੈਣ ਦੇ ਸਮਰੱਥ ਹੋਈ। ਇਸ ਸਦਕਾ ਕੌਮ ਨਿਖੜ ਕੇ ਖਲੋ ਗਈ।

ਗੋਇੰਦਵਾਲ ਇਤਨਾ ਵੱਡਾ ਵਪਾਰਕ ਕੇਂਦਰ ਵੀ ਬਣ ਗਿਆ ਸੀ ਕਿ ਇਕ ਵਾਰੀ ਜਦ ਦਿੱਲੀ ਵਿਚ ਤੇਲ ਦੀ ਥੁੜ ਹੋਈ ਤਾਂ ਉਨ੍ਹਾਂ ਗੋਇੰਦਵਾਲ ਹੀ ਲਿਖਿਆ। ਗੋਇੰਦਵਾਲ ਦੇ ਵਪਾਰੀਆਂ ਮੋੜਵਾਂ ਉੱਤਰ ਭੇਜਿਆ ਕਿ ਜੇ ਸਰਕਾਰ ਗੋਇੰਦਵਾਲ ਤੋਂ ਦਿੱਲੀ ਤੱਕ ਨਹਿਰ ਪੁਟਵਾ ਦੇਵੇ ਤਾਂ ਉਹ ਇਹ ਜ਼ਿੰਮਾ ਲੈਂਦੇ ਹਨ ਕਿ ਤੇਲ ਦੀ ਨਹਿਰ ਵਗਦੀ ਰਹੇਗੀ ਤੇ ਦਿੱਲੀ ਕੀ ਹਿੰਦੁਸਤਾਨ ਵਿਚ ਵੀ ਕਦੇ ਤੇਲ ਦੀ ਥੁੜ ਨਹੀਂ ਹੋਵੇਗੀ।

**ਅੰਮ੍ਰਿਤਸਰ ਸਿਫ਼ਤੀ ਦਾ ਘਰੁ**

ਗੁਰੂ ਅਮਰਦਾਸ ਜੀ ਨੇ ਫਿਰ ਗੁਰੂ ਰਾਮਦਾਸ ਜੀ ਨੂੰ ਇਹ ਆਗਿਆ ਕੀਤੀ ਕਿ ਉਹ ਸ੍ਰੀ ਅੰਮ੍ਰਿਤਸਰ ਦੀ ਉਸਾਰੀ ਦਾ ਪ੍ਰਬੰਧ ਕਰਨ। ਇਹ ਬਚਨ ਗੁਰੂ ਅਮਰਦਾਸ ਜੀ ਦਾ ਹੀ ਹੈ ਕਿ ਲਾਹੌਰ ਨਿਰਾ ਸ਼ਹਿਰ ਹੈ ਪਰ ਅੰਮ੍ਰਿਤਸਰ ਸਿਫਤੀ ਦਾ ਘਰ ਹੈ। ਜੇ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ ਸੀ ਕਿ ਸ਼ਹਿਰ ਅਜਿਹੇ ਨਹੀਂ ਹੋਣੇ ਚਾਹੀਦੇ ਜਿੱਥੇ 'ਜ਼ਹਰ ਕਹਰ' ਹੋਵੇ ਤਾਂ ਤੀਜੇ ਪਾਤਸ਼ਾਹ ਨੇ ਫ਼ਰਮਾਇਆ ਕਿ ਸ਼ਹਿਰ ਅਜਿਹਾ ਹੋਣਾ ਚਾਹੀਦਾ ਹੈ ਕਿ ਜੋ ਸਿਫ਼ਤੀ ਦਾ ਘਰੁ ਹੋਵੇ। ਅੰਮ੍ਰਿਤਸਰ ਐਸਾ ਹੀ ਸੀ।

ਇਕ ਉਦਾਹਰਣ ਹੀ ਕਾਫੀ ਹੈ ਸ੍ਰੀ ਅੰਮ੍ਰਿਤਸਰ ਦੀ ਵਿਲੱਖਣਤਾ ਦਰਸਾਉਣ ਲਈ। ਜਿਤਨੇ ਹਿੰਦੁਸਤਾਨ ਦੇ ਪ੍ਰਸਿੱਧ ਸ਼ਹਿਰ ਹਨ, ਭਾਵੇਂ ਉਹ ਹੜੱਪਾ ਹੈ, ਨਾਲੰਦਾ ਹੈ, ਪਟਨਾ ਹੈ, ਦਿੱਲੀ ਹੈ ਜਾਂ ਲਾਹੌਰ ਹੈ, ਉੱਥੇ ਪਛੜੀਆਂ ਸ਼੍ਰੇਣੀਆਂ ਵਾਲੇ, ਸ਼ੂਦਰ ਕਹਿਲਾਏ ਜਾਣ ਵਾਲੇ, ਪੱਛਮ ਵੱਲ ਵਸਾਏ ਜਾਂਦੇ ਸਨ। ਬਸਤੀਆਂ ਵੀ ਪੱਛਮ ਵੱਲ ਹੁੰਦੀਆਂ ਸਨ। ਪਰ ਸ੍ਰੀ ਅੰਮ੍ਰਿਤਸਰ ਇਕ ਅਜਿਹਾ ਸਿਫਤੀ ਦਾ ਘਰ ਹੈ ਜਿੱਥੇ ਅਖੌਤੀ ਪਛੜਿਆਂ ਨੂੰ ਪੂਰਬ ਵੱਲ ਵਸਾਇਆ ਗਿਆ। ਚੜ੍ਹਦੇ ਵੱਲ ਰੱਖਿਆ ਗਿਆ। ਆਦਰ ਦੀ ਥਾਂ ਦਿੱਤੀ ਗਈ। ਹਰਿਮੰਦਰ ਸਾਹਿਬ ਲਾਗੇ ਰੱਖਿਆ ਗਿਆ। ਜਾਕੀ ਛੋਤ ਜਗਤ ਕੋ ਲਗਦੀ ਸੀ, ਉਨ੍ਹਾਂ ਨੂੰ ਆਦਰ ਤੇ ਪਿਆਰ ਦਿੱਤਾ ਗਿਆ। ਜਿਵੇਂ ਸ਼ਹਿਰ ਦੀ ਉਸਾਰੀ ਨਿਰਾਲੀ ਸੀ ਇਵੇਂ ਰਾਜ ਆਉਣ ਵੇਲੇ ਵੀ ਵਿਲੱਖਣਤਾ ਰੱਖੀ। ਹਿੰਦੁਸਤਾਨ ਦੇ ਰਾਜੇ ਤੇ ਬਾਦਸ਼ਾਹ ਆਪਣੇ ਰਾਜ ਦਰਬਾਰੀਆਂ ਨੂੰ ਵਿਛੀ ਚੌਪਟ ਵਾਂਗ ਬਿਠਾਲਦੇ ਸਨ। ਬਾਦਸ਼ਾਹ ਸਭ ਦਰਬਾਰੀਆਂ ਨੂੰ ਆਪਣੀਆਂ ਨਰਦਾਂ ਸਮਝਦਾ ਸੀ ਪਰ ਮਹਾਰਾਜਾ ਰਣਜੀਤ ਸਿੰਘ ਨੇ ਇਹ ਮਨੌਤ ਵੀ ਤੋੜੀ ਤੇ ਸਭ ਨੂੰ ਸਾਮ੍ਹਣੇ ਆਦਰ ਵਾਲੀ ਥਾਂ 'ਤੇ ਬੈਠਾਇਆ। ਭਗਤ ਮਾਲ ਵਿਚ ਲਿਖੇ ਗੁਰੂ ਅਮਰਦਾਸ ਜੀ ਦੇ ਸ਼ਬਦ ਅੰਮ੍ਰਿਤਸਰ ਸ਼ਹਿਰ ਦੀ ਉਸਾਰੀ ਦਾ ਕਾਰਨ ਦੱਸਦੇ ਹਨ। ਗੁਰੂ ਜੀ ਨੇ ਕਿਹਾ ਸੀ : ਪੁਰਖਾ! ਕਲਜੁਗ

ਦੇ ਜੀਆਂ ਦੀਆਂ ਆਰਜਾਵਾਂ ਛੋਟੀਆਂ ਹੋਣਗੀਆਂ ਅਤੇ ਬੁੱਧਾਂ ਮੋਟੀਆਂ। ਸੋ ਐਸਾ ਤੀਰਥ ਰਚੀਏ ਜਿੱਥੇ ਉਨ੍ਹਾਂ ਨੂੰ ਥੋੜ੍ਹੇ ਚਿਰ ਵਿਚ ਹੀ ਜੀਵਨ ਰਾਹ ਬਿਬੇਕ ਬੁੱਧੀ ਮਿਲੇ। ਸ੍ਰੀ ਅੰਮ੍ਰਿਤਸਰ ਇਸ ਕਾਰਨ ਸਾਜਿਆ ਹੈ। ਅੰਮ੍ਰਿਤ 'ਰੈਲੀਂਗ ਪੁਆਇੰਟ' ਰਲ ਮਿਲ ਜੁੜਨ ਦੀ ਥਾਂ ਵੀ ਬਣਿਆ। ਕੌਮ ਦੇ ਹਾਵ-ਭਾਵ ਦਾ ਕੇਂਦਰ ਵੀ। ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ ਉਨ੍ਹਾਂ ਸਿੱਖਾਂ ਲਈ ਨਿਰੀ ਖਿੱਚ ਹੀ ਨਹੀਂ ਸਨ ਪਾਉਂਦੇ ਸਗੋਂ ਚਾਅ ਵੀ ਭਰਦੇ ਸਨ।

ਭੱਟ ਕਲ੍ਹ ਨੇ ਇਸੇ ਲਈ ਲਿਖਿਆ ਕਿ ਗੁਰੂ ਰਾਮਦਾਸ ਜੀ ਆਪਣੇ ਸੇਵਕਾਂ ਦਾ ਭੈਅ ਦੂਰ ਕਰਕੇ ਸੇਵਕਾਂ ਨੂੰ ਅਭੈ ਪਦਵੀ ਬਖ਼ਸ਼ਦੇ ਹਨ। ਗੁਰੂ ਪਾਤਸ਼ਾਹ ਕਿਸੇ ਹੋਰ ਜਾਦੂ, ਜੰਤਰ, ਮੰਤਰ ਨਾਲ ਨਹੀਂ ਕੇਵਲ ਨਾਮ-ਦਾਨ ਨਾਲ ਉਧਾਰ ਕਰ ਦੇਂਦੇ ਹਨ। ਸਭ ਤੋਂ ਵੱਡੀ ਗੱਲ ਠਾਕੁਰ ਹਰਿਦਾਸ ਜੀ ਦੇ ਸਪੁੱਤਰ ਗੁਰੂ ਰਾਮਦਾਸ ਜੀ ਨੇ ਨਿਰਾ ਬਾਹਰਲਾ ਦਿੱਸਦਾ ਅੰਮ੍ਰਿਤ ਸਰੋਵਰ ਹੀ ਨਹੀਂ ਸਾਜਿਆ ਤੇ ਭਰਿਆ, ਉਨ੍ਹਾਂ ਨੇ ਖ਼ਾਲੀ ਸਰੋਵਰ ਰੂਪੀ ਹਿਰਦਿਆਂ ਨੂੰ ਪ੍ਰੇਮ-ਰੂਪੀ ਅੰਮ੍ਰਿਤ ਜਲ ਨਾਲ ਭਰਪੂਰ ਕਰ ਦਿੱਤਾ ਹੈ, ਹੁਣ ਸਿੱਖ ਜਗਤ-ਦੌੜ ਕਦੇ ਨਹੀਂ ਹਾਰਨਗੇ।

*ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ,*
*ਸਬਦ ਮਾਤ੍ਰ ਤੇ ਉਧਰ ਧਰੇ।*
*ਕਵਿ ਕਲ ਠਕੁਰ ਹਰਦਾਸ ਤਨੇ,*
*ਗੁਰ ਰਾਮਦਾਸ ਸਰ ਅਭਰ ਭਰੇ।*

ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਉਚੇਚੇ ਤੌਰ 'ਤੇ ਕਿਹਾ ਸੀ ਕਿ ਸ੍ਰੀ ਅੰਮ੍ਰਿਤਸਰ ਦੀ ਉਸਾਰੀ ਸੰਪੂਰਨ ਕਰਨੀ। ਗੁਰੂ ਅਰਜਨ ਜੀ ਸੰਗਤਾਂ ਨੂੰ ਇਹ ਹੀ ਕਹਿੰਦੇ ਸਨ ਕਿ ਇਹ ਕਾਰਜ ਗੁਰੂ ਸਾਹਿਬਾਨ ਦੇ ਹੁਕਮਾਂ ਮੁਤਾਬਕ ਹੋ ਰਹਿਆ ਹੈ। ਇਸ ਵਿਚ ਚੂਕ ਨਹੀਂ ਪੈਣ ਦੇਣੀ :

*'ਗੁਰੂ ਨਾਨਕ ਗੁਰੂ ਅੰਗਦ ਖਾਸ।*
*ਅਮਰ ਦੇਵ ਸ੍ਰੀ ਗੁਰੂ ਰਾਮਦਾਸ।*
*ਚਾਰੋਂ ਗੁਰ ਕੀ ਮਰਜ਼ੀ ਸੰਗਾ।*
*ਪ੍ਰਗਟਾਯੋ ਤੀਰਥ ਇਹ ਚੰਗਾ।"*[1]

ਸੋ ਸਿਰਫ਼ ਅੰਮ੍ਰਿਤਸਰ ਹੀ ਅਜਿਹਾ ਹੈ ਜਿਸ ਦੀ ਉਸਾਰੀ ਵਿਚ ਸੱਤ ਗੁਰੂ ਸਾਹਿਬਾਨ ਨੇ ਹਿੱਸਾ ਪਾਇਆ।[2] ਗੁਰੂ ਅਰਜਨ ਦੇਵ ਜੀ ਨੇ ਭਾਈ ਜੋਧ ਤੇ ਭਾਈ

1. ਮਹਿਮਾ ਪ੍ਰਕਾਸ਼, 'ਸਾਖੀ ਪਾਤਸ਼ਾਹ ਪੰਜਵੇਂ ਕੀ'
2. ਗੁਰੂ ਨਾਨਕ ਦੇਵ ਜੀ ਨੇ ਭਵਿਸ਼ਬਾਣੀ ਕੀਤੀ ਸੀ ਕਿ ਇਥੇ ਮੋਖ ਭੋਗ ਦਾ ਪਰਵਾਹ ਚਲਦਾ ਰਹੇਗਾ, ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਥਾਂ ਲੱਭਣ ਲਈ ਭੇਜਿਆ ਸੀ। ਗੁਰੂ ਅਮਰਦਾਸ ਜੀ ਨੇ ਆਪੂੰ ਆਗਿਆ ਕੀਤੀ ਸੀ। ਗੁਰੂ ਰਾਮਦਾਸ ਜੀ ਨੇ ਉਸਾਰਿਆ ਸੀ। ਗੁਰੂ ਅਰਜਨ ਦੇਵ ਜੀ ਨੇ ਸਵਾਰਿਆ ਸੀ ਅਤੇ ਗੁਰੂ ਹਰਿਗੋਬਿੰਦ ਜੀ ਨੇ ਪੱਕਾ ਕੀਤਾ ਸੀ। ਫ਼ਸੀਲ ਬਣਾਈ ਸੀ। ਕਿਲ੍ਹਾ ਉਸਾਰਿਆ ਸੀ। ਅਕਾਲ ਤਖ਼ਤ ਸਾਜਿਆ ਸੀ। ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਕਾਸ਼ ਇੱਥੇ 'ਗੁਰੂ ਕੇ ਮਹਲ' ਹੋਆ ਸੀ। ਗੁਰੂ ਹਰਿ ਰਾਇ ਜੀ ਨੇ ਚਰਨ ਪਾਏ ਸਨ।

ਦੋਸੀ ਜੀ ਦੇ ਇਕ ਪ੍ਰਸ਼ਨ ਦੇ ਉੱਤਰ ਵਿਚ ਫ਼ਰਮਾਇਆ ਵੀ ਸੀ ਕਿ ਸ੍ਰੀ ਅੰਮ੍ਰਿਤਸਰ ਨਿਰੰਕਾਰ ਦੀ ਪੁਰੀ ਹੈ ਅਤੇ ਨਾਮ ਦਾ ਤੀਰਥ ਹੈ। ਬੂਟੇ ਸ਼ਾਹ ਦਾ ਕਹਿਣਾ ਹੈ ਕਿ **ਸਿੱਖ ਅੰਮ੍ਰਿਤਸਰ ਨੂੰ ਰੱਬੀ ਭੇਦ ਖੋਲ੍ਹਣ ਵਾਲਾ ਤੇ ਕਰਾਮਾਤਾਂ ਦਾ ਮਾਲਕ ਕਹਿੰਦੇ** ਹਨ।

ਗੁਰੂ ਅਰਜਨ ਦੇਵ ਜੀ ਨੇ ਜਿਤਨੀਆਂ ਉਸਾਰੀਆਂ ਕੀਤੀਆਂ, ਉਨ੍ਹਾਂ ਦਾ ਵੀ ਕੋਈ ਮੁੱਖ ਮੰਤਵ ਸੀ। ਕੋਈ ਉਸਾਰੀ ਵੀ ਐਸ਼ਵਰਜ, ਵਿਖਾਵੇ ਜਾਂ ਆਪਾ ਪ੍ਰਗਟਾਉਣ ਲਈ ਨਹੀਂ ਸੀ। ਤਰਨ ਤਾਰਨ, ਤਰਨ ਤੇ ਤਾਰਨ ਦਾ ਰਾਹ ਦਿਖਾਉਣ ਲਈ ਸੀ। ਉਥੇ ਕੋਹੜੀ ਘਰ ਅਸਥਾਪਣ ਕਰਨਾ 'ਮਾਨੁਖ ਦੇਹੁਰੀਆ' ਦਾ ਸਤਿਕਾਰ ਹੀ ਦਰਸਾਉਣਾ ਸੀ।

ਸਾਖੀ ਵੀ ਆਉਂਦੀ ਹੈ ਕਿ ਇਕ ਜੋਗੀ ਨੇ ਜਦ ਇਕ ਰਸਾਇਣ ਭੇਟ ਕੀਤੀ ਜਿਸ ਦੇ ਇਕ ਜ਼ੱਰੇ ਨੂੰ ਤਾਂਬੇ 'ਤੇ ਰਗੜਿਆਂ ਸੋਨਾ ਬਣ ਜਾਂਦਾ ਸੀ ਤਾਂ ਆਪ ਜੀ ਨੇ ਪੁੱਛਿਆ ਸੀ ਕਿ ਰਸਾਇਣ ਦਾ ਕੋਈ ਹੋਰ ਵੀ ਗੁਣ ਹੈ? ਜੋਗੀ ਦੇ ਦੱਸਣ 'ਤੇ ਕਿ ਇਸ ਦੀ ਚੁਟਕੀ ਭਰ ਰਾਖ ਖੂਹ ਵਿਚ ਪਾਉਣ ਨਾਲ ਜਲ ਵਿਚ ਐਸੀ ਤਾਸੀਰ ਆ ਜਾਂਦੀ ਹੈ ਕਿ ਕੋਹੜੀ ਇਸ਼ਨਾਨ ਕਰੇ ਤਾਂ ਨਰੋਆ ਹੋ ਜਾਏ, ਸਾਰੀ ਪੋਟਲੀ ਹੀ ਸਰੋਵਰ ਵਿਚ ਸੁੱਟ ਦਿੱਤੀ ਸੀ। ਕਰਤਾਰਪੁਰ (ਜਲੰਧਰ) ਦੁਆਬੇ ਦਾ ਕੇਂਦਰ ਜਾਣ ਸਾਜਿਆ ਸੀ ਕਿ ਮੁਗਲਾਂ ਦੇ ਅੱਤਿਆਚਾਰਾਂ ਵੇਲੇ ਸਿੱਖ ਕੇਂਦਰਿਤ ਹੋ, ਟਾਕਰਾ ਕਰ ਸਕਣ। ਨਵਾਬ ਜਲੰਧਰ ਨਾਲ ਹੋਈ ਜੰਗ ਵਿਚ ਇਸ ਨਗਰ ਦੀ ਸਾਜਨਾ ਦੀ ਮਹੱਤਤਾ ਪ੍ਰਗਟ ਹੋ ਗਈ ਸੀ। ਕਿਵੇਂ ਦ੍ਰਿੜ੍ਹ ਚਿੱਤ ਹੋ ਲੋਕ ਜੂਝੇ ਸਨ, ਉਹ ਨਗਰ ਦੀ ਸਾਜਨਾ ਦਾ ਮਹੱਤਵ ਦਰਸਾ ਜਾਂਦਾ ਹੈ। ਮੁਹਸਨ ਫ਼ਾਨੀ ਨੇ ਆਪਣੀ ਅੱਖੀਂ ਉੱਥੇ ਜੰਗ ਹੁੰਦੀ ਡਿੱਠੀ ਸੀ। ਕੋਠਿਆਂ 'ਤੇ ਚੜ੍ਹ ਕੇ ਔਰਤਾਂ ਤੱਕ ਨੇ ਜੰਗ ਦੇਖੀ ਸੀ। ਗੁਰੂ ਮਹਾਰਾਜ ਦੀਆਂ ਜਿੱਤਾਂ ਦੇ ਕਾਰਨਾਂ ਵਿਚ ਇਕ ਵੱਡਾ ਕਾਰਨ ਇਹ ਨਗਰ ਸਨ। ਜੋ ਵੀ ਉਹ ਲੜਾਈ ਦਾ ਮੈਦਾਨ ਚੁਣਦੇ ਉੱਥੇ ਸਿੱਖ ਸੇਵਕਾਂ, ਸ਼ਰਧਾਲੂਆਂ ਦੀ ਵੱਸੋਂ ਹੀ ਹੁੰਦੀ। ਦੋਖੀ ਕੋਈ ਹੁੰਦਾ ਨਹੀਂ ਸੀ ਤੇ ਰਸਦ ਪਾਣੀ ਦੀ ਤੋਟ ਨਹੀਂ ਸੀ ਆਉਂਦੀ। ਸੰਤੋਖਸਰ, ਰਾਮਸਰ, ਲਾਹੌਰ ਬਾਉਲੀ ਸਾਹਿਬ, ਬੀਬੀ ਭਾਨੀ ਦਾ ਖੂਹ, ਗੁਰੂ ਦਾ ਖੂਹ ਤਰਨ ਤਾਰਨ, ਛਿਹਰਟਾ ਵਡਾਲੀ, ਗੰਗਸਰ, ਦੀਵਾਨ ਖ਼ਾਨਾ ਲਾਹੌਰ, ਅੰਮ੍ਰਿਤਸਰ ਮੰਜੀ ਸਾਹਿਬ, ਗੁਰੂ ਕੇ ਮਹੱਲ, ਗੁਰੂ ਕਾ ਬਾਗ਼ (ਅੰਮ੍ਰਿਤਸਰ), ਦਵਾਖ਼ਾਨੇ ਤੇ ਹੋਰ ਅਨੇਕਾਂ ਅਸਥਾਨ ਕਿਸੇ ਸਾਂਝੇ ਮੰਤਵ ਲਈ ਉਸਾਰੇ ਸਨ।

## ਹਰਿਮੰਦਰ ਉਸਾਰੀ

ਸ੍ਰੀ ਹਰਿਮੰਦਰ ਸਾਹਿਬ ਦਾ ਉਸਾਰਨਾ ਸਭ ਤੋਂ ਵੱਡਾ ਕਰਮ ਸੀ। ਇਹ 'ਹਰ ਲਈ ਸੀ।' ਪ੍ਰੋਫ਼ੈਸਰ ਪੂਰਨ ਸਿੰਘ ਨੇ ਖ਼ੂਬ ਲਿਖਿਆ ਹੈ ਕਿ ਦੇਖੋ ਤਾਜ ਮਹੱਲ ਦੀ ਉਸਾਰੀ ਤੇ ਨੌਂ ਸਾਲ ਹਜ਼ਾਰਾਂ ਮਜ਼ਦੂਰ ਦਿਨ ਰਾਤ ਜਬਰੀ ਕੰਮ ਕਰਦੇ ਰਹੇ, ਪਰ ਹਰਿਮੰਦਰ ਸਾਹਿਬ ਦੀ ਉਸਾਰੀ ਲਈ ਇਕ ਸ਼ਰਧਾ ਸੀ ਜੋ ਸਭ ਨੂੰ ਖਿੱਚੀ ਲਿਆਉਂਦੀ ਸੀ। ਇਸ ਦੀਆਂ ਨੀਂਹਾਂ ਪ੍ਰੇਮ, ਸ਼ਰਧਾ ਤੇ ਸੰਤੋਖ 'ਤੇ ਖੜ੍ਹੀਆਂ ਹਨ। ਚਾਰ ਦਰਵਾਜ਼ੇ

ਰੱਖੇ ਤਾਂਕਿ ਮਨੁੱਖਤਾ ਦੀ ਏਕਤਾ ਦਾ ਪ੍ਰਤੀਕ ਬਣੇ। ਫਿਰ ਦਰਵਾਜ਼ੇ ਕਿਸੇ ਖ਼ਾਸ ਕੂੰਟ ਵਿਚ ਨਾਂਹ ਰੱਖੇ, ਸਗੋਂ ਦੋ-ਦੋ ਕੂੰਟਾਂ ਵਿਚਕਾਰ ਰੱਖੇ। ਉਦਾਹਰਣ ਲਈ, ਹਰਿ ਕੀ ਪਉੜੀ ਦਾ ਦਰਵਾਜ਼ਾ ਪੂਰਬ-ਦੱਖਣ ਦਰਮਿਆਨ ਹੈ। ਸ਼ਹੀਦ ਬੁੰਗਾ ਵਾਲਾ ਦਰਵਾਜ਼ਾ ਦੱਖਣ-ਪੱਛਮ ਵਿਚਕਾਰ ਹੈ। ਘੰਟਾ-ਘਰ (ਅਜਾਇਬ ਘਰ) ਵਾਲਾ ਉੱਤਰ-ਪੂਰਬ ਵਿਚਾਲੇ ਹੈ। ਦਰਸ਼ਨੀ ਡਿਓਢੀ ਦਾ ਦਰਵਾਜ਼ਾ ਪੱਛਮ-ਉੱਤਰ ਵੱਲ ਹੈ। ਇਹ ਪੂਰਬ-ਪੱਛਮ ਦੀ ਵਿੱਥ ਮਿਟਾਉਣ ਲਈ ਸੀ।

ਫਿਰ ਚਾਰ ਪ੍ਰਤੀਕ ਹੈ ਚਾਰ ਵਰਨਾਂ ਦਾ, ਹਰ ਪ੍ਰਕਾਰ ਦੇ ਰੰਗਾਂ ਦਾ, ਚਹੁੰ ਚੱਕਾਂ ਦਾ, ਚਾਰੇ ਮੁਕਤੀਆਂ ਦਾ, ਚਾਰ ਆਸ਼ਰਮਾਂ ਦਾ ਤੇ ਚਾਰੇ ਵੇਦਾਂ ਦੇ ਤੱਤਾਂ ਦਾ। ਗਿਆਨੀ ਗਿਆਨ ਸਿੰਘ ਜੀ ਨੇ ਇਸੇ ਖ਼ਿਆਲ ਦੀ ਵਿਆਖਿਆ ਕਰਦੇ ਲਿਖਿਆ ਹੈ ਕਿ ਚਹੁੰ ਤਰਫ਼ਾਂ ਤੋਂ ਚਾਰ ਦਰਵਾਜ਼ਿਆਂ ਰਾਹੀਂ ਸੰਗਤਾਂ ਆਉਂਦੀਆਂ ਹਨ। ਚਾਰੇ ਫਲ ਮਿਲਦੇ ਹਨ। ਹਰ ਸਮੇਂ ਚਾਰ ਅੱਖਰਾਂ (ਵਾਹਿਗੁਰੂ) ਦਾ ਉਚਾਰਣ ਹੁੰਦਾ ਰਹਿੰਦਾ ਹੈ, ਚਾਰੇ ਆਸ਼ਰਮ ਹਰੀ ਦੇ ਧਿਆਨ ਵਿਚ ਜੁੜਦੇ ਹਨ। ਚਾਰ ਸੰਪਰਦਾਵਾਂ ਸੰਨਿਆਸੀ, ਉਦਾਸੀ, ਵੈਰਾਗੀ, ਨਿਰਮਲੇ ਸ੍ਰੀ ਹਰਿਮੰਦਰ ਆ ਕੇ ਸਿਰ ਝੁਕਾਂਦੇ ਹਨ। ਚਾਰ ਪਦਾਰਥ ਤੇ ਬਿਭੂਤੀ ਦੀ ਤ੍ਰਿਪਤੀ ਉਥੇ ਹੁੰਦੀ ਹੈ। ਚਾਰੇ ਸਾਧਨਾਂ ਬਿਬੇਕ, ਵੈਰਾਗ, ਖਟ ਸੰਮਤੀ ਤੇ ਮੁਕਤੀ ਇੱਛਾ ਦੀ ਪੂਰਤੀ ਸੁਤੇ ਸਿੱਧ ਹੀ ਇੱਥੇ ਹੋ ਜਾਂਦੀ ਹੈ।

ਹਰਿਮੰਦਰ ਸਾਹਿਬ ਬਿਲਕੁਲ ਹੀ ਪਾਣੀ ਦੀ ਸਤਹ 'ਤੇ ਬਿਠਾਇਆ ਹੈ। ਦੇਖਣ ਵਾਲੇ ਨੂੰ ਇੰਝ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਕੰਵਲ ਫੁੱਲ ਖਿੜਿਆ ਹੋਵੇ। ਫਿਰ ਹਰਿਮੰਦਰ ਸਾਹਿਬ ਦਾ ਗੁੰਬਦ ਬੈਠਵਾਂ ਤੇ ਕੰਵਲ ਪੁੱਠਾ ਹੈ। ਇਕ ਨਿੰਮ੍ਰਤਾ ਦਾ ਚਿੰਨ੍ਹ ਹੈ ਤੇ ਦੂਜਾ ਅੰਮ੍ਰਿਤ ਝਰਣ ਦਾ ਪ੍ਰਤੀਕ ਹੈ।

ਹਰਿਮੰਦਰ ਸਾਹਿਬ ਜੀਵਨ ਹਰਕਤ ਦਾ ਵੀ ਲਖਾਇਕ ਹੈ। ਉੱਡਦੇ ਪੰਛੀ, ਝੂਮਦੇ ਹਾਥੀ, ਦੌੜਦੇ ਘੋੜੇ, ਜੀਵਨ ਦਾ ਹੀ ਲਖਾਇਕ ਹਨ। ਜਿਸ ਤਾਜ ਮਹੱਲ ਨੂੰ ਦੇਖਣ ਦਿਖਾਉਣ ਲਈ ਲੋਕੀਂ ਦੌੜਦੇ ਫਿਰਦੇ ਹਨ, ਉੱਥੇ ਮੌਤ ਹੈ ਤੇ ਇੱਥੇ ਜ਼ਿੰਦਗੀ।

## ਪੱਥਰਾਂ ਤੇ ਉੱਕਰੇ

ਬਾਰੀਆਂ ਅਜਿਹੇ ਢੰਗ ਨਾਲ ਰੱਖੀਆਂ ਗਈਆਂ ਹਨ ਕਿ ਠੰਢੀ-ਠੰਢੀ ਹਵਾ ਰੁਮਕਦੀ ਰਹੇ। ਹੁੰਮਸ ਕਦੇ ਨਾ ਹੋਵੇ, 'ਬਰਸਾ ਮਹਿ ਬਡ ਹੋਤ ਬਹਾਰ' ਛੇ ਹੀ ਰੁੱਤਾਂ ਸੁਹਾਣੀਆਂ ਹੋ ਜਾਂਦੀਆਂ ਹਨ। ਗਰਮੀ ਵਿਚ ਮੁੜ੍ਹਕਾ ਨਹੀਂ ਆਉਂਦਾ ਤੇ ਸਰਦੀ ਵਿਚ ਪਾਲਾ ਨਹੀਂ ਲੱਗਦਾ।

*'ਗ੍ਰੀਖਮ ਮਹਿ ਸਵੇਤ ਨ ਜੋਵੇ।*
*ਹਿਮ ਰੁਤ ਮਹਿ ਪਾਲੋਂ ਨਹਿ ਹੋਵੇ।'*

ਫਿਰ ਪਰਕਰਮਾ ਤੇ ਹਰਿਮੰਦਰ ਸਾਹਿਬ ਨੂੰ ਇਕੋ ਇਕ ਮਿਲਾਂਦੇ ਪੁਲ ਦਾ ਫ਼ਾਸਲਾ ੮੪ ਕਦਮ ਰੱਖਿਆ ਜੋ ਦਰਸਾ ਰਹਿਆ ਹੈ ਕਿ ਨਿਮ੍ਰਤਾ ਧਾਰ ਜੋ ਸ਼ਬਦ ਚਿੱਤ ਲਾਏਗਾ ਉਸ ਦੀ ਚੁਰਾਸੀ ਕੱਟੀ ਜਾਏਗੀ।

**ਗੁਰੂ ਅਰਜਨ ਜੀ ਸਮੇਂ ਨਿੱਤ ਦੀ ਕਾਰ**

ਨਿੱਤ ਦੀ ਕਾਰ ਮੋਟੇ ਤੌਰ 'ਤੇ ਉਹ ਹੀ ਸੀ, ਸਿਰਫ਼ ਹੁਣ ਕੀਰਤਨ 'ਤੇ ਵੱਧ ਜ਼ੋਰ ਦਿੱਤਾ ਜਾ ਰਹਿਆ ਸੀ। ਗੁਰੂ ਅਰਜਨ ਜੀ ਆਪੂੰ ਵੀ ਸਿਰੰਦਾ ਲੈ ਕੇ ਕੀਰਤਨ ਕਰਦੇ। ਆਪ ਜੀ ਕਿਹਾ ਕਰਦੇ ਕਿ ਕੀਰਤਨ ਪ੍ਰਭੂ ਨਾਲ ਪ੍ਰੇਮ ਤੇ ਵਿਸ਼ਿਆਂ ਤੋਂ ਦੂਰ ਭਜਾਂਦਾ ਹੈ। ਚਿਤ ਵਿਚ ਭਗਤੀ ਉਪਜਦੀ ਹੈ। ਅੰਮ੍ਰਿਤ ਵੇਲੇ, ਅੰਮ੍ਰਿਤ ਕੀਰਤਨ ਰਾਹੀਂ, ਅੰਮ੍ਰਿਤ ਮਿਲਦਾ ਹੈ। ਪਈਆਂ ਅਟਕਾਂ ਗੁਰੂ ਜੀ ਦੂਰ ਕਰਦੇ। 'ਗੁਰੂ ਕੇ ਬਾਗ' ਵਿਚਾਰਵਾਨ ਵਿਦਵਾਨਾਂ ਦੇ ਵਿਚਾਰ ਸੁਣਦੇ। ਇੰਝ ਲਗਦਾ ਕਿ 'ਭਗਤ ਗਿਆਨ' ਦੀ ਬਰਖਾ ਹੋ ਰਹੀ ਹੈ। ਜਿੱਥੇ ਕਿਤੇ ਵੀਚਾਰਾਂ ਨੂੰ ਅਨਿੱਖੜਿਆ ਉਲਝਿਆ ਹੋਇਆ ਦੇਖਦੇ, ਆਪਣੇ ਬਚਨਾਂ ਨਾਲ ਖੋਲ੍ਹ ਸਮਝਾਂਦੇ, ਸੋਧ ਦੇਈ ਜਾਂਦੇ।

**ਅਕਾਲ ਤਖ਼ਤ ਦੀ ਸਾਜਨਾ**

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿੱਛੋਂ ਪਹਿਲਾ ਕਰਮ ਗੁਰੂ ਹਰਿਗੋਬਿੰਦ ਜੀ ਨੇ ਅਕਾਲ ਤਖ਼ਤ ਬਣਾਉਣ ਦਾ ਕੀਤਾ। ਗੁਰਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਉਪਰੰਤ ਸੰਗਤਾਂ ਬ੍ਰਿਹੁ ਕਾਰਨ ਤੜਪ ਰਹੀਆਂ ਸਨ ਤਾਂ ਆਪ ਜੀ ਨੇ ਧੀਰਜ ਦਿੱਤਾ ਅਤੇ ਗੁਰੂ ਪਾਤਸ਼ਾਹ ਪ੍ਰਤੀ 'ਅਕਾਲ ਪੁਰਖ ਬਾਚ' ਹੋਇਆ ਕਿ ਤੁਹਾਡੇ ਪਿਤਾ ਗੁਰੂ ਅਰਜਨ ਦੇਵ ਜੀ ਨੂੰ ਇਹ ਆਗਿਆ ਕੀਤੀ ਸੀ ਕਿ ਤੁਹਾਡੇ ਪਿੱਛੋਂ ਤੁਹਾਡਾ ਪੁੱਤਰ ਹਰਿਮੰਦਰ ਸਾਹਿਬ ਦੇ ਨੇੜੇ ਪਰ ਕੁਝ ਹਟਵਾਂ ਮੇਰਾ ਤਖ਼ਤ ਬਣਾਵੇਗਾ।

*ਤੋਰ ਪਿਤਾ ਬਚ ਕਹੇ*
*ਪਾਛੈ ਮੁਹਿ ਇਹ ਭਾਇ।*
*ਸੁਤ ਤੁਮਰਾ ਤੁਮਰੇ ਨਿਕਟ*
*ਮੇਰੋ ਤੱਖ਼ਤ ਬਨਾਇ।*

ਸੋ ਇਹ ਹੁਕਮ ਪਾ ਅਕਾਲ ਤਖ਼ਤ ਦੀ ਨੀਂਹ ਰੱਖੀ ਅਤੇ ਮੀਰੀ ਪੀਰੀ ਦੀਆਂ ਦੋ ਕ੍ਰਿਪਾਨਾਂ ਧਾਰਨ ਕੀਤੀਆਂ ਤਾਂਕਿ ਜਿਸ ਭਾਰ ਹੇਠ ਲੋਕੀਂ ਦੱਬੇ ਜਾ ਰਹੇ ਹਨ, ਉਹ ਹਟੇ। 'ਧਰਾ ਭਾਰ ਸਭ ਦੂਰ ਨਿਵਾਰੋ।' ਅਕਾਲ ਤਖ਼ਤ ਬਣਾਉਣ ਵੇਲੇ ਵੱਡੀ ਸੰਭਾਲ ਇਹ ਰੱਖੀ ਕਿ ਇਸ ਨੂੰ ਕਿਸੇ ਮਿਸਤਰੀ ਦਾ ਹੱਥ ਨਾ ਲੱਗੇ। ਇਸ ਦੀ ਸਾਜਨਾ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਨੇ ਕੀਤੀ ਤੇ ਨੀਂਹ ਆਪੂੰ ਗੁਰੂ ਹਰਿਗੋਬਿੰਦ ਜੀ ਨੇ ਰੱਖੀ। ਗਵਾਹੀ ਹੈ :

*'ਕਰ ਅਰਦਾਸ ਸ੍ਰੀ ਸਤਿਗੁਰ,*
*ਪੁਨ ਪ੍ਰਸਾਦਿ ਵਰਤਾਇ।*
*ਪ੍ਰਿਥਮ ਨੀਵ ਸ੍ਰੀ ਗੁਰ ਰਖੀ*
*ਅਬਚਲ ਤੱਖ਼ਤ ਸੁਹਾਇ। ੩੮।*
*ਕਿਸੀ ਰਾਜ ਨਹਿ ਹਾਥ ਲਗਾਯੋ,*
*ਬੁੱਢਾ ਔ ਗੁਰਦਾਸ ਬਣਾਯੋ। ੩੯।*

ਸ੍ਰੀ ਗੋਬਿੰਦਪੁਰ ਜਿਸ ਦੀ ਉਸਾਰੀ ਬਿਆਸਾ ਦੇ ਉੱਤਰੀ ਕਿਨਾਰੇ ਗੁਰੂ ਅਰਜਨ ਜੀ ਨੇ ਹੀ ਕੀਤੀ ਸੀ, ਜਦ ਘਰ ਘਾਟ ਦੇ ਜ਼ਬਤ ਦਾ ਹੁਕਮ ਜਹਾਂਗੀਰ ਨੇ ਕੀਤਾ ਸੀ ਤਾਂ ਚੰਦੂ ਦੀ ਹੀ ਸ਼ਰਾਰਤ ਨਾਲ ਭਗਵਾਨ ਦਾਸ ਘਰੇੜ ਨੇ ਮੱਲ ਲਿਆ ਸੀ।

ਗੁਰੂ ਹਰਿਗੋਬਿੰਦ ਜੀ ਨੇ ੧੬੩੦ ਨੂੰ ਗੋਬਿੰਦਪੁਰ ਚਰਨ ਪਾਏ ਤੇ ਸ਼ਹਿਰ ਦੀਆਂ ਰੌਣਕਾਂ ਮੁੜ ਆਈਆਂ। ਭਗਵਾਨ ਦਾਸ ਨੇ ਵਿਰੋਧ ਕੀਤਾ ਤੇ ਦੂਜੀ ਜੰਗ ਇੱਥੇ ਹੀ ਹੋਈ। ਦੋਖੀਆਂ ਨੂੰ ਭਾਜੜਾਂ ਪਾਈਆਂ। ਇਹ ਸ੍ਰੀ ਗੋਬਿੰਦਪੁਰ, ਹੁਣ ਹਰਿਗੋਬਿੰਦਪੁਰ ਦੇ ਨਾਂ ਨਾਲ ਜਾਣਿਆ ਜਾਣ ਲੱਗਾ। ਇਤਨਾ ਸੁਹਣਾ ਇਹ ਸ਼ਹਿਰ ਸੀ ਕਿ ਇਸਦਾ ਜ਼ਿਕਰ ਮੁਨਸ਼ੀ ਸੁਜਾਨ ਰਾਇ ਭੰਡਾਰੀ ਨੇ ਖ਼ੁਲਾਸਤ-ਤਵਾਰੀਖ਼ ਜੋ ਉਸਨੇ ੧੬੯੫-੯੬ ਨੂੰ ਮੁਕੰਮਲ ਕੀਤੀ, ਵਿਚ ਵੀ ਕੀਤਾ। ਉਸ ਦੇ ਸ਼ਬਦ ਹਨ : ਹੱਬਤਪੁਰ-ਪੱਟੀ, ਦੁਆਬਾ 'ਬਾਰੀ' ਵਿਚ ਇਕ ਪਰਗਨਾ ਹੈ। ਇਸ ਪਰਗਨੇ ਅੰਦਰ 'ਚੱਕ ਗੁਰੂ ਹਰਗੋਬਿੰਦਪੁਰ' ਇਕ ਨਗਰ ਹੈ ਜਿੱਥੇ ਵਧੀਆ ਬਾਗ਼ ਤੇ ਪਾਵਨ ਸਰੋਵਰ ਬਣੇ ਹੋਏ ਹਨ। ਵੈਸਾਖੀ ਵਾਲੇ ਦਿਨ ਮੇਲਾ ਲਗਦਾ ਹੈ ਤੇ ਬੇ-ਸ਼ੁਮਾਰ ਲੋਕੀਂ ਇਕੱਠੇ ਹੁੰਦੇ ਹਨ। ਇੱਥੋਂ ਦਾ ਘੋੜਾ ਚਾਲ ਢਾਲ ਵਿਚ ਇਰਾਕੀ ਘੋੜੇ ਦੀ ਬਰਾਬਰੀ ਕਰਦਾ ਹੈ। ਕਈਆਂ ਦਾ ਮੁੱਲ ਦਸ ਪੰਦਰਾਂ ਹਜ਼ਾਰ ਤੱਕ ਪਹੁੰਚਦਾ ਹੈ।

ਅਕਾਲ ਤਖ਼ਤ ਦਾ ਗੁੰਬਦ ਵੀ ਖੜਾ ਰੱਖਿਆ ਜੋ ਅਣਖ, ਜੁਰਅਤ ਤੇ ਮਰਦਾਨਗੀ ਦਾ ਚਿੰਨ੍ਹ ਹੈ। ਗੁਰੂ ਜੀ ਨੇ ਤਖ਼ਤ ਨਸ਼ੀਨੀ ਵੇਲੇ ਹੀ ਹੁਕਮ ਕਰ ਦਿੱਤਾ ਸੀ ਕਿ ਅੱਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ ਅਤੇ ਚੰਗੀ ਜੁਆਨੀ ਹੋਵੇਗੀ। ਕਮਜ਼ੋਰੀ ਇਕ ਕੌਮੀ ਗੁਨਾਹ ਹੈ। ਆਪੂੰ ਦੋ ਕਿਰਪਾਨਾਂ 'ਮੀਰੀ' ਤੇ 'ਪੀਰੀ' ਪਹਿਨ ਲਈਆਂ। ਗੁਰੂ ਅਰਜਨ ਜੀ ਦਾ ਹੁਕਮ ਸੀ : 'ਸ਼ਬਦ ਦੀ ਪ੍ਰੀਤ ਕਰ ਪੀਰ ਦੀ ਪੀਰੀ ਖਿੱਚ ਲੈਣੀ ਹੈ ਤੇ ਸ਼ਸਤਰ ਦੀ ਵਿੱਦਿਆ ਕਰ ਮੀਰੀ ਦੀ ਮੀਰੀ।' ਮਹਿਮਾ ਪ੍ਰਕਾਸ਼ ਨੇ ਇਸ ਤਬਦੀਲੀ ਬਾਰੇ ਲਿਖਿਆ ਹੈ ਕਿ ਪਹਿਲਾਂ ਵੀ ਰਾਜ ਜੋਗ ਸੀ ਤੇ ਹੁਣ ਵੀ ਰਾਜ ਜੋਗ ਹੈ। ਫ਼ਰਕ ਸਿਰਫ਼ ਇਤਨਾ ਪਿਆ।

*'ਅਬ ਰਾਜ ਸਾਜ ਬਾਹਰ ਪ੍ਰਗਟ ਧਰਿਓ,*
*ਅੰਤਰ ਜੋਗ ਦੁਰਾਇ।'*

ਕਿਲ੍ਹਾ ਸ਼ਹਿਰ ਦੀ ਰੱਖਿਆ ਲਈ ਬਾਹਰ ਬਣ ਗਿਆ ਸੀ, ਰਉਣੀ ਸ਼ਹਿਰ ਗਿਰਦ ਉਸਰ ਗਈ ਸੀ। ਨਗਾਰੇ ਵੱਜਦੇ ਸਨ ਅਤੇ ਝੰਡੇ ਝੂਲਦੇ ਸਨ। ਢਾਡੀ ਵਾਰਾਂ ਗਾਂਦੇ ਸਨ।

**ਕਾਰ ਗੁਰੂ ਹਰਿਗੋਬਿੰਦ**

ਗੁਰੂ ਹਰਿਗੋਬਿੰਦ ਜੀ ਦੀ ਕਾਰ ਪਹਿਲੇ ਵਾਲੀ ਹੀ ਸੀ। ਸਿਰਫ਼ ਇਤਨਾ ਕੁ ਅੰਤਰ ਸੀ ਜਦ ਦਿਨ ਚੜ੍ਹਦਾ, ਦੀਵਾਨ ਵਿਚ ਪੁੱਜਦੇ, ਸ਼ਸਤ੍ਰ ਮੰਗਵਾ ਕੇ, ਰੁਮਾਲ ਨਾਲ ਪੂੰਝ ਸਾਫ਼ ਕਰ ਅੰਗ ਸਜਾਂਦੇ।

'ਪੁਨ ਉਦੇ ਦਿਵਸ ਗੁਰ ਸ਼ਸਤ੍ਰ ਮੰਗਾਵੈ,
ਰੁਮਾਲ ਪੂੰਛ ਨਿਜ ਅੰਗ ਲਗਾਵੈ।'[1]

ਸੱਜੇ ਹੱਥ ਚਿੱਟਾ ਬਾਜ਼ ਹੁੰਦਾ[2] ਤੇ ਸਵਾਰੀ ਘੋੜੇ 'ਤੇ ਕਰਦੇ ਜਿਸ ਦਾ ਨਾਂ 'ਸੁਹੇਲਾ' ਲਿਖਿਆ ਹੈ। ਜੰਗਾਂ ਹੋਈਆਂ ਪਰ ਮਜਾਲ ਕੀ ਕਿਸੇ ਦੇ ਜ਼ਰ ਜੋਰੂ ਵੱਲ ਕਿਸੇ ਵੇਖਿਆ ਹੋਵੇ ਜਾਂ ਜ਼ਮੀਨ 'ਤੇ ਕਬਜ਼ਾ ਕੀਤਾ ਹੋਵੇ। ਅਣਖਾਂ ਦੀ ਰੱਖਿਆ ਲਈ ਜੂਝ ਰਹੇ ਸਨ ਗੁਰੂ ਅਤੇ ਸਿੱਖ। ਪਰ ਰਾਜ ਦਰਬਾਰ ਇਹ ਹੀ ਸ਼ਿਕਾਇਤਾਂ ਪੁਜਾਈਆਂ ਜਾ ਰਹੀਆਂ ਸਨ ਕਿ ਅੱਜ ਇਨ੍ਹਾਂ ਬਾਜ਼ ਨੂੰ ਹੱਥ ਪਾਇਆ ਹੈ ਕੱਲ੍ਹ ਤਾਜ ਨੂੰ ਪਾਉਣਗੇ। ਸਭ ਤੋਂ ਨਿਰਾਲੀ ਇਕ ਝਾਕੀ ਦੁਨੀਆਂ ਨੇ ਦੇਖੀ ਕਿ ਪੀਰੀ ਦੀ ਕ੍ਰਿਪਾਨ ਨੂੰ ਕਦੇ ਵੀ ਜੰਗ ਵਿਚ ਨਾ ਵਰਤਿਆ। ਇੱਥੋਂ ਤੱਕ ਕਿ ਜਦ ਦੂਜੀ ਜੰਗ ਵੇਲੇ ਮੀਰੀ ਦੀ ਕ੍ਰਿਪਾਨ ਦੀ ਅਣੀ ਟੁੱਟ ਗਈ ਤਾਂ ਵੀ ਪੀਰੀ ਦੀ ਕ੍ਰਿਪਾਨ 'ਤੇ ਹੱਥ ਨਾ ਧਰਿਆ। ਢਾਲ ਨਾਲ ਹੀ ਦੋਖੀ ਦਾ ਕੰਮ ਪੂਰਾ ਕਰ ਦਿੱਤਾ।

ਗੁਰੂ ਹਰਿਗੋਬਿੰਦ ਜੀ ਦੇਖ ਰਹੇ ਸਨ ਕਿ ਬਖੇੜੇ ਪੈਣੇ ਹਨ ਅਤੇ ਸ੍ਰੀ ਅੰਮ੍ਰਿਤਸਰ ਨੂੰ ਨਿਸ਼ਾਨਾ ਬਣਾਇਆ ਜਾਣਾ ਅਵੱਸ਼ਕ ਹੈ। ਪ੍ਰਚਾਰ ਦਾ ਕਾਰਜ ਵੀ ਢਿੱਲਾ ਨਾ ਪਵੇ, ਸਿੱਖੀ ਲਈ ਨਵੇਂ ਰਾਹ ਖੋਲ੍ਹੇ ਜਾਣ ਅਤੇ ਐਸਾ ਥਾਂ ਹੋਵੇ ਜਿੱਥੇ ਸਿੱਧੀ ਪਹੁੰਚ ਦੋਖੀਆਂ ਦੀ ਨਾ ਹੋ ਸਕੇ, ਐਸਾ ਨਗਰ ਉਸਾਰਿਆ ਜਾਏ। ਗਵਾਲੀਅਰ ਕਿਲ੍ਹੇ ਤੋਂ ਜਿਨ੍ਹਾਂ ੫੨ ਰਾਜਿਆਂ ਨੂੰ ਬੰਦੀਗ੍ਰਹਿ ਵਿਚੋਂ ਛੁਡਾਇਆ ਸੀ, ਉਨ੍ਹਾਂ ਵਿਚੋਂ ੨੭ ਪਹਾੜੀ ਰਾਜੇ ਸਨ। ਹੰਡੂਰ ਤੇ ਕਹਿਲੂਰ ਦੇ ਰਾਜੇ ਤਾਂ ਉਸ ਸਮੇਂ (੧੬੧੧) ਤੋਂ ਹੀ ਇਹ ਬੇਨਤੀਆਂ ਕਰ ਰਹੇ ਸਨ ਕਿ ਗੁਰੂ ਜੀ ਉੱਥੇ ਆ ਕੇ ਟਿਕਾਣਾ ਬਨਾਉਣ। ਹੰਡੂਰ ਦੀ ਘਾਟੀ ਵਿਚ ਗੁਰੂ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ਭੇਜਿਆ ਕਿ ਸੁਖਾਵੀਂ ਥਾਂ ਭਾਲ ਸ਼ਹਿਰ ਵਸਾਉਣ। ਬਾਬਾ ਗੁਰਦਿੱਤਾ ਜੀ ਦਾ ਹੰਡੂਰ ਦੇ ਰਾਜੇ ਧਰਮ ਚੰਦ ਨੇ ਬੜੇ ਚਾਅ ਨਾਲ ਸਵਾਗਤ ਕੀਤਾ ਅਤੇ ਕਈ ਥਾਵਾਂ ਦਿਖਲਾਈਆਂ ਪਰ ਉਹ ਇਤਨੀਆਂ ਉਚੇਰੀਆਂ ਤੇ ਦੁਰੇਡੀਆਂ ਸਨ ਕਿ ਬਾਬਾ ਜੀ ਨੇ ਦੁਰਗਮ ਜਾਣ, ਇਰਾਦਾ ਤਿਆਗ ਦਿੱਤਾ।

**ਕੀਰਤਪੁਰ ਵਸਾਉਣਾ**

ਜਦ ਗੁਰੂ ਹਰਿਗੋਬਿੰਦ ਜੀ ਨਾਨਕ ਮਤਾ ਤੋਂ ਗੋਰਖ ਮਤੀਆਂ ਨੂੰ ਮੱਤ ਦੇ ਕੇ ਮੁੜ ਰਹੇ ਸਨ ਤਾਂ ਕਹਿਲੂਰ ਰਿਆਸਤ ਦੇ ਬਾਹਰੀ ਹਿੱਸਿਆਂ ਵਿਚ ਉੱਥੇ ਪੁੱਜੇ ਜਿੱਥੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸਾਈਂ ਬੁੱਢਣ ਸ਼ਾਹ ਉਨ੍ਹਾਂ ਦੇ ਛੇਵੇਂ ਜਾਮੇ ਦੀ ਉਡੀਕ ਕਰ ਰਿਹਾ ਸੀ। ਥਾਂ ਰਮਣੀਕ ਸੀ, ਰਤਾ ਕੁ ਦੁਰਾਡੇ ਵੀ ਸੀ, ਪਹਾੜੀਆਂ

1. ਮਹਿਮਾ ਪ੍ਰਕਾਸ਼ ਸਾਖੀ ੮, ਪਾਤਸ਼ਾਹੀ ਛੇਵੀਂ।
2. ਸੁਏਤ ਬਾਜ ਤਤ ਗਿਆਨ ਸਰੂਪ।
ਗੁਰ ਹਸਤ ਕਮਲ ਸਦ ਸਜਤਿ ਅਨੂਪ। ੩। (ਸਾਖੀ ਪੰਜਵੀਂ)
ਬੰਸਾਵਲੀ ਨਾਮਾ ਨੇ ਵੀ ਲਿਖਿਆ ਹੈ ਕਿ ਮਹਾਰਾਜ ਕੋਲ ਦੋ ਚਿੱਟੇ ਬਾਜ਼ ਸਨ। ਚਿੱਟੇ ਬਾਜ਼ ਹਿੰਦੁਸਤਾਨ ਵਿਚ ਹੁੰਦੇ ਹੀ ਨਹੀਂ :
'ਸਾਹਿਬ ਪਾਸ ਜੋੜੀ ਆਹੀ ਬਾਜ਼ ਸੁਪੈਦ।
ਸੋ ਇਸ ਦੇਸ ਨਹੀਂ ਹੋਂਦੇ ਪੈਦ।' (ਚਰਣ ੬)

ਵਿਚ ਘਿਰੀ ਵੀ ਹੋਈ ਸੀ ਤੇ ਸਤਲੁਜ ਵੀ ਕੋਈ ਬਹੁਤਾ ਦੂਰ ਨਹੀਂ ਸੀ। ਫਿਰ ਸਭ ਤੋਂ ਵਾਧੇ ਦੀ ਗੱਲ ਉਨ੍ਹਾਂ ਪਹਾੜੀ ਰਾਜਿਆਂ ਦੇ ਰਾਜ ਨਾਲ ਲਗਦੀ ਸੀ ਜਿਨ੍ਹਾਂ ਦੀ ਬੰਦ ਖ਼ਲਾਸੀ ਗੁਰੂ ਜੀ ਨੇ ਕਰਵਾਈ ਸੀ। ਉੱਥੇ ੧੬੨੪ ਵਿਚ ਮੋਹੜੀ ਗੱਡੀ ਅਤੇ ੧੬੨੬ ਨੂੰ ਬਾਬਾ ਗੁਰਦਿੱਤਾ ਜੀ ਦੇ ਜ਼ਿੰਮੇ ਲਗਾਇਆ ਕਿ ਨਗਰੀ ਵਸਾਉਣ। ਤਾਰਾ ਚੰਦ ਕਹਿਲੂਰੀਏ ਕੋਲੋਂ ਜ਼ਮੀਨ ਖ਼ਰੀਦੀ।

ਮਹਾਨ ਕੋਸ਼ ਦੇ ਲਿਖਾਰੀ ਨੇ ਲਿਖਿਆ ਹੈ ਕਿ ਕੀਰਤਪੁਰ ਪਹਾੜੀ ਇਲਾਕੇ ਸਤਲੁਜ ਦੇ ਕਿਨਾਰੇ ਇਹ ਨਗਰ ਹੈ ਜੋ ਸੰਮਤ ੧੬੮੩ (੧੬੨੬) ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕਹਿਲੂਰ ਦੇ ਰਾਜਾ ਤਾਰਾ ਚੰਦ ਤੋਂ ਜ਼ਮੀਨ ਖ਼ਰੀਦ ਕੇ ਬਾਬਾ ਗੁਰਦਿੱਤਾ ਜੀ ਦੀ ਮਾਰਫ਼ਤ ਆਬਾਦ ਕਰਾਇਆ। ਇਸ ਦੇ ਵੱਸਣ ਦਾ ਵਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਦਿੱਤਾ ਸੀ, ਜਦੋਂ ਗੁਰੂ ਜੀ ਇੱਥੇ ਆਏ ਹੋਏ 'ਚਰਨ ਕਮਲ' ਠਹਿਰੇ ਤੇ ਸਾਈਂ ਬੁੱਢਣ ਸ਼ਾਹ ਨੂੰ ਜੰਗਲ ਵਿਚ ਮਿਲੇ।[1]

ਸਾਖੀ ਇਸ ਤਰ੍ਹਾਂ ਆਉਂਦੀ ਹੈ ਕਿ ਸਾਈਂ ਬੁੱਢਣ ਸ਼ਾਹ ਇਕ ਪਹਾੜੀ 'ਤੇ ਕਠਨ ਤਪ ਵਿਚ ਲੱਗਾ ਹੋਇਆ ਸੀ, ਬੜੀ ਕੋਸ਼ਿਸ਼ ਕਰੇ ਕਿ ਮਨ ਟਿਕੇ ਪਰ ਇਹ ਫਿਰ ਵੀ ਦੌੜ ਦੌੜ ਜਾਏ, ਸੰਜਮੀ ਬੜੇ ਸਨ। ਇਕ ਬੱਕਰੀ ਪਾਲੀ ਹੋਈ ਸੀ ਜਿਸ ਦੇ ਦੁੱਧ 'ਤੇ ਹੀ ਗੁਜ਼ਾਰਾ ਕਰਦੇ। ਇਕ ਸ਼ੇਰ ਵੀ ਪਾਸ ਸੀ, ਜੰਗਲੀ ਜਾਨਵਰਾਂ ਤੋਂ ਸਾਈਂ ਜੀ ਦੀ ਰੱਖਿਆ ਕਰਦਾ ਸੀ। ਇਕ ਵਾਰੀ ਨੇੜੇ ਦੇ ਡੇ ਘਰਾ, ਨਿੱਕੇ ਜਿਹੇ ਪਿੰਡ ਦੇ ਪੀਂਜੂ ਦੀ ਪੁੱਤਰੀ ਕੋਲੋਂ ਗੁਰੂ ਨਾਨਕ ਦਾ ਨਾਂ ਸੁਣਿਆ। ਬੱਚੀ ਨੇ ਦੱਸਿਆ ਕਿ ਐਸਾ ਕੋਈ ਸੁਆਦ ਪਾ ਦੇਂਦੇ ਹਨ ਕਿ ਪਿਆਰ ਦਾ ਝਰਨਾ ਹੀ ਚੱਲ ਪੈਂਦਾ ਹੈ, ਚਾਅ ਬਣਿਆ ਰਹਿੰਦਾ ਹੈ। ਬੁੱਢਣ ਸ਼ਾਹ ਜੀ ਉਡੀਕ ਵਿਚ ਰਹਿਣ ਲੱਗੇ। ਸੁਮੇਰ ਪਰਬਤ ਦੀ ਦੂਜੀ ਉਦਾਸੀ ਵੇਲੇ ਗੁਰੂ ਜੀ ਇਧਰ ਆਏ। ਬੁੱਢਣ ਜੀ ਨੂੰ ਜੀਵਨ ਦਾਨ ਦਿੱਤਾ। ਉਸ ਨੂੰ ਇੰਜ ਜਾਪਿਆ ਕਿ ਜਿਸ ਤਰ੍ਹਾਂ ਜਨਮ ਦਾ ਸੁੱਤਾ ਜਾਗ ਪਿਆ ਹੋਵੇ। ਸਿਮਰਨ ਦੀ ਰੌ ਚਲ ਪਈ। ਵਿਛੜਨ ਲੱਗੇ ਤਾਂ ਗੁਰੂ ਜੀ ਨੇ ਕਿਹਾ :

*'ਅਬ ਤੁਮ ਕਾਜ ਗਏ ਸਤ ਹੋਇ,*
*ਬੈਠਹੁ ਮਨ ਸਤਿਨਾਮ ਪਰੋਇ।'*

ਜਦ 'ਫਿਰ ਕਦ ਦਰਸਨ ਹੋਣਗੇ' ਦੀ ਬੇਨਤੀ ਕੀਤੀ ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਬੁੱਢਣ ਸ਼ਾਹ ਟਿਕ ਕੇ ਇੱਥੇ ਹੀ ਸਿਮਰਨ ਕਰੋ। ਦਰਸ਼ਨ ਹੋਣਗੇ ਛੇਵੇਂ ਜਾਮੇ। ਪਹਿਲਾਂ ਸਾਹਿਬਜ਼ਾਦਾ (ਭਾਵ ਬਾਬਾ ਗੁਰਦਿੱਤਾ ਜੀ) ਆਵੇਗਾ ਫਿਰ ਅਸੀਂ ਆਵਾਂਗੇ। ਬਚਨ ਪਏ ਹੁੰਦੇ ਸਨ ਕਿ ਬੱਕਰੀ ਚਰ ਕੇ ਆਈ। ਦੁੱਧ ਚੋਇਆ ਤੇ ਭੇਟ ਕੀਤਾ। ਮਹਾਰਾਜ ਨੇ ਕਿਹਾ : 'ਜ਼ਰੂਰ ਪੀਂਦੇ ਪਰ ਹੇਠਾਂ ਪੀਂਜੂ ਦੇ ਘਰ ਰਲ ਪ੍ਰਸ਼ਾਦ ਪਾਉਣਾ ਹੈ। ਬੁੱਢਣ ਸ਼ਾਹ ਨਾਲ ਸਾਡਾ ਉਧਾਰ ਰਹਿਆ। ਮੰਗ ਕੇ ਦੁੱਧ ਪੀਆਂਗੇ।' ਪਹਿਲਾਂ ਬਾਬਾ ਗੁਰਦਿੱਤਾ ਜੀ ਨੇ ਜਦ ਬੁੱਢਣ ਸ਼ਾਹ ਦੇ ਦਰਸ਼ਨ ਕੀਤੇ ਤਾਂ ਉਹਨਾਂ ਹੁਕਮ ਫਲਦਾ ਡਿੱਠਾ। ਇਹ ਯਾਦ ਰਹੇ ਕਿ ਬਾਬਾ ਗੁਰਦਿੱਤਾ ਜੀ ਦਾ ਮੂੰਹ ਮੁਹਾਂਦਰਾ,

---

1. ਬਾਬਾ ਗੁਰਦਿੱਤਾ ਜੀ ਨੂੰ ਹੁਕਮ ਕਰਨ ਦਾ ਬੰਸਾਵਲੀ ਨਾਮਾ ਵਾਲੇ ਵੀ ਲਿਖਿਆ ਹੈ। 'ਹੁਕਮ ਹੋਇਆ ਬਾਬਾ ਗੁਰਦਿੱਤਾ ਨੂੰ, ਕੀਰਤਪੁਰ ਨਗਰ ਜਾਇ ਪਾਇਆ।'

ਨੈਣ ਨਕਸ਼ ਗੁਰੂ ਨਾਨਕ ਦੇਵ ਜੀ ਨਾਲ ਮਿਲਦੇ-ਜੁਲਦੇ ਸਨ। ਬਾਬਾ ਗੁਰਦਿੱਤਾ ਜੀ ਕੋਲੋਂ ਹੀ ਗੁਰੂ ਹਰਿਗੋਬਿੰਦ ਜੀ ਕਦ ਆਉਣਗੇ ਦਾ ਪੁੱਛਿਆ। ਗੁਰੂ ਜੀ ਜਦ ਪਹਿਲੀ ਵਾਰੀ ਕੀਰਤਪੁਰ ਆਏ ਤਾਂ ਸ਼ਿਕਾਰ ਖੇਡਦੇ ਬੁੱਢਣ ਸ਼ਾਹ ਪਾਸ ਗਏ ਤੇ ਘੋੜੇ ਤੋਂ ਉਤਰ, ਸ਼ਸਤਰਾਂ ਸਮੇਤ ਕੋਲ ਜਾ ਕੇ ਕਿਹਾ : "ਸਾਈਂ ਜੀ ਦੁੱਧ ਪਿਲਾਓ।" ਕੁਝ ਚਿਰ ਤਾਂ ਬੁੱਢਣ ਸ਼ਾਹ ਜੀ ਸਕਤੇ ਵਿਚ ਰਹੇ ਪਰ ਦਿਬ ਦ੍ਰਿਸ਼ਟੀ ਨਾਲ ਡਿੱਠਾ ਤਾਂ ਗੁਰੂ ਨਾਨਕ ਦੀ ਜੋਤ ਨਜ਼ਰੀਂ ਪਈ। ਸਿਰ ਝੁਕਾਇਆ, ਕਦਮ ਚੁੰਮੇ ਤੇ ਦੁੱਧ ਹਾਜ਼ਰ ਕੀਤਾ। ਸਦੀਆਂ ਦੀ ਸਿੱਕ ਪੂਰੀ ਹੋਈ ਤੇ ਛੇਤੀ ਹੀ ਅਕਾਲ ਚਲਾਣਾ ਕਰ ਗਏ। ਤਕੀਆ ਉੱਥੇ ਹੀ ਬਣਾਇਆ ਗਿਆ। ਤਕੀਏ ਦੇ ਲਾਗੇ ਹੀ ਬੱਕਰੀਆਂ, ਸ਼ੇਰ ਤੇ ਕੁੱਤੇ ਦੀਆਂ ਮੜ੍ਹੀਆਂ ਬਣੀਆਂ ਹੋਈਆਂ ਹਨ।

ਬਾਬਾ ਗੁਰਦਿੱਤਾ ਜੀ ਨੇ ਕੀਰਤਪੁਰ ਵਿਚ ਪੱਕੇ ਮਕਾਨ, ਧਰਮਸਾਲ ਤੇ ਕੁਝ ਬਾਜ਼ਾਰ ਬਣਾਏ। ਜ਼ਿਆਦਾਤਰ ਕੀਰਤਪੁਰ ਬਾਗ਼ਾਂ ਦਾ ਨਗਰ ਸੀ। ਗੁਰਦੁਆਰਾ 'ਚਰਨ ਕਮਲ' ਉਨ੍ਹਾਂ ਉਚੇਚੇ ਤੌਰ 'ਤੇ ਉਸਾਰਿਆ। ਬਾਉਲੀ ਵੀ ਬੁੱਢਣ ਸ਼ਾਹ ਦੇ ਤਕੀਏ ਲਾਗੇ ਹੀ ਬਣਾਈ।

ਗੁਰੂ ਹਰਿਗੋਬਿੰਦ ਜੀ ਦੇ ਸੰਨ ੧੬੩੪ ਨੂੰ ਕੀਰਤਪੁਰ ਉਥੇ ਹੀ ਟਿਕਣ ਨਾਲ ਰੌਣਕਾਂ ਵਧ ਗਈਆਂ। ਬਾਬਾ ਗੁਰਦਿੱਤਾ ਜੀ ਨੇ ਪਰਚਾਰ ਦੇ ਕਾਰਜ ਨੂੰ ਸੰਭਾਲ ਲਿਆ ਸੀ। ਬਾਬਾ ਸ੍ਰੀ ਚੰਦ ਨੇ ਪ੍ਰਸੰਨ ਹੋ ਕੇ ਆਪਣੇ ਜੀਵਨ ਦੀ ਸਾਰੀ ਕਮਾਈ ਬਾਬਾ ਜੀ ਦੀ ਝੋਲੀ ਪਾ ਦਿੱਤੀ ਸੀ। ਵਾਰਤਾ ਇਸ ਤਰ੍ਹਾਂ ਹੋਈ ਸੀ ਕਿ ਗੁਰੂ ਹਰਿਗੋਬਿੰਦ ਜੀ ਨੂੰ ਬਾਬਾ ਸ੍ਰੀ ਚੰਦ ਜੀ ਨੇ ਪੁੱਛਿਆ, 'ਕਿਤਨੇ ਬੇਟੇ ਹਨ? ਉਨ੍ਹਾਂ ਕਿਹਾ, 'ਪੰਜ ਬੇਟੇ ਤੇ ਇਕ ਬੱਚੀ ਹੈ।' ਬਾਬਾ ਸ੍ਰੀ ਚੰਦ ਨੇ ਕਿਹਾ ਸੀ ਕਿ ਕੋਈ ਉਨ੍ਹਾਂ ਲਈ ਵੀ ਹੈ ਤਾਂ ਛੇਵੇਂ ਪਾਤਸ਼ਾਹ ਨੇ ਫ਼ਰਮਾਇਆ ਸਭ ਤੁਹਾਡੇ ਹਨ। ਇਹ ਸੁਣਦੇ ਉਨ੍ਹਾਂ ਗੁਰਦਿੱਤਾ ਜੀ ਨੂੰ ਮੰਗ ਲਿਆ ਸੀ ਤੇ ਸਾਰੀ ਤਪ ਤਪੱਸਿਆ ਕਮਾਈ ਗੁਰੂ ਘਰ ਨੂੰ ਹੀ ਦੇ ਦਿੱਤੀ ਸੀ।

ਬਾਬਾ ਗੁਰਦਿੱਤਾ ਜੀ ਨੇ ਉਦਾਸੀਆਂ ਰਾਹੀਂ ਦੂਰ-ਦੂਰ ਤੱਕ ਪ੍ਰਚਾਰ ਦੇ ਕੰਮ ਨੂੰ ਪਹੁੰਚਾਇਆ, ਧੂਣੀਆਂ ਰਮਾਈਆਂ। ਬਾਬਾ ਅਲਮਸਤ, ਭਾਈ ਗੋਇੰਦਾ, ਭਾਈ ਫੂਲ ਜੀ ਤੇ ਬਾਲੂ ਹਸਨਾ ਨੇ ਹਰ ਨੁੱਕਰ ਸਿੱਖੀ ਦਾ ਆਦਰਸ਼ ਪਹੁੰਚਾਇਆ। ਉਦਾਸੀ ਕਿਤਨੇ ਨਿਰਮਲ ਹਿਰਦੇ ਵਾਲੇ ਤੇ ਸਿੱਖੀ ਪ੍ਰਚਾਰ ਲਈ ਕਿਤਨਾ ਕੁ ਹਿੱਸਾ ਪਾਉਂਦੇ ਰਹੇ, ਉਸ ਦੀ ਇਕ ਉਦਾਹਰਣ ਸਮਕਾਲੀ ਇਤਿਹਾਸਕਾਰ ਸੁਜਾਨ ਰਾਇ ਭੰਡਾਰੀ ਨੇ ਖ਼ੁਲਾਸਤੁ ਤਵਾਰੀਖ਼ ਵਿਚ ਵੀ ਦਿੱਤੀ ਹੈ। ਬਾਕੀ ਪ੍ਰਚੱਲਤ ਫ਼ਿਰਕਿਆਂ ਦਾ ਹਾਲ ਲਿਖ ਕੇ ਉਹ ਦਸਦਾ ਹੈ ਕਿ "ਚੌਥੀ ਸੰਪ੍ਰਦਾਇ ਉਦਾਸੀ ਹੈ। ਬਾਬਾ ਨਾਨਕ ਦੇ ਇਹ ਪੈਰੋਕਾਰ ਆਪਣੇ ਗੁਰੂ ਦੇ ਤਰੀਕੇ ਅਨੁਸਾਰ ਕੁਦਰਤ ਕਾਦਰ ਦੀ ਸਿਫ਼ਤ ਸਾਲਾਹ ਵਿਚ ਮਸਤ ਰਹਿੰਦੇ ਹਨ। ਇਨ੍ਹਾਂ ਦੀ ਵਿਸ਼ੇਸ਼ ਬੰਦਗੀ ਇਹੋ ਹੈ ਕਿ ਆਪਣੇ ਗੁਰੂ ਦੀ ਬਾਣੀ (ਗੁਰੂ ਗ੍ਰੰਥ ਦੇ ਸ਼ਬਦ) ਚੰਗੀ ਸੁਰ ਨਾਲ ਗਾਉਂਦੇ ਅਤੇ ਆਪਣੇ ਨਾਲ ਦਿਆਂ ਨੂੰ ਸੁਣਾ ਕੇ ਅਨੰਦ ਦੇਂਦੇ ਹਨ।" ਇਹ ਸਭ ਬਾਬਾ ਗੁਰਦਿੱਤਾ ਜੀ ਦੇ ਪ੍ਰਭਾਵ

ਸਦਕਾ ਸੀ। ਪਹਾੜਾਂ ਵਿਚ ਤਾਂ ਗੁੱਜਰਾਂ ਤੱਕ ਨੇ ਸਿੱਖੀ ਅਪਣਾਈ। ਤਿੱਬਤ, ਖ਼ਤਾਨ ਤੇ ਚੀਨ ਦੀਆਂ ਹੱਦਾਂ ਤੱਕ ਕੋਈ ਮੁਸਲਮਾਨ ਦਿਸਦਾ ਨਹੀਂ ਸੀ। ਪਹਾੜੀ ਰਾਜੇ ਤੇ ਉਨ੍ਹਾਂ ਦੇ ਦੂਤ ਜਦ ਗੁਰੂ ਦਰਸ਼ਨਾਂ ਨੂੰ ਆਏ ਸਨ ਤਾਂ ਉਹ ਸਿਵਾਇ ਸੱਚਾ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਕਿਸੇ ਨੂੰ ਜਾਣਦੇ ਵੀ ਨਹੀਂ ਸਨ। ਇਥੋਂ ਤੱਕ ਕਿ ਸ਼ਾਹ ਜਹਾਨ ਦਾ ਨਾਂ ਵੀ ਉਨ੍ਹਾਂ ਨਹੀਂ ਸੀ ਸੁਣਿਆ। ਆਜ਼ਾਦੀ ਦਾ ਚਾਅ ਅਤੇ ਜੁਰਅਤ ਉਨ੍ਹਾਂ ਵਿਚ ਗੁਰੂ ਜੀ ਤੇ ਉਨ੍ਹਾਂ ਦੇ ਸਿੱਖਾਂ ਨੇ ਭਰ ਦਿੱਤੀ ਸੀ। ਇਕ ਭੈਰਉ ਨਾਂ ਦੇ ਸਿੱਖ ਦਾ ਮੰਦਰ ਵਿਚ ਮੂਰਤੀ ਤੱਕ ਨੱਕ ਵੱਢ ਲਿਆਉਣਾ ਦਰਸਾ ਰਹਿਆ ਸੀ ਕਿ ਸਿੱਖੀ ਪਰੰਪਰਾਵਾਂ ਤੋਂ ਟੁੱਟ ਉੱਚੀ ਸੁਤੰਤਰ ਵਿਚਰ ਰਹੀ ਸੀ। ਗੁਰੂ ਹਰਿਗੋਬਿੰਦ ਜੀ ਨਾਲ ਸਿੱਖ ਜਜ਼ਬਾਤੀ ਤੇ ਆਤਮਕ ਤੌਰ 'ਤੇ ਕਿਤਨੇ ਜੁੜ ਗਏ ਸਨ ਉਸ ਦੀ ਇਕ ਉਦਾਹਰਣ ਭਾਈ ਝੰਡਾ ਜੀ ਦੀ ਅਨਿਨ ਭਗਤੀ ਸੀ। ਭਾਈ ਝੰਡਾ ਜੀ ਨੂੰ ਗੁਰੂ ਜੀ ਨੇ ਬਾਗ਼ ਦੀ ਸੈਰ ਕਰਦੇ ਇਕ ਪਾਸੇ ਰੁਕਣ ਲਈ ਕਿਹਾ ਤਾਂ ਉਹ ਤਿੰਨ ਦਿਨ ਤਿੰਨ ਰਾਤਾਂ ਉੱਥੇ ਹੀ ਖੜ੍ਹੇ ਰਹੇ। ਗੁਰੂ ਜੀ ਕਿਸੇ ਨਾਲ ਵਾਰਤਾਲਾਪ ਕਰਦੇ ਦੂਜੇ ਦਰਵਾਜ਼ਿਓਂ ਮਹੱਲਾਂ ਵਿਚ ਆ ਗਏ ਸਨ। ਗੁਰੂ ਜੀ ਨੂੰ ਜਦ ਪਤਾ ਲੱਗਾ ਤਾਂ ਉਨ੍ਹਾਂ ਧੰਨ ਸਿੱਖੀ ਕਿਹਾ।

ਸੰਸਾਰ ਭਰ ਤੋਂ ਰੱਬ ਦੇ ਰਾਹ ਦੇ ਢੂੰਡਾਊ ਗੁਰੂ ਜੀ ਪਾਸ ਪੁੱਜਦੇ।

ਗੁਰੂ ਹਰਿਗੋਬਿੰਦ ਜੀ ਦੇ ਜੋਤੀ ਜੋਤ ਸਮਾਉਣ (੩ ਮਾਰਚ, ੧੬੪੪) ਤੇ ਮੁਹਸਨ ਫ਼ਾਨੀ ਨੇ ਦੌਲਤ ਖ਼ਾਨ ਕਾਕਸਾਲ ਦੀ ਇਕ ਰੁਬਾਈ ਲਿਖੀ ਜੋ ਗੁਰੂ ਹਰਿਗੋਬਿੰਦ ਜੀ ਦੀ ਅਜ਼ਮਤ ਦ੍ਰਿੜਾਂਦੀ ਹੈ। ਉਸ ਰੁਬਾਈ ਵਿਚ ਲਿਖਿਆ ਕਿ ਗੁਰੂ ਹਰਿਗੋਬਿੰਦ ਜੀ ਪਾਸ ਉਹ ਦੋ ਵੱਡਮੁੱਲੀਆਂ ਦਾਤਾਂ ਸਨ ਜੋ ਕਿਸੇ ਪਾਸ ਨਹੀਂ ਹੁੰਦੀਆਂ। ਉਹ ਹਨ : 'ਸਭ ਕੁਝ ਵਾਰ ਦੇਣਾ ਤੇ ਦੂਜੇ ਦਾ ਦਿਲ ਵੱਸ ਕਰ ਲੈਣਾ।'

*'ਜਾਂ ਦਾਦਨ ਵ ਦਿਲ ਬੁਰਦਨ ਈਂ।'*

ਗੁਰੂ ਜੀ ਸਦਾ ਇਹ ਹੀ ਕਹਿੰਦੇ ਸਨ 'ਸਿਖ ਸਮਾਨ ਨਹੀਂ ਔਰ ਨਾਤਾ।' ਕਿਤਨੇ ਦਿਲ ਉਨ੍ਹਾਂ ਜਿੱਤੇ ਹੋਏ ਸਨ, ਉਸ ਦੀ ਉਦਾਹਰਣ ਉਨ੍ਹਾਂ ਦੀ ਬਲਦੀ ਚਿਤਾ 'ਤੇ ਛਾਲਾਂ ਮਾਰ ਕਈਆਂ ਦਾ ਸੜ ਮਰਨਾ ਸੀ। ਜੇ ਗੁਰੂ ਹਰਿ ਰਾਇ ਜੀ ਹੁਕਮ ਦੇ ਕੇ ਨਾ ਰੋਕਦੇ ਤਾਂ ਕਈ ਹੋਰਾਂ ਆਹੂਤੀ ਪਾ ਦੇਣੀ ਸੀ।

ਬਾਬਾ ਗੁਰਦਿੱਤਾ ਜੀ ਛੇਵੇਂ ਪਾਤਸ਼ਾਹ ਦੇ ਜਠੇਰੇ ਪੁੱਤਰ ਸਨ। ਸਭ ਹੀ ਬੜਾ ਸਤਿਕਾਰ ਤੇ ਬਹੁਤ ਆਦਰ ਦੇਂਦੇ ਸਨ। ਸਤਿਕਾਰ ਵਜੋਂ ਸਭ 'ਬਾਬਾ' ਕਹਿੰਦੇ ਸਨ। ਇਕ ਤਾਂ ਇਸ ਕਾਰਣ ਕਿ ਨੁਹਾਰ ਗੁਰੂ ਨਾਨਕ ਦੇਵ ਜੀ ਨਾਲ ਮਿਲਦੀ ਸੀ, ਦੂਜੇ ਬਾਬਾ ਸ੍ਰੀ ਚੰਦ ਜੀ ਨੇ ਝੋਲੀ ਪਾਇਆ ਸੀ ਤੇ ਵਰ ਦਿੱਤਾ ਸੀ। 'ਬਾਬਾ ਗੁਰਦਿੱਤਾ ਦੀਨ-ਦੁਨੀ ਦਾ ਟਿੱਕਾ।' ਸਭ ਤੋਂ ਵੱਧ ਬੜੇ 'ਧੀਰਜਵਾਨ, ਗੁਣਵਾਨ, ਬਰਕਤਿ ਵਾਲੇ ਆਹੇ ਬੁੱਧਵਾਨ',[1] ਅਤੇ ਨਿਮ੍ਰ, ਦ੍ਰਿੜ, ਬ੍ਰਹਮ ਗਿਆਨੀ ਸਨ। ਬਾਬਾ ਧੀਰਮਲ ਦਾ

---

1. ਬੰਸਾਵਲੀ ਨਾਮਾ, ਚਰਣ ਸਤਵਾਂ।

ਜਨਮ ਕਰਤਾਰਪੁਰ (ਜਲੰਧਰ) ਵਿਖੇ ੧੩ ਮਾਘ ਸੰਮਤ ੧੬੮੩ (੧੯ ਫਰਵਰੀ, ੧੬੨੬) ਨੂੰ ਹੋਇਆ ਸੀ। ਧੀਰਮਲ ਜੀ ਦੇ ਜਨਮ 'ਤੇ ਹੀ ਬਾਬਾ ਬੁੱਢਾ ਜੀ ਨੇ ਕਹਿ ਦਿੱਤਾ ਸੀ ਕਿ ਤਾਇਆ ਜੀ (ਪ੍ਰਿਥੀ ਚੰਦ ਜੀ) ਦਾ ਅਵਤਾਰ ਹੋਇਆ ਹੈ। ਬੜੇ ਚਤੁਰ ਤੇ ਧਾਤੁਰਬਾਜ਼ ਸਨ। ਮਾਂ ਅਨੰਤੀ ਪਾਸ ਕਰਤਾਰਪੁਰ ਹੀ ਰਹੇ ਤੇ ਉਥੇ ਹੀ ਪਲ ਵੱਡੇ ਹੋਏ। ਸਾਜ਼ਸ਼ੀ ਸੁਭਾਅ ਕਾਰਨ ਪਹਿਲਾਂ ਸ਼ਾਹਜਹਾਨ ਪਾਸ ਸ਼ਿਕਾਇਤਾਂ ਕਰਦੇ ਰਹੇ, ਫਿਰ ਔਰੰਗਜ਼ੇਬ ਦੇ ਕੰਨ ਭਰੇ ਪਰ ਕੋਈ ਵਾਹ ਨਾ ਚੱਲੀ। ਔਰੰਗਜ਼ੇਬ ਨੇ ਗਵਾਲੀਅਰ ਕਿਲ੍ਹੇ ਵਿਚ ਕੈਦ ਕੀਤਾ ਅਤੇ ਉਥੇ ਹੀ ਮ੍ਰਿਤੂ ਹੋਈ।

**ਪ੍ਰਕਾਸ਼ ਗੁਰੂ ਹਰਿ ਰਾਇ ਜੀ**

ਗੁਰੂ ਹਰਿ ਰਾਇ ਜੀ[1] ਦਾ ਪ੍ਰਕਾਸ਼ ਕੀਰਤਪੁਰ ਹੀ ੩੦ ਜਨਵਰੀ ਸੰਨ ੧੬੨੬ ਨੂੰ ਮਾਤਾ ਰਾਜ ਕੌਰ ਜਿਨ੍ਹਾਂ ਨੂੰ 'ਨਿਹਾਲੀ' ਵੀ ਕਿਹਾ ਜਾਂਦਾ ਸੀ, ਦੀ ਕੁੱਖੋਂ ਹੋਇਆ। ਆਪ ਜੀ ਦੇ ਪ੍ਰਕਾਸ਼ ਵੇਲੇ ਹੀ ਬਚਨ ਹੋਏ ਸਨ ਕਿ ਉਹ ਪ੍ਰੇਮ ਭਗਤੀ, ਵੈਰਾਗ, ਅਸਲ ਜੋਗ ਤੇ ਪੂਰੇ ਗਿਆਨ ਦੇ ਅਵਤਾਰ ਸਨ। ਬਾਬਾ ਗੁਰਦਿੱਤਾ ਜੀ ਦੇ ਅਕਾਲ ਚਲਾਣੇ (੧੬੩੪) 'ਤੇ ਆਪ ਦੀ ਆਯੂ ਕੇਵਲ ੪ ਕੁ ਸਾਲ ਸੀ। ਗੁਰੂ ਹਰਿਗੋਬਿੰਦ ਜੀ ਨੇ ਆਪਣੀ ਛਤਰ ਛਾਇਆ ਹੇਠ ਲੈ ਲਿਆ। ਜੋ ਵੀ ਦਾਦਾ ਗੁਰੂ ਬਚਨ ਕਹਿੰਦੇ ਉਨ੍ਹਾਂ ਨੂੰ ਦ੍ਰਿੜ੍ਹ ਕਰ ਮੰਨਦੇ। 'ਸਤਿਗੁਰ ਬਚਨ ਦਿੜੇ ਸਤਿ ਭਾਇ।' ਇਕ ਵਾਰ ਨਵੀਂ ਸਿਲਾਈ ਪੌਸ਼ਾਕ ਪਹਿਣ ਬਾਗ਼ੀਂ ਸੈਰ ਕਰਦੇ ਜਦ ਫੁੱਲ ਗਿਰ ਗਿਆ ਤਾਂ ਮੀਰੀ ਪੀਰੀ ਦੇ ਮਾਲਕ ਨੇ ਹੀ ਬਚਨ ਕੀਤਾ ਸੀ : 'ਬੇਟਾ, ਦਾਮਨ ਸੰਕੋਚ ਚਲੋ' ਤਾਂ ਸਾਰੀ ਉਮਰ ਹੀ ਜਾਮਾ ਸੰਭਾਲ ਹੀ ਨਹੀਂ, ਸਮੇਟ ਕੇ ਵੀ ਬੈਠਦੇ ਰਹੇ।

ਗੁਰੂ ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਗੋਬਿੰਦ ਜੀ ਨੇ ਪਰਖ ਪ੍ਰੀਖਿਆ ਕਰ ਕੇ ਪਾਈ ਹੋਈ ਲੀਹ 'ਸਹਿ ਟਿਕਾ ਦਿਤੋਸ ਜੀਵਦੈ' ਅਨੁਸਾਰ ਗੁਰੂ ਹਰਿ ਰਾਇ ਜੀ ਨੂੰ ਦੇ ਦਿੱਤੀ। ਇਕ ਕਥਨ[2] ਮੁਤਾਬਿਕ 'ਤਿੰਨ ਬਰਸ ਆਪ ਸਲਾਮਤਿ ਰਹੇ।' ਤਿੰਨ ਪੁੱਤਰ, ਬਾਬਾ ਅਣੀਰਾਇ, ਬਾਬਾ ਸੂਰਜਮਲ ਤੇ ਬਾਬਾ ਤੇਗ਼ ਬਹਾਦਰ ਜੀ ਵੱਡੇ ਸਨ ਪਰ ਆਪ ਜੀ ਨੇ 'ਕੀਤਾ ਪੋਤੇ ਨਿੱਕੇ ਦਾ ਆਦਰ।'

ਇਹ ਨਿਰਾ ਆਦਰ ਹੀ ਨਹੀਂ ਸੀ 'ਜਨਰੇਸ਼ਨ ਗੈਪ' (ਪੀੜ੍ਹੀ ਦਾ ਪਾੜ) ਦੀ ਵਿੱਥ ਨੂੰ ਵੀ ਮੇਲਣਾ ਸੀ। ਸਿੱਖ ਸਮੇਂ ਦਾ ਗ਼ੁਲਾਮ ਨਹੀਂ, ਸਰੀਰਾਂ ਦਾ ਪੁਜਾਰੀ ਨਹੀਂ। ਪਹਿਲਾਂ ਗੁਰੂ ਹਰਿਗੋਬਿੰਦ ਜੀ ਨੇ ਪੋਤਰੇ ਨੂੰ, ਫਿਰ ਗੁਰੂ ਹਰਿਕ੍ਰਿਸ਼ਨ ਜੀ ਨੇ ਬਾਬਾ (ਦਾਦਾ ਜੀ) ਨੂੰ ਗੁਰੂ ਗੱਦੀ ਦੀ ਜ਼ਿੰਮੇਵਾਰੀ ਸੌਂਪ ਸਦਾ ਲਈ ਹੀ ਪੀੜ੍ਹੀ-ਪਾੜ ਮੇਲ ਦਿੱਤਾ। ਸਾਡੇ 'ਤੇ ਨਾ ਜਨਰੇਸ਼ਨ ਗੈਪ ਅਤੇ ਨਾ 'ਕਮਿਊਨੀਕੇਸ਼ਨ ਗੈਪ' ਦਾ ਕੋਈ ਪ੍ਰਭਾਵ ਹੈ।

---

1. ਬੰਸਾਵਲੀ ਨਾਮਾ।
2. ਵਿਸਥਾਰ ਲਈ 'ਨਿਰਭਉ ਨਿਰਵੈਰ' (ਜੀਵਨੀ ਗੁਰੂ ਹਰਿ ਰਾਇ ਜੀ) ਦੇਖੋ।

ਗੁਰੂ ਹਰਿ ਰਾਇ ਜੀ ਦੇ ਸੁਭਾਅ ਕਰਮ ਤੇ ਨੇਮ ਬਾਰੇ ਇੱਥੇ ਸਿਰਫ਼ ਇਤਨਾ ਹੀ ਕਹਿਣਾ ਹੈ ਕਿ ਆਪ ਜੀ ਦਾ ਚਿਤ ਕੋਮਲ ਤੇ ਹਿਰਦਾ ਵਿਸ਼ਾਲ ਸੀ।[1] ਇਸ਼ਨਾਨ ਖੁੱਲ੍ਹਾ ਕਰਦੇ। ਇਕ ਸੌ ਇਕ ਗਾਗਰ ਨਾਲ ਇਸ਼ਨਾਨ ਕਰਨ ਦੀ ਗੱਲ ਮਹਿਮਾ ਪ੍ਰਕਾਸ਼ ਨੇ ਲਿਖੀ ਹੈ।[2]

**ਸਤਵੇਂ ਪਾਤਸ਼ਾਹ ਦਾ ਸੁਭਾਅ ਕਰਮ**

*'ਏਕ ਸੌ ਏਕ ਗਾਗਰ ਜਲ ਭਰੇ।*
*ਤਾਂ ਸੋ ਮਜਨ ਸਤਿਗੁਰ ਕਰੇ।'*

ਇਸ਼ਨਾਨ ਉਪਰੰਤ ਸਮਾਧੀ ਸਥਿਤ ਹੋ ਜਾਂਦੇ, ਸੰਗਤ ਵਿਚ ਪੁੱਜ ਕੇ ਪਹਿਲਾਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਦੇ, ਫਿਰ ਰਬਾਬੀ ਕੀਰਤਨ ਕਰਦੇ। ਪ੍ਰਸ਼ਾਦ ਲੰਗਰ ਵਿਚ ਹੀ ਪਾਉਂਦੇ। ਹੁਣ ਲੰਗਰ ਵਿਚ ਮਾਸ ਨਹੀਂ ਸੀ ਬਣਦਾ। ਸ਼ਿਕਾਰ ਜ਼ਰੂਰ ਖੇਡਣ ਜਾਂਦੇ ਪਰ ਜੀਵਤ ਹੀ ਪਕੜਦੇ ਤੇ ਜੋ ਕੋਈ ਜ਼ਖ਼ਮੀ ਹੁੰਦਾ ਉਸ ਦੀ ਦੇਖ ਭਾਲ ਕਰਦੇ।

*ਗ੍ਰਹਿ ਮੈਂ ਰਾਖੈ ਪਾਲਨਾ ਹੋਇ।*
*ਖਾਨ ਪਾਨ ਦੁਖ ਤਿਨੇ ਨ ਕੋਇ।*

ਇਕ ਰੱਖ (ਸੈਕਚੂਯਰੀ) ਵੀ ਬਣਾ ਦਿੱਤੀ ਸੀ, ਜਿਸ ਵਿਚ ਕਈ ਪ੍ਰਕਾਰ ਦੇ ਪੰਖੀ, ਪਸ਼ੂ ਤੇ ਜੰਗਲੀ ਜਾਨਵਰ ਪਲਦੇ ਸਨ। ਗੁਰਬਾਣੀ ਦਾ ਸਤਿਕਾਰ ਇਤਨਾ ਕਰਦੇ ਕਿ ਇਕ ਵਾਰੀ ਸਤਿਕਾਰ ਵਿਚ ਉੱਠਦੇ ਉੱਠਦੇ ਹੀ ਚੋਟ ਗੋਡੇ ਲਗਵਾ ਲਈ। ਸਿੱਖਾਂ ਪੁੱਛਿਆ ਕਿ ਇਤਨੀ ਕਾਹਲੀ ਕਾਹਦੀ ਸੀ ਤਾਂ ਫ਼ਰਮਾਇਆ :

*ਜੋ ਸਿਖ ਗੁਰਬਾਣੀ ਭੈ ਕਰੈ।*
*ਬਿਨ ਪ੍ਰਯਾਸ ਭਵ ਸਾਗਰ ਤਰੈ।*
*ਜਿਨ ਭੈ ਅਦਬ ਨ ਬਾਣੀ ਧਾਰਾ।*
*ਜਾਨਹੁ ਸੋ ਸਿਖ ਨਹੀਂ ਹਮਾਰਾ।*

ਜੋ ਸ਼ਫਾਖ਼ਾਨਾ ਉਨ੍ਹਾਂ ਕੀਰਤਪੁਰ ਬਣਾਇਆ ਸੀ, ਉਸ ਵਿਚ ਬਹੁਤ ਕੀਮਤੀ ਦਵਾਈਆਂ ਸਨ। ਦਾਰਾ ਨੂੰ ਜਦ ਔਰੰਗਜ਼ੇਬ ਨੇ ਸ਼ੇਰ ਦੀ ਮੁੱਛ ਦਾ ਵਾਲ ਖਵਾਲ ਦਿੱਤਾ ਸੀ ਤਾਂ ਕੀਰਤਪੁਰ ਤੋਂ ਭੇਜੀ ਹਰੜ ਤੇ ਲੌਂਗ ਨਾਲ ਨਰੋਆ ਹੋਇਆ ਸੀ। ਦਾਰਾ ਗੁਰੂ ਹਰਿ ਰਾਇ ਜੀ ਨੂੰ ਆਪਣਾ ਪੀਰ ਤੇ ਮੁਰਸ਼ਦ ਕਹਿੰਦਾ ਸੀ। ਉਸ ਨੇ ਇਕ ਕਸੀਦਾ ਵੀ ਗੁਰੂ ਹਰਿ ਰਾਇ ਜੀ ਦੀ ਉਪਮਾ ਵਿਚ ਲਿਖਿਆ ਸੀ। ਮਹਿਮਾ ਪ੍ਰਕਾਸ਼ ਨੇ ਸਾਖੀਆਂ ਪਾਤਸ਼ਾਹੀ ਸਤਵੀਂ ਵਿਚ ਇਸ ਗੱਲ ਦਾ ਜ਼ਿਕਰ ਕਰਦੇ ਲਿਖਿਆ ਹੈ ਕਿ :

*ਆਦਲ ਫ਼ੈਜ਼ ਹਸਾਨ।*[3]
*ਹਿਰਸ ਬੁਖ਼ਲ ਹਰਕਤ ਸ਼ੈਤਾਨ।*
*ਵੈ ਫ਼ਕੀਰ ਰਬ ਕੀ ਜਾਤ।*

---

1. ਬੰਸਾਵਲੀ ਨਾਮਾ
2. ਵਿਸਥਾਰ ਲਈ 'ਨਿਰਭਉ ਨਿਰਵੈਰ' (ਜੀਵਨੀ ਗੁਰੂ ਹਰਿ ਰਾਇ ਜੀ) ਦੇਖੋ।
3. ਸਦਾ ਦਇਆ ਕਰਨ ਵਾਲੇ।

*ਬੇਖਾਹਸ਼ ਜ਼ਾਹਰ ਕਰਾਮਾਤ।*
*ਵਲਾਇਤ ਵਲੀ ਅਲਹ ਆਰਫ਼ ਕਮਾਲ।*
*ਜਿਨ ਕੋ ਮਿਲੇ ਰਬ ਕੀ ਹੋਇ ਵਿਸਾਲ।*
*ਆਰਫ਼ ਮਆਰਫ਼ ਫ਼ਕਰ ਪਾਕ ਜ਼ਾਤ।*
*ਜਿਨ ਕੀ ਨਜ਼ਰ ਮਿਹਰ ਸੋਂ ਹੋਇ ਨਿਜਾਤ।*[1]

ਗੁਰੂ ਹਰਿ ਰਾਇ ਮਹਾਰਾਜ ਨੇ ਵੀ ਦਾਰਾ ਬਾਰੇ ਕਿਹਾ ਸੀ ਕਿ :

*'ਦਾਰਾ ਸ਼ਿਕੋਹ ਸੁ ਭਲੋ ਹੈ, ਪਰਮੇਸ਼ਰ ਪਯਾਰੋ।*
*ਸਤਿਸੰਗ ਅਭਿਲਾਖਤੋ, ਪਰ ਹਰਹਿ ਬਿਕਾਰੋ।'*

ਇਕ ਸਮੇਂ ਸਤਵੇਂ ਪਾਤਸ਼ਾਹ ਨੇ ਇਹ ਵੀ ਫ਼ਰਮਾਇਆ ਸੀ ਕਿ ਦਾਰਾ ਜਿਹੇ ਫ਼ਕੀਰ ਸੁਭਾਅ ਦਾ ਤੁਰਕਾਂ ਘਰ ਜਨਮ ਹੋਣਾ ਇਸ ਤਰ੍ਹਾਂ ਅਚੰਭੇ ਵਾਲਾ ਹੈ ਜਿਵੇਂ ਰੇਗਿਸਤਾਨ ਵਿਚ ਕੋਈ ਫਲਦਾਰ ਦਰੱਖ਼ਤ ਉਪਜ ਪਵੇ, ਕਾਵਾਂ ਵਿਚ ਕੋਇਲ, ਬਗਲਿਆਂ ਵਿਚ ਹੰਸ। ਇਸ ਤਰ੍ਹਾਂ ਖ਼ੁਦਾ ਬੰਦਾ ਤੁਰਕਾਂ ਵਿਚ ਪੈਦਾ ਹੋਇਆ ਹੈ।

*'ਤੁਰਕੇਸਨ ਕੇ ਬੰਸ ਮਝਾਰੇ।*
*ਸ਼ੁਭ ਮਤਿ ਉਪਜਯੋ ਜਨ ਬੀਚਾਰੇ।*

**ਗੁਰੂ ਹਰਿ ਰਾਇ ਜੀ ਦਾ ਅਨੰਦ ਵਿਆਹ**

ਗੁਰੂ ਹਰਿ ਰਾਇ ਜੀ ਦਾ ਅਨੰਦ ਵਿਆਹ ਅਨੂਪ ਸ਼ਹਿਰ (ਬੁਲੰਦ ਸ਼ਹਿਰ) ਵਿਖੇ ਵਸਦੇ ਭਾਈ ਦਯਾ ਰਾਮ ਜੀ ਜੀ ਸਪੁੱਤਰੀ ਬੀਬੀ ਸੁਲੱਖਣੀ ਜਿਸ ਨੂੰ ਕੋਟ ਕਲਿਆਣੀ ਵੀ ਕਹਿੰਦੇ ਸਨ, ਨਾਲ ਹੋਇਆ। ਸਹੁਰੇ ਘਰ ਨਾਮ ਕ੍ਰਿਸ਼ਨ ਕੌਰ ਰਖਿਆ ਗਿਆ ਸੀ। ਇਹ ਕਹਿਣਾ ਨਿਰਮੂਲ ਤੇ ਨਿਰਾਧਾਰ ਹੈ ਕਿ ਗੁਰੂ ਹਰਿ ਰਾਇ ਜੀ ਦੀਆਂ ਸੱਤ ਸ਼ਾਦੀਆਂ ਤੇ ਸੱਤੇ ਹੀ ਇਕੋ ਘਰ, ਸੱਤੇ ਭੈਣਾਂ ਨਾਲ ਹੋਈਆਂ। ਕਿਸੇ ਪੁਰਾਤਨ ਗ੍ਰੰਥ ਵਿਚ ਸੱਤਾਂ ਦਾ ਜ਼ਿਕਰ ਨਹੀਂ। ਮਹਿਮਾ ਪ੍ਰਕਾਸ਼ ਦੇ ਸ਼ਬਦ ਹਨ :

*ਬਾਬਾ ਗੁਰਦਿਤਾ ਪਿਤਾ, ਰਾਜ ਕੌਰ ਜੀ ਮਾਤਾ।*
*ਸੁਲੱਖਣੀ ਪਤਿ ਹਰਿ ਰਾਇ, ਗੁਰ ਹਰਿ ਕ੍ਰਿਸ਼ਨ ਰਾਮ ਰਾਇ ਤਾਤਾ।*

ਕਿਸੇ ਸ਼ਰਾਰਤੀ ਨੇ ਸੂਰਜ ਪ੍ਰਕਾਸ਼ ਦੇ ਇਕ ਨੁਸਖੇ ਵਿਚ ਇਹ ਮਨਘੜਤ ਕਹਾਣੀ ਪਾ ਦਿੱਤੀ। ਪੁਰਾਣੇ ਕਿਸੇ ਨੁਸਖੇ ਵਿਚ ਜ਼ਿਕਰ ਨਹੀਂ ਹੈ। ਪਰ ਕਹਿੰਦੇ ਹਨ ਕਿ ਝੂਠ ਵੀ ਕਦੇ ਛੁਪਦਾ ਹੈ? ਇਹ ਰੌਲਾ ਪਾਉਣ ਵਾਲੇ ਨੇ ਇਹ ਨਾ ਦੇਖਿਆ ਕਿ ਪਾਜ ਉਘੜ ਜਾਏਗਾ। ਪੰਨਾ ੫੫੭ ਤੱਕ ਬਰਾਤ ਦਾ ਜਾਣਾ ਬੁਲੰਦ ਸ਼ਹਿਰ ਲਿਖਿਆ ਹੈ, ਅੱਗੋਂ ੪ ਸਫ਼ੇ ਬਾਕੀ ਛੇ ਭੈਣਾਂ ਦੇ ਮਨੋਭਾਵ ਲਿਖੇ ਹਨ ਕਿ ਜੇ ਉਹ ਵੀ ਗੁਰੂ ਜੀ ਨਾਲ ਵਿਆਹੀਆਂ ਜਾਂਦੀਆਂ ਤਾਂ ਉਨ੍ਹਾਂ ਦੀ ਵੀ ਵੱਡੀ ਭੈਣ ਵਾਂਗ ਮਨੋਕਾਮਨਾ ਪੂਰੀ ਹੁੰਦੀ। ਚਾਹੀਦਾ ਤਾਂ ਹੁਣ ਇਹ ਸੀ ਕਿ ਅਗਲਾ ਪੰਨਾ ੫੬੨ ਹੁੰਦਾ ਪਰ ਫਿਰ

1. ਸਾਖੀ ੧੪, ਪਾਤਸ਼ਾਹੀ ਸਤਵੀਂ।

ਅਗਲਾ ਸਫ਼ਾ ੫੫੯ ਹੈ। ਉਹ ਭੁੱਲ ਹੀ ਗਿਆ ਕਿ ਚਾਰ ਸਫ਼ੇ ਤਾਂ ਹੱਥੀਂ ਲਿਖ ਪਾ ਦਿੱਤੇ ਪਰ ਪੰਨੇ ਵੀ ਬਦਲਾਉਣੇ ਜ਼ਰੂਰੀ ਸਨ। ਬਗ਼ੈਰ ਕਿਸੇ ਸ਼ੱਕ ਪਿਆ ਦਿੱਸਦਾ ਹੈ ਕਿ ਮਗਰੋਂ ਸ਼ਰਾਰਤ ਨਾਲ ਪਾਏ ਹਨ।

ਫਿਰ ਬੋਲੀ ਵੀ ਕਵੀ ਸੰਤੋਖ ਸਿੰਘ ਜੀ ਵਾਲੀ ਨਹੀਂ। ਮਾਤਰਾਂ ਤੱਕ ਘੱਟ ਹਨ। ਇਕ ਹੋਰ ਹਾਸੋਹੀਣੀ ਗੱਲ ਤੱਕੋ ਕਿ ਇਕੋ ਆਦਮੀ ਦੀਆਂ ਸੱਤ ਲੜਕੀਆਂ ਹਨ। ਸ਼ਾਦੀ ਵੇਲੇ ਵੱਡੀ ਲੜਕੀ ਦੀ ਉਮਰ ਜੇ ਉਸੇ ਦੇ ਲਿਖੇ ਅਨੁਸਾਰ ੧੦ ਸਾਲ ਦੀ ਮੰਨ ਲਵੋ ਤਾਂ ਸਭ ਤੋਂ ਛੋਟੀ ਸਵਾ ਕੁ ਵਰ੍ਹੇ ਦੀ ਬੈਠਦੀ ਹੈ। ਜੇ ਲੜਕੀਆਂ ਨੇ ਸੋਚਿਆ ਤਾਂ ਇਤਨੀਆਂ ਛੋਟੀਆਂ ਦੇ ਮਨਾਂ ਵਿਚ ਕਿਵੇਂ ਐਸੇ ਖ਼ਿਆਲ ਆਉਣ ਲੱਗੇ। ਫਿਰ ਸਵਾ ਸਾਲ, ਢਾਈ ਸਾਲ ਤੇ ਚਾਰ ਸਾਲ ਦੀਆਂ ਕਿਵੇਂ ਮਨ ਹੀ ਮਨ ਵਿਚ ਗੁਰੂ ਜੀ ਨੂੰ ਆਪਣਾ ਬਣਾ ਬੈਠੀਆਂ। ਦੂਜੇ ਪਾਸੇ ਮਾਪਿਆਂ ਨੂੰ ਸਵਾ ਸਾਲ, ਢਾਈ ਸਾਲ ਦੀਆਂ ਲੜਕੀਆਂ ਲਈ ਵਰ ਢੂੰਡਣ ਦੀ ਚਿੰਤਾ ਕਿਵੇਂ ਸਤਾਈ। ਇਹ ਸਭ ਊਜਾਂ ਹਨ ਜੋ ਦੋਖੀਆਂ ਨੇ ਲਗਾਉਣੀਆਂ ਚਾਹੀਆਂ ਹਨ ਪਰ ਸਚਾਈ ਸਭ ਪੜਦੇ ਪਾੜ ਝਾਕਣ ਲੱਗ ਪੈਂਦੀ ਹੈ।

**ਬਾਬਾ ਰਾਮ ਰਾਇ ਦਾ ਜਨਮ**

ਗੁਰੂ ਹਰਿ ਰਾਇ ਜੀ ਦੇ ਘਰ ਕੋਟ ਕਲਿਆਣੀ ਦੀ ਕੁੱਖੋਂ ਰਾਮ ਰਾਇ ਜੀ ਦਾ ਜਨਮ ੧੨ ਮਾਰਚ ੧੬੫੦ ਨੂੰ ਹੋਇਆ। ਰਾਮ ਰਾਇ ਜੀ ਤੋਂ ਗੁਰੂ ਹਰਿ ਕ੍ਰਿਸ਼ਨ ਜੀ ਛੇ ਸਾਲ ਉਮਰ ਵਿਚ ਛੋਟੇ ਸਨ। 'ਖਟ ਬਰਸ ਰਾਮ ਰਾਇ ਤੇ ਛੋਟੇ।'[1]

ਰਾਮ ਰਾਇ ਜੀ ਚਤੁਰ, ਚੁਸਤ ਅਤੇ ਤਿੱਖੇ ਸੁਭਾਅ ਦੇ ਸਨ। 'ਰਹਤੇ ਬਹਤੇ' ਸ਼ਬਦ ਸਾਖੀਕਾਰਾਂ ਉਨ੍ਹਾਂ ਬਾਰੇ ਵਰਤਿਆ ਹੈ। ਆਪਣੇ ਆਪ ਨੂੰ ਸਦਾ ਵੱਡਾ ਕਰ ਜਣਾਂਦੇ ਸਨ। ਹਿਸਾਬੀ ਕਿਤਾਬੀ, ਲੇਖੇ ਕਰਨ ਵਾਲੇ, ਯਾਦਾਸ਼ਤ ਬੜੀ ਸੀ ਤੇ ਇਕ ਵਾਰੀ ਕਹੀ ਗੱਲ ਭੁਲਦੇ ਨਹੀਂ ਸਨ। ਦੂਜੇ ਨੂੰ ਆਪਣੇ ਵੱਲ ਕਰਨ ਦਾ ਵੱਲ ਆਉਂਦਾ ਸੀ। ਛੋਟੀ ਉਮਰੇ ਹੀ ਅਨੇਕ ਵਿੱਦਿਆ ਪੜ੍ਹ ਗਏ ਸਨ। ਤੀਰ ਅੰਦਾਜ਼ੀ, ਘੋੜ ਸਵਾਰੀ ਤੇ ਨੇਜ਼ਾਬਾਜ਼ੀ ਵਿਚ ਮਹਾਰਤ ਹਾਸਲ ਕਰ ਲਈ ਸੀ। ਭਾਈ ਪਰਾਗਾ ਦੇ ਪੁੱਤਰ ਲੱਖੀ ਦਾਸ ਤੇ ਪੋਤਰੇ ਹੀਰਾ ਨੰਦ ਕੋਲੋਂ ਸ਼ਸਤਰ ਵਿੱਦਿਆ ਸਿੱਖੀ ਸੀ।

**ਮਹਿਮਾ ਕੀਰਤਪੁਰ**

ਕੀਰਤਪੁਰ ਦੀ ਮਹਿਮਾ ਇਤਨੀ ਸੀ ਕਿ ਇਸ ਨੂੰ ਬਾਗ਼ਾਂ ਦਾ ਸ਼ਹਿਰ ਹੀ ਕਿਹਾ ਜਾਂਦਾ ਸੀ। ਪੰਥ ਵਿਚ ਜੋ ਦਸ ਯਾਦਗਾਰੀ ਅਸਥਾਨ ਪ੍ਰਸਿੱਧ ਹਨ, ਉਨ੍ਹਾਂ ਵਿਚ ਇਕ ਨਾਂ ਕੀਰਤਪੁਰ ਦਾ ਹੈ। ਕਵੀ ਸੌਂਧਾ ਸਿੰਘ ਨੇ ਮਹਿਮਾ ਗਾਉਂਦੇ ਲਿਖਿਆ ਹੈ—

*ਰਾਵੀ ਸਮੀਪ*[2]
*ਖਡੂਰ ਵਿਖੈ ਪੁੰਨ*

---

1. ਬੰਸਾਵਲੀ ਨਾਮਾ।
2. ਕਰਤਾਰਪੁਰ।

*ਗੋਇੰਦਵਾਲ ਮੈ ਚੀਨ ਕੈ ਲੀਜੈ॥*
*ਸੋਮ ਸਰੋਵਰ[1]*
*ਏਕ ਲਾਹੌਰ ਮੈਂ[2]*
*ਕੀਰਤ ਜੂ ਪੈ ਦੋਇ[3] ਸੁਨੀਜੈ।*
*ਦੋਇ[4] ਪੁਰ ਦਿੱਲੀ ਕੇ ਮਧ ਬਨੇ।*
*ਪੁਰ ਅਨੰਦ ਤਾਹੀ ਤੇ ਆਨ ਧਰੀਜੈ।*
*ਏਕ ਨਦੋਰ ਬਿਖੈ ਦਿਸ ਦੱਛਨਿ*
*ਇਹ ਦਸ ਦੇਹੁਰੇ ਜਾਨਿ ਸੁ ਲੀਜੈ।*

**ਸਿੱਖ ਦੀ ਰਹਿਣੀ ਕੀਰਤਪੁਰ**

ਮੁਹਸਨ ਫ਼ਾਨੀ ਤੇ ਸੁਜਾਨ ਰਾਇ ਭੰਡਾਰੀ ਨੇ ਸਿੱਖਾਂ ਦੀ ਰਹਿਣੀ ਬਾਰੇ ਲਿਖਿਆ ਹੈ ਕਿ ਉਹ ਆਤਮ ਰਸੀਏ, ਗਿਆਨੀ, ਕਹਣੀ ਕਰਣੀ ਦੇ ਸੂਰੇ, ਸਿਧ ਸਾਧਕ, ਰਬ ਤੱਕ ਰਸਾਈ ਰੱਖਣ ਵਾਲੇ, ਜਿਨ੍ਹਾਂ ਦੀ ਰੱਬ ਮੰਨਦਾ ਹੈ, ਹੁੰਦੇ ਸਨ। (ਮੁਸਤਜਾਬੁਲ ਦਾਵਾਤ)

"ਇਸ ਪੰਥ ਵਿਚ ਆਪਣੇ ਸਤਿਗੁਰਾਂ ਦੀ ਬਾਣੀ ਪੜ੍ਹਨ ਦਾ ਬਹੁਤ ਰਵਾਜ ਹੈ। ਇਹ ਬਾਣੀ ਰਾਗ ਸੁਰ ਵਿਚ ਗਾਉਂਦੇ ਹਨ ਭਾਵ ਕੀਰਤਨ ਦੇ ਆਸ਼ਿਕ ਹਨ। **ਸਿਖਾਂ ਨੇ ਮੋਹ ਮਾਇਆ ਦੀ ਮੈਲ ਦੂਰ ਕਰ ਦਿੱਤੀ ਹੈ ਅਤੇ ਅਗਿਆਨ ਦੇ ਪੜਦੇ ਦਿਲਾਂ ਤੋਂ ਲੱਥ ਗਏ ਹਨ।** ਆਪਣਾ ਪਰਾਇਆ ਇਕ ਕਰ ਜਾਣਦੇ ਹਨ। ਮਿਤ੍ਰ, ਸ਼ਤਰੂ ਉਨ੍ਹਾਂ ਲਈ ਇਕ ਸਮਾਨ ਹਨ। **ਦੋਸਤਾਂ ਨਾਲ ਇਕ ਰੰਗ ਅਤੇ ਦੁਸ਼ਮਣਾਂ ਨਾਲ ਬੇਜੰਗ ਜੀਉਂਦੇ ਹਨ।** ਜਿਤਨਾ ਨਿਸ਼ਚਾ ਇਨ੍ਹਾਂ ਦਾ ਆਪਣੇ ਗੁਰੂ 'ਤੇ ਹੈ, ਹੋਰ ਕਿਸੇ ਦਾ ਨਹੀਂ ਹੈ। ਆਪਣੇ ਮੁਰਸ਼ਦ (ਗੁਰੂ) ਦਾ ਨਾਂ ਹਰ ਸਮੇਂ ਜ਼ਬਾਨ 'ਤੇ ਰੱਖਦੇ ਹਨ। ਗੁਰੂ ਗੁਰੂ ਜਪਦੇ ਰਹਿੰਦੇ ਹਨ। ਕੋਈ ਗੁਰੂ ਦਾ ਨਾਂ ਲੈ ਕੇ ਇਨ੍ਹਾਂ ਪਾਸ ਆਏ ਤਾਂ ਦਿਲੋਂ ਜਾਨ ਨਾਲ ਸੇਵਾ ਕਰਦੇ ਹਨ ਭਾਵੇਂ ਉਹ ਓਪਰਾ ਤੇ ਬੇਸਿਵਾਣ, ਚੋਰ, ਧਾੜਵੀ ਤੇ ਮੰਦ ਕਰਮੀ ਹੀ ਹੋਵੇ। ਉਸ ਆਏ ਨੂੰ ਭਾਈ, ਮਿਤ੍ਰ ਮੰਨ ਕੇ ਜਥਾ ਜੋਗ ਸੇਵਾ ਕਰਦੇ ਹਨ।"

ਸਿਦਕ ਦੀਆਂ ਉਦਾਹਰਣਾਂ ਵੀ ਉਨ੍ਹਾਂ ਦਿੱਤੀਆਂ ਹਨ। ਇਕ ਉਦਾਹਰਣ ਭਾਈ ਸਾਧ ਦੀ ਦਿੱਤੀ ਗਈ ਹੈ। ਭਾਈ ਸਾਧ ਗੁਰੂ ਜੀ ਦਾ ਹੁਕਮ ਪਾ ਕੇ ਬਲਖ਼ ਤੋਂ ਇਰਾਕ ਘੋੜੇ ਲੈਣ ਲਈ ਗਿਆ। ਉਸ ਦਾ ਜਵਾਨ ਪੁੱਤਰ ਉਸੇ ਸਮੇਂ ਬਿਮਾਰ ਹੋ ਗਿਆ। ਉਸ ਦੇ ਸੰਬੰਧੀਆਂ ਨੇ ਖ਼ਬਰ ਪਹੁੰਚਾਈ ਤੇ ਕਿਹਾ ਕਿ ਅਜੇ ਤੁਸੀਂ ਬਲਖ਼ ਦੀ ਹੱਦ ਵਿਚ ਹੀ ਹੋ ਤੇ ਪੁੱਤਰ ਦੀ ਖ਼ਬਰ ਸੂਰਤ ਲੈ ਜਾਓ, ਸਿੱਖ ਨੇ ਕਿਹਾ : "ਮੈਂ ਗੁਰੂ ਦੇ ਹੁਕਮ 'ਤੇ ਜਾ ਰਿਹਾ ਹਾਂ, ਪਿਛਾਂਹ ਨਹੀਂ ਮੁੜ ਸਕਦਾ। ਜੇ ਬੇਟੇ ਨੂੰ ਕੁਝ ਹੋ ਗਿਆ

---

1. ਅੰਮ੍ਰਿਤਸਰ।
2. ਡੇਹਰਾ ਸਾਹਿਬ।
3. ਇਕ ਸ਼ੀਸ਼ ਮਹੱਲ ਅਤੇ ਦੂਜਾ ਪਤਾਲ ਪੁਰੀ।
4. ਇਕ ਸੀਸ ਗੰਜ ਤੇ ਦੂਜਾ ਬੰਗਲਾ ਸਾਹਿਬ।

ਤਾਂ ਘਰ ਬਾਲਣ ਬਥੇਰਾ ਹੈ, ਉਸ ਦਾ ਸਸਕਾਰ ਕਰ ਦੇਣਾ।" ਪੁੱਤਰ ਪੂਰਾ ਹੋ ਗਿਆ ਪਰ ਉਹ ਹੁਕਮ 'ਤੇ ਚਲਦਾ ਰਹਿਆ, ਪਿੱਛੇ ਨਾ ਮੁੜਿਆ। ਮੁਹਸਨ ਫ਼ਾਨੀ ਲਿਖਦਾ ਹੈ ਕਿ "ਭਾਈ ਸਾਧ ਅਜਿਹਾ ਬੰਦਾ ਹੈ ਜੋ ਸਚਮੁੱਚ ਸ਼ਾਦੀ ਗ਼ਮੀ ਵੇਲੇ ਇਕ ਰੰਗ ਰਹਿੰਦਾ ਹੈ।" ਐਸਾ ਆਚਰਣ ਪੈਦਾ ਕਰ ਦਿੱਤਾ ਸੀ ਗੁਰੂ ਪਾਤਸ਼ਾਹਾਂ ਨੇ। ਕੀਰਤਪੁਰ ਗੁਰੂ ਹਰਿ ਰਾਇ ਜੀ ਪਾਸ ਐਸੇ ਹੀ ਅਨਿੰਨ ਸਿੱਖਾਂ ਦੀ ਫ਼ੌਜ ਸੀ। ਇਸੇ ਲਈ ਨਾ ਕਿਸੇ ਨੂੰ ਕਿਸੇ ਸ਼ਾਹ ਦੀ ਪਰਵਾਹ ਨਾ ਹਕੂਮਤ ਦਾ ਰੋਅਬ ਜਾਂ ਕਿਸੇ ਅਤਾਬ ਦਾ ਡਰ ਸੀ।

ਕਰਤਾਰਪੁਰ ਤੋਂ ਕੀਰਤਪੁਰ ਪੈਂਡਾ ਕਰਦੇ ਕਰਦੇ ਸਿੱਖ ਦ੍ਰਿੜ੍ਹ-ਚਿਤ, ਪਾਕ-ਦਿਲ ਅਤੇ ਨਿਰਭਉ ਨਿਰਵੈਰ[1] ਬਣ ਗਏ ਸਨ।



1. ਗੁਰੂ ਹਰਿ ਰਾਇ ਜੀ ਦੀ ਮੁਕੰਮਲ ਜੀਵਨੀ ਲਈ ਮੇਰੀ ਕ੍ਰਿਤ 'ਨਿਰਭਉ ਨਿਰਵੈਰ' ਦੇਖੋ।

# 2

# ਪ੍ਰਕਾਸ਼ ਤੇ ਮੁੱਢਲੇ ਸਾਲ

**ਗੁਰੂ ਹਰਿਕ੍ਰਿਸ਼ਨ ਜੀ ਦਾ ਪ੍ਰਕਾਸ਼**

ਅਠਵੇਂ ਪਾਤਸ਼ਾਹ ਦਾ ਪ੍ਰਕਾਸ਼ ੭ ਜੁਲਾਈ ਸੰਨ ੧੬੫੬ ਨੂੰ ਕੀਰਤਪੁਰ, ਸ਼ੀਸ਼ ਮਹੱਲ ਮਾਤਾ ਕ੍ਰਿਸ਼ਨ ਕੌਰ ਦੀ ਕੁਖੋਂ ਹੋਇਆ। ਮਾਤਾ ਕ੍ਰਿਸ਼ਨ ਕੌਰ ਜੀ ਨੂੰ ਹੀ ਕੋਟ ਕਲਿਆਣੀ ਤੇ ਸੁਲੱਖਣੀ ਨਾਵਾਂ ਨਾਲ ਯਾਦ ਕੀਤਾ ਜਾਂਦਾ ਸੀ। ਹਰੀ ਰਾਮ ਗੁਪਤਾ ਦਾ ਹਿਸਟਰੀ ਔਫ਼ ਸਿੱਖ ਗੁਰੂਜ਼[1] ਵਿਚ ਮਹਾਰਾਜ ਦਾ ਪ੍ਰਕਾਸ਼ ਨਾਹਨ ਵਿਖੇ ਹੋਇਆ ਲਿਖਣਾ ਨਿਰਮੂਲ ਤੇ ਨਿਰਾਧਾਰ ਹੈ। ਹਰੀ ਰਾਮ ਗੁਪਤਾ ਐਸਾ ਇਤਿਹਾਸਕਾਰ ਹੈ ਜੋ ਗੁਰੂ ਸਾਹਿਬਾਨ ਦਾ ਇਤਿਹਾਸ ਲਿਖਦੇ ਲਿਖਦੇ ਥਾਂ-ਥਾਂ ਮਨਘੜਤ ਗੱਲਾਂ ਤੇ ਊਝਾਂ ਲਗਾਈ ਜਾਂਦਾ ਹੈ। ਗੁਰੂ ਹਰਿਗੋਬਿੰਦ ਜੀ ਬਾਰੇ ਸਾਰ ਦੇਂਦੇ ਇਸੇ ਪੁਸਤਕ ਵਿਚ ਬੜੀ ਨਿਰਲੱਜਤਾ ਨਾਲ ਲਿਖਦਾ ਹੈ ਕਿ ਜਹਾਂਗੀਰ ਹੇਠਾਂ ਉੱਚਾ ਮਰਾਤਬਾ ਪਾ ਕੇ ਗੁਰੂ ਹਰਿਗੋਬਿੰਦ ਜੀ ਨੇ ਡਿਪਲੋਮੇਸੀ ਤੇ ਰਾਜਨੀਤਕ ਉਦਾਰਤਾ ਦੇ ਕਮਾਲ ਦਾ ਪ੍ਰਮਾਣ ਦਿੱਤਾ, ਛੇਵੇਂ ਪਾਤਸ਼ਾਹ ਜੀ ਦੀ ਮਹਾਨ ਸ਼ਖ਼ਸੀਅਤ ਨੂੰ ਛੁਟਾਉਣਾ ਹੀ ਲੋੜਦਾ ਸੀ। ਇਸੇ ਨੇ ਮੱਕਾ ਵਿਖੇ ਗੁਰੂ ਨਾਨਕ ਦਾ ਮੁਰਸ਼ਦ ਮਰਦਾਨਾ ਬਣਾ ਦਿੱਤਾ ਸੀ। ਸਭ ਪੁਰਾਤਨ ਗੁਰ ਪ੍ਰਣਾਲੀਆਂ ਤੇ ਇਤਿਹਾਸਕਾਰਾਂ ਨੇ ਮਹਾਰਾਜ ਦਾ ਪ੍ਰਕਾਸ਼ ਕੀਰਤਪੁਰ ਹੀ ਲਿਖਿਆ ਹੈ। ਮਹਾਨ ਕੋਸ਼ ਦੇ ਕਰਤਾ ਨੇ ਕੀਰਤਪੁਰ ਦੇ ਪਵਿੱਤਰ ਨਗਰ ਵਿਚ ਗੁਰਦੁਆਰਿਆਂ ਦੇ ਨਾਂ ਹੇਠਾਂ ਪਹਿਲਾ (੧) ਹੀ ਸ਼ੀਸ਼ ਮਹੱਲ[2] ਲਿਖਿਆ ਹੈ ਜੋ ਆਬਾਦੀ ਦੇ ਵਿਚਕਾਰ ਸਤਿਗੁਰਾਂ ਦਾ ਨਿਵਾਸ ਅਸਥਾਨ ਤੇ ਮਕਾਨ ਸੀ। ਇਹਨਾਂ ਮਹੱਲਾਂ ਵਿਚ ਗੁਰੂ ਹਰਿਗੋਬਿੰਦ ਸਾਹਿਬ ਸੰਮਤ ੧੩੯੧ ਵਿਚ ਆਏ ਤੇ ਅੰਤ ਸਮੇਂ ਤੱਕ ਇਥੇ ਹੀ ਰਹੇ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ ਇਨ੍ਹਾਂ ਹੀ ਮਹਿਲਾਂ ਵਿਚ ਹੋਇਆ ਸੀ। ਪੰਡਿਤ ਤਾਰਾ ਸਿੰਘ ਨਰੋਤਮ ਅਤੇ ਗਿਆਨੀ ਠਾਕੁਰ ਸਿੰਘ ਜੀ ਨੇ 'ਗੁਰਦੁਆਰਾ ਦਰਸ਼ਨ' ਵਿਚ ਸਪੱਸ਼ਟ ਲਿਖਿਆ ਹੈ ਗੁਰਦੁਆਰਾ ਜਨਮ

1. ਪੰਨਾ ੧੩੧
2. ਪੰਨਾ ੩੩੧

ਅਸਥਾਨ, ਸ੍ਰੀ ਹਰਿਮੰਦਰ ਸਾਹਿਬ, ਕੀਰਤਪੁਰ ਵਿਚ ਮਾਤਾ ਸ੍ਰੀ ਕ੍ਰਿਸ਼ਨ ਕੌਰ ਜੀ ਪਿਤਾ ਸ੍ਰੀ ਹਰਿ ਰਾਇ ਸਾਹਿਬ ਜੀ ਮਹਾਰਾਜ ਦੇ ਘਰ ਜਗਤ ਉਧਾਰਨ, ਕਰਨ ਕਾਰਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਸੰਮਤ ੧੭੧੩, ਮਹੀਨਾ ਸਾਵਨ ਦਿਨ ੧੦ ਇਕ ਪਹਿਰ ਦਿਨ ਚੜ੍ਹੇ ਅਵਤਾਰ ਲਿਆ। ਗਿਆਨੀ ਗਿਆਨ ਸਿੰਘ ਜੀ ਨੇ 'ਕੀਰਤਪੁਰ ਪ੍ਰਗਟ ਹੋਏ' ਲਿਖਿਆ। ਕਵੀ ਗੁਲਾਬ ਸਿੰਘ ਕ੍ਰਿਤ ਗੁਰਪ੍ਰਣਾਲੀ ਵਿਚ ਵੀ ਇਹ ਹੀ ਲਿਖਿਆ ਹੈ ਕਿ 'ਕੀਰਤਪੁਰ ਵਿਖੇ ਹੀ ਗੁਰੂ ਹਰਿ ਰਾਇ ਜੀ ਦੇ ਘਰ, ਕ੍ਰਿਸ਼ਨ ਕੌਰ ਦੀ ਕੁਖੋਂ ਪ੍ਰਕਾਸ਼ ਹੋਇਆ' :

*"ਜਨਨੀ ਕ੍ਰਿਸ਼ਨ ਕੌਰ,*
*ਗੁਰੂ ਹਰਿ ਰਾਇ ਘਰ।*
*ਤਿਨ ਕੇ ਉਦਰ।*
*ਪੁਰ ਕੀਰਤ ਮੈਂ ਜਾਨੀਐ।"*

ਗੁਰੂ ਹਰਿ ਰਾਇ ਜੀ ਨੇ ਬਾਲਕ ਦੇ ਜਨਮ ਸਮੇਂ ਹੀ ਫ਼ਰਮਾਇਆ ਸੀ ਕਿ ਜੋ ਕਾਰਜ ਇਹ ਕਰਨਗੇ ਹੋਰ ਕੋਈ ਨਹੀਂ ਕਰ ਸਕੇਗਾ।

**ਪ੍ਰਭਾ**

ਗੁਰੂ ਹਰਿਕ੍ਰਿਸ਼ਨ ਜੀ ਦਾ ਚਿਹਰਾ ਕੋਮਲ ਤੇ ਮਨਮੋਹਣਾ ਸੀ। ਦੇਖਣ ਵਾਲਾ ਖਿੱਚਿਆ ਹੀ ਤੁਰਿਆ ਆਂਵਦਾ ਸੀ। ਤੇਜ ਝੱਲਿਆ ਨਹੀਂ ਸੀ ਜਾਂਦਾ। ਮਹਿਮਾ ਪ੍ਰਕਾਸ਼ ਨੇ 'ਅਧਭੁਤ ਸੁੰਦਰ ਰੂਪ ਧਰ' ਲਿਖਿਆ ਹੈ ਅਤੇ ਪ੍ਰਸਿੱਧ ਹਿੰਦੀ ਕਵੀ ਕੇਸ਼ਵ ਦਾਸ ਜਿਸ ਬਾਰੇ ਅਖੌਤ ਹੈ—

*ਸੂਰ ਸੂਰ, ਤੁਲਸੀ ਸ਼ਸ਼ੀ।*
*ਉਡਗਨ ਕੇਸ਼ੋ ਦਾਸ।*

ਜੋ ਆਪੂੰ ਗੁਰੂ ਅਰਜਨ ਦੀ ਸ਼ਰਨ ਆਇਆ ਸੀ ਤੇ ਪਿੱਛੋਂ ਇਸ ਦੇ ਪੁੱਤਰ ਕੁਵਦੇਸ਼ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਲਈ ਅਤੇ ਦਰਬਾਰੀ ਕਵੀ ਬਣਿਆ, ਨੇ ਲਿਖਿਆ ਹੈ ਕਿ ਗੁਰੂ ਹਰਿ ਕ੍ਰਿਸ਼ਨ ਵੱਲ ਡਿੱਠਿਆਂ ਤ੍ਰਿਸ਼ਨਾ ਮੁੱਕ ਜਾਂਦੀ ਹੈ। **'ਗੁਰੂ ਅਤ੍ਰਿਸ਼ਨ ਗੁਰੂ ਹਰਿ ਕ੍ਰਿਸ਼ਨ।'** ਸੰਤ ਨਰੈਣ ਸਿੰਘ ਜੀ ਨੇ 'ਬਦਨ ਜਾਂ ਮਦਨ ਸਮ'[1] ਲਿਖਿਆ ਹੈ। ਕਵੀ ਸੌਂਧਾ ਸਿੰਘ ਜੀ ਨੇ 'ਗੁਰੂ ਹਰਿਕ੍ਰਿਸ਼ਨ ਅਠਵੇਂ ਮਹਲ; ਹਰ ਸਮ ਸੁੰਦਰ ਰੂਪ ਤੇ ਰਵ ਸਮ ਤੇਜ ਅਨੂਪ' ਕਹਿ ਕੇ ਉਪਮਾ ਗਾਈ ਹੈ।

**ਪਾਲਣ ਪੋਸ਼ਣ**

ਗੁਰੂ ਹਰਿ ਰਾਇ ਜੀ ਦੀ ਨਿਗਰਾਨੀ ਹੇਠਾਂ ਹੀ ਆਪ ਜੀ ਪਲ ਰਹੇ ਸਨ। ਧੀਰਜੀ ਸੁਭਾ ਦੇ ਸਨ। ਰਤਾ ਕੁ ਬੈਠਣ ਜੋਗ ਹੋਏ ਤਾਂ ਚੌਂਕੜਾ ਮਾਰ ਕੇ ਬੈਠਦੇ ਅਤੇ ਕੀਰਤਨ ਸੁਣਦਿਆਂ ਤੇ ਪਾਠ ਹੁੰਦੇ ਟਿਕੇ ਰਹਿੰਦੇ। ਅੱਖਰੀ ਵਿੱਦਿਆ ਛੇਤੀ ਹੀ ਪਾ ਲਈ। ਪਾਠ ਬੜੀ ਲੈਅ ਨਾਲ ਕਰਦੇ। ਇਤਨੀ ਮਿੱਠੀ ਸੁਰ ਵਿਚ ਪਾਠ ਕਰਦੇ ਕਿ ਪੰਖੀ ਵੀ ਪਰਵਾਜ਼

1. ਮਨ ਖਿੱਚ ਪਾਉਣ ਵਾਲਾ, ਬਸੰਤ ਵਾਂਗੂੰ ਖਿੜਿਆ ਖਿੜਿਆ।

ਰੋਕ ਲੈਂਦੇ। ਸਰੀਰ ਦੇ ਛੁਹਲੇ ਸਨ। ਸੁਭਾ ਦੇ ਸ਼ੀਲ। ਖੇਡਾਂ ਵੀ ਅਜਿਹੀਆਂ ਖੇਡਦੇ ਜਿਨ੍ਹਾਂ ਤੋਂ ਜੁਰਅਤਿ ਅਤੇ ਨਿਰਭੈਤਾ ਪ੍ਰਗਟ ਹੋਵੇ। ਆਪਣੀ ਹੱਥੀਂ ਸੇਵਾ ਕਰਦੇ ਤੇ ਪ੍ਰਸ਼ਾਦ ਛਕਾ ਕੇ ਬਹੁਤ ਪ੍ਰਸੰਨ ਹੁੰਦੇ। ਸੰਗਤਾਂ ਵੀ ਲਾਡ ਲਡਾਂਦੀਆਂ। ਮਾਤਾ ਜੀ ਤਾਂ ਚਾਅ ਵਿਚ ਮਿਉਂਦੇ ਹੀ ਨਾ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

*"ਲੀਲਾ ਕਰੇ ਸੰਗਤ ਸਭ ਮੇਲ।*
*ਜਿਮ ਰਾਮ ਚੰਦ ਦਸਰਥ ਘਰ ਕੇਲ।*
*ਸ੍ਰੀ ਮਾਤਾ ਜੀ ਸੌ ਲਾਡ ਲਡਾਵੈ।*
*ਜਿਉ ਰਾਮ ਕੁਸ਼ਲਿਆ ਚਲਤ ਦਿਖਾਵੈ।"*[1]

**ਨੁਹਾਰ**

ਨੈਨ ਕਮਲ ਵਰਗੇ ਅਤੇ ਛਬਿ ਬਹੁਤ ਹੀ ਸੁੰਦਰ ਬਣ ਗਈ ਸੀ। ਦੇਖਦੇ ਤਾਂ ਕ੍ਰਿਪਾ ਕਰਦੇ ਲਗਦੇ। ਮਤਿ ਡੂੰਘੀ ਤੇ ਮੱਥਾ ਚੌੜਾ ਸੀ। ਚਿਹਰੇ 'ਤੇ ਜਦ ਪਾਵਨ ਕੇਸਾਂ ਦੀ ਲਿਟ ਡਿੱਗਦੀ ਤਾਂ ਇੰਝ ਲਗਦਾ ਕਿ ਗੰਗਾ (ਘਸ ਮੈਲੀ ਜਿਹੀ) ਜਮਨਾ (ਡੂੰਘੀ ਹੋਣ ਕਾਰਨ ਬਲੌਰੀ ਭਾਅ ਮਾਰਦੀ) ਨੂੰ ਛੂਹ ਕੇ ਪਰ੍ਹੇ ਜਾ ਰਹੀ ਹੈ। ਨਾਮ ਨਿਸ਼ਾਨ ਨਾਲ ਮੱਥਾ ਸਦਾ ਚਮਕਦਾ ਰਹਿੰਦਾ। ਦੋ ਕੁੰਡਲ ਜੋ ਕੰਨਾਂ 'ਤੇ ਡਿੱਗਦੇ ਦਿਖਾਈ ਦੇਂਦੇ, ਉਹ ਗਿਆਨ ਤੇ ਵਿਗਿਆਨ ਦਾ ਹੀ ਸੂਚਕ ਪ੍ਰਤੀਕ ਹੁੰਦੇ।

ਜਦ ਬੋਲਦੇ ਤਾਂ ਇੰਝ ਪ੍ਰਤੀਤ ਹੁੰਦਾ ਕਿ ਗਿਆਨ ਦਾ ਸੂਰਜ ਚੜ੍ਹ ਗਿਆ ਹੈ ਅਤੇ ਭਗਤਿ ਉਜਾਗਰ ਹੋ ਗਈ ਹੈ :

*'ਜਸ ਭਗਟ ਉਦਾਚਲ*[2] *ਗਿਆਨ ਭਾਨ ਹੋਵੈ ਉਦੈ।'*

ਗੱਲ ਕੀ, ਦੇਖਦੇ ਸਾਰ ਪ੍ਰਸੰਨਤਾ ਉਪਜਦੀ। ਜੋਤ ਦਾ ਝਲਕਾਰਾ ਹਰ ਪਾਸੇ ਪੈਂਦਾ ਲਗਦਾ। ਨੂਰ ਦਾ ਨਿਰਾਲਾ ਆਲਮ ਛਾਇਆ ਰਹਿੰਦਾ।

**ਗੁਰੂ ਪਿਤਾ ਦੀ ਕਰਨੀ ਦਾ ਪ੍ਰਭਾਵ**

ਗੁਰੂ ਪਿਤਾ ਹਰਿ ਰਾਇ ਜੀ ਦੀ ਕਰਣੀ, ਕਉਤਕਾਂ ਤੇ ਬਚਨਾਂ ਦਾ ਪ੍ਰਭਾਵ ਬਾਲਕ (ਗੁਰੂ) ਹਰਿਕ੍ਰਿਸ਼ਨ 'ਤੇ ਸਹਿਲੇ ਹੀ ਪੈ ਰਿਹਾ ਸੀ। ਜਿਵੇਂ ਗੁਰੂ ਜੀ ਪੰਖੀ ਤੱਕ ਨੂੰ ਖੇਦ ਨਹੀਂ ਸੀ ਪਹੁੰਚਾਂਦੇ, ਦੁਖੀਆਂ ਦੇ ਦਰਦ ਵੰਡਾਂਦੇ, ਰੋਗ ਦੂਰ ਕਰਦੇ, ਸਮਦ੍ਰਿਸ਼ਟੀ ਰੱਖਦੇ ਤੇ ਸ਼ਾਹਜਹਾਨ ਦੇ ਮੰਗਣ 'ਤੇ ਜਿਵੇਂ ਤਤਕਾਲ ਹਰੜ ਤੇ ਲੌਂਗ ਭੇਜਿਆ, ਉਸ ਨੇ ਡੂੰਘਾ ਪ੍ਰਭਾਵ ਪਾਇਆ ਲਗਦਾ ਹੈ। ਗ਼ਰੀਬ ਮਾਈ ਦਾ ਪ੍ਰਸ਼ਾਦ ਛਕਣ ਲਈ ਜੰਗਲ ਵਿਚੋਂ ਸ਼ਿਕਾਰ ਛੱਡ ਕੇ ਉਸ ਦੇ ਘਰ ਜਾਣਾ ਅਤੇ ਪ੍ਰੀਤ ਰੀਤ ਦੀ ਕਿਰਿਆ ਗੁਰੂ ਹਰਿ ਰਾਇ ਜੀ ਨੇ ਜਿਸ ਤਰ੍ਹਾਂ ਨਿਭਾਹੀ, ਉਹ ਹਰ ਇਕ ਦੀ ਜ਼ਬਾਨ 'ਤੇ ਸੀ। ਰੂਸ, ਕਾਬਲ, ਬਿਹਾਰ ਦੇਸ਼ਾਂ ਤੋਂ ਫ਼ਕੀਰ ਤੇ ਸਾਧੂ ਜਿਸ ਤਰ੍ਹਾਂ ਉਨ੍ਹਾਂ ਦੇ ਚਰਨ ਆ ਕੇ ਪਰਸਦੇ ਇਨ੍ਹਾਂ ਦੀ ਛਾਪ ਬਾਲ ਗੁਰ 'ਤੇ ਅਮਿਟ ਸੀ।

---

1. ਸਾਖੀ ਪਹਿਲੀ, ਪਾਤਸ਼ਾਹੀ ਅਠਵੀਂ
2. ਪੂਰਬੀ ਪਹਾੜ ਜਿਸ ਦੀ ਓਟ ਤੋਂ ਸੂਰਜ ਪ੍ਰਗਟ ਹੋ ਪ੍ਰਕਾਸ਼ ਦੇਂਦਾ ਹੈ।

ਗੁਰੂ ਪਾਤਸ਼ਾਹ ਦੀਆਂ ਸੁਣਾਈਆਂ ਸਿੱਖਿਆਵਾਂ ਤੇ ਸਾਖੀਆਂ ਬੜੇ ਧਿਆਨ ਨਾਲ ਸੁਣਦੇ। ਗੁਰੂ ਹਰਿ ਰਾਇ ਜੀ ਨੇ ਇਕ ਵਾਰੀ ਸੰਗਤ ਨੂੰ ਹੁਕਮ ਕੀਤਾ ਕਿ ਕੁਝ ਨਾ ਕੁਝ ਸਦਾ ਦੇਂਦੇ ਹੀ ਰਹਿਣਾ ਚਾਹੀਦਾ ਹੈ। ਇਹ ਹੀ ਸੋਚਣਾ ਕਿ ਬਹੁਤ ਹੋਵੇਗਾ ਤਾਂ ਵੰਡਾਂਗੇ, ਕਦੀ ਕੁਝ ਦੇ ਹੀ ਨਹੀਂ ਸਕੋਗੇ। ਸਤਵੇਂ ਪਾਤਸ਼ਾਹ ਨੇ ਇਕ ਚਿੜਾ ਚਿੜੀ ਦੀ ਵਾਰਤਾ ਸੁਣਾਂਦੇ ਕਿਹਾ ਕਿ ਇਕ ਗ਼ਰੀਬ ਸਿੱਖ ਗ੍ਰਹਿਸਤੀ ਸੀ। ਉਹ ਖੱਟ ਘਾਲ ਜੋ ਅੰਨ ਦਾਣਾ ਲਿਆਉਂਦਾ ਧੋ ਕੇ ਸੁੱਕਣੇ ਕੋਠੇ 'ਤੇ ਪਾ ਦੇਂਦਾ। ਇਕ ਚਿੜੀ ਚਿੜਾ ਨੇਮ ਨਾਲ ਆਉਂਦੇ। ਚੋਗ ਚੁਗਦੇ ਤੇ ਉੱਡਣ ਵੇਲੇ ਦੋ ਦਾਣੇ ਚੁੰਝ ਵਿਚ ਰੱਖ ਲੰਗਰ ਵਿਚ ਪਾ ਆਉਂਦੇ। ਐਸੀ ਬਰਕਤ ਪਈ ਕਿ ਘਰ ਬਾਹਰ ਭਰੇ ਗਏ।

ਦੂਜੇ ਪਾਸੇ ਇਕ ਸੱਪ ਨੂੰ ਕੀੜਿਆਂ ਨਾਲ ਦਬੋਚਿਆ ਦੇਖ ਗੁਰੂ ਹਰਿ ਰਾਇ ਜੀ ਨੇ ਫ਼ਰਮਾਯਾ ਸੀ ਕਿ ਸੱਪ ਪਖੰਡੀ ਸੀ। ਜਗਤ ਗੁਰੂ ਕਹਿਲਾਂਦਾ ਸੀ। ਭੋਲੇ ਭਾਲੇ ਜਗਿਆਸੂਆਂ ਕੋਲੋਂ ਧਨ ਬਟੋਰਦਾ ਸੀ। ਅੱਜ ਦੁੱਖਾਂ ਦਾ ਭਾਗੀ ਬਣਿਆ ਹੈ। ਪਖੰਡੀ ਦਾ ਹਸ਼ਰ ਸਦਾ ਮਾੜਾ ਹੁੰਦਾ ਹੈ।

ਭਾਈ ਰੂਪੇ ਨੂੰ ਪ੍ਰੇਮ ਦੀ ਖੇਡ ਖੇਡਦੇ ਆਪ ਪੁੱਜੇ ਸਨ ਤੇ ਬਚਨ ਕੀਤਾ ਸੀ :

*ਜਾਗੋ ਸਿੱਖ ਸਤਿਗੁਰ ਕੇ ਪਿਆਰੇ।*
*ਜਲ ਦੀਜੈ ਮੁਹਿ ਪਿਆਸ ਅਧਾਰੇ।*

ਭਾਈ ਰੂਪਾ ਜੀ ਨੂੰ ਆਪਣੀ ਹੱਥੀਂ ਉੱਚੇ ਸਿੰਘਾਸਨ 'ਤੇ ਬਿਠਾਇਆ ਸੀ।

ਫਿਰ ਜਦ ਗੁਰੂ ਹਰਿ ਰਾਇ ਜੀ ਗੋਇੰਦਵਾਲ, ਤਰਨ ਤਾਰਨ, ਸ੍ਰੀ ਅੰਮ੍ਰਿਤਸਰ, ਨਨਕਾਣਾ ਸਾਹਿਬ, ਡੇਹਰਾ ਸਾਹਿਬ ਤੇ ਹੋਰ ਗੁਰੂ ਅਸਥਾਨਾਂ 'ਤੇ ਗਏ ਸਨ ਤਾਂ (ਗੁਰੂ) ਹਰਿਕ੍ਰਿਸ਼ਨ ਜੀ ਨਾਲ ਹੀ ਸਨ। ਉਨ੍ਹਾਂ ਡਿੱਠਾ ਸੀ ਕਿ ਕਿਤਨਾ ਆਦਰ ਉਹ ਗੁਰੂ ਅਸਥਾਨਾਂ ਦਾ ਕਰਦੇ ਸਨ। ਆਪ ਜੀ ਆਪਣਾ ਆਸਣ ਜ਼ਮੀਨ 'ਤੇ ਹੀ ਕਰਦੇ ਸਨ। ਪ੍ਰਭੂ-ਯਾਦ ਵਿਚ ਹੀ ਸਮਾਂ ਗੁਜ਼ਾਰਦੇ।

*"ਭੂਮਾਸਨ ਸੈਨ ਦਿਆਲ ਤਹਾ ਕੀਆ।*
*ਭਜਨ ਹੋਤ ਨਿਸ ਬੀਤਤ ਭਇਆ।"*

ਬਾਣੀ ਦੇ ਪ੍ਰਭਾਵ ਬਾਰੇ ਗੁਰੂ ਜੀ ਨੇ ਬਚਨ ਕੀਤੇ ਸਨ ਕਿ ਚਿਕਨੀ ਕੁੰਨ੍ਹੀ ਘਿਉ ਵਾਲੀ ਦੀ ਟੁੱਟੀ ਠੀਕਰੀ ਸੀ ਅਤੇ ਸੂਰਜ ਦੇ ਚਮਕਣ ਨਾਲ ਚਿਕਨਤਾ ਬਾਹਰ ਆ ਗਈ ਹੈ। 'ਰਵ ਤੇਜ ਚਿਕਨਤਾ ਨਿਕਸਹਿ ਭਾਈ।' ਤਿਵੇਂ ਹੀ ਜੋ ਸਦਾ ਗੁਰਬਾਣੀ ਪੜ੍ਹਦੇ ਹਨ, ਉਹ ਥਿੰਦੇ ਤਾਂ ਹੁੰਦੇ ਹੀ ਹਨ, ਕਸ਼ਟਾਂ ਦਾ ਸੂਰਜ 'ਸਿਰ' 'ਤੇ ਚਮਕਣ ਤੇ ਹੋਰ ਤੇਜ ਵਾਲੇ ਹੋ ਜਾਂਦੇ ਹਨ :

*'ਤੈਸੇ ਗੁਰਬਾਣੀ ਜੋ ਪੜ੍ਹੇ।*
*ਅੰਤ ਕਾਲ ਊਚੇ ਪਦ ਖੜ੍ਹੇ।"*

ਗ੍ਰਹਿਸਤੀ ਦਾ ਉਹ ਹੀ ਘਰ ਉੱਚਾ ਤੇ ਵੱਡਾ ਲੱਖਦੇ ਜਿਸ ਘਰ

*"ਚੂਕੇ ਸਮੇਂ ਅਥਿਤ ਜੋ ਆਵੇ,*
*ਕਰ ਭਾਓ ਭਗਤਿ ਤਿਸ ਤ੍ਰਿਪਤ ਭੁਗਾਵੈ।"*

ਫਿਰ ਸਭ ਤੋਂ ਵੱਡੀ ਉਪਮਾ ਗੁਰੂ ਪਿਤਾ ਵਿਚ ਦੇਖ ਰਹੇ ਸਨ ਕਿ ੨੨੦੦ ਸਵਾਰ ਪਾਸ ਸਨ ਪਰ ਮਜਾਲ ਕੀ ਕਿਸੇ ਤੇ ਹੱਥ ਚੁੱਕਿਆ ਹੋਵੇ। ਜੋਧੇ ਵੀ ਅਜਿਹੇ ਜਿਨ੍ਹਾਂ ਨੂੰ ਦੇਖਦੇ ਹੀ ਦੁਸ਼ਮਨਾਂ ਦੇ ਸਾਹ ਸੁੱਕਦੇ ਤੇ ਦੋਸ਼ੀ ਥਰ-ਥਰ ਕੰਬਦੇ ਹੋਣ।

**ਸ਼ਾਹਜਹਾਨ ਦੀ ਬਿਮਾਰੀ ਤੇ ਗ੍ਰਿਫ਼ਤਾਰੀ**

ਸੰਨ ੧੬੩੪ ਤੋਂ ਪਿੱਛੋਂ ਸ਼ਾਹਜਹਾਨ ਨੇ ਗੁਰੂ ਘਰ ਦਾ ਮੰਦਾ ਚਿਤਵਨਾ ਬੰਦ ਕਰ ਦਿੱਤਾ ਸੀ ਅਤੇ ੧੬੪੪ ਪਿੱਛੋਂ ਤਾਂ ਸੋਚ ਵੀ ਬਦਲ ਲਈ ਸੀ। ਦਾਰਾ ਦੀ ਬਿਮਾਰੀ ਵੇਲੇ ਜਿਸ ਤਰ੍ਹਾਂ ਤੁਰੰਤ ਹਰੜ ਤੇ ਲੌਂਗ ਗੁਰੂ ਪਾਤਸ਼ਾਹ ਨੇ ਭਿਜਵਾਇਆ ਸੀ ਉਹ ਦੇਖ ਸ਼ਾਹਜਹਾਨ ਨੇ ਭਰੇ ਦਰਬਾਰ ਗੁਰੂ ਹਰਿ ਰਾਇ ਜੀ ਦੀ ਉਪਮਾ ਕਰਦੇ ਕਿਹਾ ਸੀ :

*ਯਹ ਦੁਨੀਆ ਸਭ ਹਿਰਸ ਹਵਾਇ।*
*ਨਹੀਂ ਹਿਰਸ ਜਿਸ ਫ਼ਜ਼ਲ ਖ਼ੁਦਾਇ। ੧੬।*

ਦੋਹਰਾ : *ਜਾ ਕੋ ਫ਼ਜ਼ਲ ਅਲਾਹ,*
*ਤਿਸ ਹਿਰਸ ਬਖੀਲੀ ਨਾਹ।*
***ਮੈਂ ਦੇਖਤ ਜਾਨਤ ਸੁਨਤ ਹੌਂ,***
***ਕਾਮਲ ਘਰ ਨਾਨਕ ਸ਼ਾਹ[1] । ੧੭।***

ਇਹ ਹੁਣ ਸਭ 'ਤੇ ਪ੍ਰਗਟ ਹੋ ਗਿਆ ਸੀ ਕਿ ਗੁਰੂ ਹਰਿ ਰਾਇ ਜੀ ਦਾ ਅਦਬ ਦਾਰਾ ਰੱਜ ਕੇ ਕਰਦਾ ਸੀ। ਉੱਧਰ ਦਾਰਾ ਸ਼ਾਹਜਹਾਨ ਦਾ ਚਹੇਤਾ ਲੜਕਾ ਸੀ ਅਤੇ ਰਾਜ ਡੋਰ ਉਸ ਨੇ ਇਕ ਪ੍ਰਕਾਰ ਦੀ ਦਾਰਾ ਨੂੰ ਹੀ ਸੌਂਪ ਦਿੱਤੀ ਸੀ। ਭਾਵੇਂ ਸ਼ਾਹ ਜਹਾਨ ਨੇ ਆਪਣੇ ਚਾਰੋਂ ਬੇਟਿਆਂ ਨੂੰ ਨਾਇਬ ਬਣਾ ਦਿੱਤਾ ਸੀ ਪਰ ਦਾਰਾ ਫਿਰ ਵੀ ਆਗਰੇ ਵਿਚ ਬਾਪ ਕੋਲ ਹੀ ਰਹਿੰਦਾ ਸੀ। ਦਾਰਾ ਨੂੰ ਪੱਛਮੀ ਸੂਬੇ ਦਿੱਤੇ ਗਏ ਸਨ। ਦਾਰਾ ਨੇ ਇਹ ਯਕੀਨ ਦਿਵਾਇਆ ਸੀ ਕਿ ਕੰਧਾਰ ਫ਼ਤਹ ਕਰਕੇ ਮੁਗ਼ਲ ਸਾਮਰਾਜ ਨਾਲ ਮਿਲਾਏਗਾ, ਇਸ ਕਾਰਨ ਬਹੁਤ ਹੀ ਵੱਡੀ ਫ਼ੌਜ ਲਾਹੌਰ ਤੇ ਮੁਲਤਾਨ ਆਪਣੇ ਹੇਠ ਤਿਆਰ ਕਰ ਲਈ ਸੀ।

ਸ਼ੁਜਾਹ ਕੋਲ ਬੰਗਾਲ, ਔਰੰਗਜ਼ੇਬ ਕੋਲ ਦੱਖਣ ਅਤੇ ਮੁਰਾਦ ਕੋਲ ਗੁਜਰਾਤ ਸੀ।

ਸਤੰਬਰ ੧੬੫੭ ਨੂੰ ਸ਼ਾਹਜਹਾਨ ਬਿਮਾਰ ਹੋਇਆ। ਬਿਮਾਰੀ ਇਤਨੀ ਵਧੀ ਕਿ ਉਹ ਨਿਢਾਲ ਹੋ ਗਿਆ। ਰਾਜ-ਕਾਜ ਦੇ ਕਾਰਜ ਨਿਭਾਉਣ ਜੋਗਾ ਉਹ ਨਹੀਂ ਸੀ ਰਿਹਾ ਤੇ ਦਾਰਾ ਹੀ ਹੁਣ ਸ਼ਾਹਜਹਾਨ ਵੱਲੋਂ ਫ਼ਰਮਾਨ ਤੱਕ ਜਾਰੀ ਕਰਨ ਲੱਗ ਪਿਆ ਸੀ। ਅਪ੍ਰੈਲ ੧੬੫੮ ਨੂੰ ਦਾਰਾ ਨੇ ਆਗਰਾ ਤੋਂ ਸੂਬਿਆਂ ਨੂੰ ਜਾਣ ਵਾਲੀਆਂ ਸੜਕਾਂ ਨੂੰ ਬੰਦ ਕਰ ਦਿੱਤਾ ਤੇ ਭਰਾਵਾਂ ਇਹ ਹੀ ਸਮਝਿਆ ਕਿ ਸ਼ਾਹਜਹਾਨ ਦੀ ਮੌਤ ਹੋ ਗਈ ਹੈ ਤੇ ਦਾਰਾ ਛੁਪਾ ਕੇ ਰੱਖ ਰਿਹਾ ਹੈ।

ਸਭ ਤੋਂ ਪਹਿਲਾਂ ਮੁਰਾਦ ਨੇ ਹੀ ਬਾਦਸ਼ਾਹ ਹੋਣ ਦਾ ਐਲਾਨ ਕੀਤਾ। ਸ਼ੁਜਾਹ ਨੇ ਵੀ ਅਜਿਹਾ ਹੀ ਕਰ ਦਿੱਤਾ। ਔਰੰਗਜ਼ੇਬ ਨੂੰ ਆਗਰੇ ਵਿਚ ਹੋ ਰਹੀ ਕਾਰਵਾਈ

1. ਮਹਿਮਾ ਪ੍ਰਕਾਸ਼, ਸਾਖੀ ੩, ਪਾਤਸ਼ਾਹੀ ਸਤਵੀਂ।

ਦੀਆਂ ਖ਼ਬਰਾਂ ਖੁਫੀਆ ਤੌਰ 'ਤੇ ਭੈਣ ਰੋਸ਼ਨਾਰਾ ਵੱਲੋਂ ਮਿਲ ਰਹੀਆਂ ਸਨ। ਔਰੰਗਜ਼ੇਬ ਨੇ ਮੁਰਾਦ ਨੂੰ ਆਪਣੇ ਨਾਲ ਗੰਢਿਆ ਤੇ ਆਗਰੇ ਵੱਲ ਫ਼ੌਜਾਂ ਦਾ ਮਾਰਚ ਸ਼ੁਰੂ ਕਰ ਦਿੱਤਾ। ਧਰਮਤ ਦੇ ਅਸਥਾਨ 'ਤੇ ਰਾਜਾ ਜਸਵੰਤ ਸਿੰਘ ਤੇ ਕਾਸਮ ਖ਼ਾਨ ਨੇ ਰੋਕਣਾ ਚਾਹਿਆ ਪਰ ਹਾਰ ਹੋਈ। ਮੁਰਾਦ ਅਤੇ ਔਰੰਗਜ਼ੇਬ ਆਗਰੇ ਵੱਲ ਵਧਦੇ ਗਏ। ਸ਼ੁਜਾਹ ਤਾਂ ਸੁਲੇਮਾਨ ਸ਼ਿਕੋਹ ਕੋਲੋਂ ਬਨਾਰਸ ਵਿਖੇ ਹੀ ਹਾਰ ਖਾ ਕੇ ਚੁੱਪ ਕਰ ਗਿਆ ਸੀ।

ਮੁਰਾਦ ਤੇ ਔਰੰਗਜ਼ੇਬ ਦੀਆਂ ਸਾਂਝੀਆਂ ਫ਼ੌਜਾਂ ਨੇ ਦਾਰਾ ਨੂੰ ੪ ਜੂਨ ੧੬੫੮, ਸ਼ਾਮੂ ਗੜ੍ਹ ਦੇ ਅਸਥਾਨ ਤੇ ਕਰਾਰੀ ਹਾਰ ਦਿੱਤੀ। ਸ਼ਾਮੂ ਗੜ੍ਹ, ਆਗਰੇ ਤੋਂ ਪੂਰਬ ਵੱਲ ਦਸ ਮੀਲ 'ਤੇ ਨਿੱਕਾ ਜਿਹਾ ਪਿੰਡ ਸੀ। ਉਥੋਂ ਭੱਜ ਕੇ ਦਾਰਾ ਆਗਰੇ ਆਇਆ ਪਰ ਇਤਨਾ ਸ਼ਰਮਸਾਰ ਸੀ ਕਿ ਬਾਪ ਸ਼ਾਹਜਹਾਨ ਤੱਕ ਨੂੰ ਨਾ ਮਿਲਿਆ। ਪਰ ਪਿਤਾ ਨੇ ਹੌਸਲਾ ਦਿੱਤਾ ਤੇ ਚਿੱਠੀ ਰਾਹੀਂ ਦਿੱਲੀ ਤੇ ਲਾਹੌਰ ਦੀਆਂ ਫ਼ੌਜਾਂ ਤੇ ਖ਼ਜ਼ਾਨੇ ਨੂੰ ਕਬਜ਼ੇ ਵਿਚ ਕਰਕੇ ਡਟ ਕੇ ਮੁਕਾਬਲਾ ਕਰਨ ਲਈ ਕਿਹਾ। ਇਹ ਵੀ ਸੁਝਾਅ ਦਿੱਤਾ ਗਿਆ ਕਿ ਸੁਲੇਮਾਨ ਸ਼ਿਕੋਹ ਦੀਆਂ ਜੇਤੂ ਫ਼ੌਜਾਂ ਦੀ ਉਡੀਕ ਦਿੱਲੀ ਹੀ ਕਰੇ।

ਪਰ ਆਗਰੇ ਵਿਚ ਹਾਲਾਤ ਇਸ ਤੇਜ਼ੀ ਨਾਲ ਬਦਲੇ ਕਿ ਦਾਰਾ ਨੂੰ ਛੇਤੀ ਹੀ ਦਿੱਲੀ ਤੋਂ ਭੱਜ ਕੇ ਪੰਜਾਬ ਜਾਣਾ ਪਿਆ। ਪੰਜਾਬ ਉਸ ਦੀ ਜਾਗੀਰ ਵੀ ਸੀ ਤੇ ਪੰਜਾਬ ਵਿਚ ਉਸਦਾ ਸਨਮਾਨ ਵੀ ਸੀ। ਪੰਜਾਬ ਦਾ ਨਾਇਬ ਗ਼ੈਰਤ ਖ਼ਾਨ ਉਸ ਦਾ ਵਫ਼ਾਦਾਰ ਸਾਥੀ ਵੀ ਸੀ। ਮਾਲ ਧਨ ਵੀ ਦਾਰਾ ਪਾਸ ਬਹੁਤ ਸੀ। ੫ ਜੂਨ ਨੂੰ ਦਿੱਲੀ ਪੁੱਜ ਕੇ ਜਦ ਦਾਰਾ ਨੇ ਲਾਲ ਕਿਲ੍ਹੇ ਤੇ ਕਬਜ਼ਾ ਕਰਨਾ ਚਾਹਿਆ ਤਾਂ ਨਵਾਬ ਦਿੱਲੀ ਨੇ ਰੋਕ ਪਾਈ। ਉਸ ਨੂੰ ਔਰੰਗਜ਼ੇਬ ਨੇ ਇਸਲਾਮ ਦਾ ਵਾਸਤਾ ਤੇ ਤੋਹਫ਼ੇ ਭੇਜ ਕੇ ਆਪਣੇ ਵੱਲ ਦਾ ਕਰ ਲਿਆ ਸੀ। ਦਾਰਾ ਨੇ ਡੇਰੇ ਪੁਰਾਣੇ ਕਿਲ੍ਹੇ ਲਗਾਏ। ਦਾਰਾ ਦਾ ਖ਼ਿਆਲ ਸੀ ਕਿ ਆਗਰਾ ਕਿਲ੍ਹੇ 'ਤੇ ਕਬਜ਼ਾ ਕਰਦਿਆਂ ਔਰੰਗਜ਼ੇਬ ਦਾ ਕੁਝ ਸਮਾਂ ਲੱਗੇਗਾ ਤੇ ਇਤਨੇ ਨੂੰ ਸੁਲੇਮਾਨ ਸ਼ਿਕੋਹ ਵੀ ਪੁੱਜ ਜਾਏਗਾ ਪਰ ਹੋਇਆ ਸਭ ਕੁਝ ਉਲਟ। ੮ ਜੂਨ ਨੂੰ ਆਗਰੇ ਦੇ ਕਿਲ੍ਹੇ 'ਤੇ ਔਰੰਗਜ਼ੇਬ ਨੇ ਕਬਜ਼ਾ ਕਰ ਲਿਆ। ਬਾਪ ਨੂੰ ਕੈਦੀ ਬਣਾ ਕੇ ਦਾਰਾ ਦਾ ਪਿੱਛਾ ਕਰਨ ਲਈ ਉੱਠ ਖੜੋਤਾ। ਹੁਣ ਦਾਰਾ ਪਾਸ ਦੋ ਹੀ ਰਾਹ ਸਨ ਜਾਂ ਤਾਂ ਉਹ ਅਲਾਹਬਾਦ ਜਾ ਕੇ ਪੁੱਤਰ ਦੀਆਂ ਫ਼ੌਜਾਂ ਨਾਲ ਮਿਲੇ ਤੇ ਸ਼ੁਜਾਹ ਨਾਲ ਸੁਲਾਹ ਕਰ ਕੇ ਆਗਰੇ 'ਤੇ ਹੱਲਾ ਕਰੇ ਤੇ ਜਾਂ ਪੰਜਾਬ ਜਾਏ। ਉਸ ਪੰਜਾਬ ਜਾਣਾ ਹੀ ਚੁਣਿਆ। ਉਥੋਂ ਗੁਰੂ ਹਰਿ ਰਾਇ ਜੀ ਨੂੰ ਬੇਨਤੀ ਪੱਤਰ ਲਿਖਿਆ[1] ਕਿ ਉਸ ਦੀ ਮਦਦ ਕਰਨ। ਮੁਹੰਮਦ ਅਕਬਰ ਨੇ ਵੀ 'ਦੀ ਪੰਜਾਬ ਅੰਡਰ ਮੁਗ਼ਲਜ਼' ਦੇ ਪੰਨਾ ੧੯੫ 'ਤੇ ਇਹ ਹੀ ਲਿਖਿਆ ਹੈ ਕਿ ਔਰੰਗਜ਼ੇਬ ਵੱਲੋਂ ਪਿੱਛਾ ਕਰਦੇ ਦੇਖ ਦਾਰਾ ਨੇ ਬੇਨਤੀ ਕੀਤੀ।[2] ਗੁਰੂ ਹਰਿ ਰਾਇ ਜੀ ਨੇ ਔਰੰਗਜ਼ੇਬ ਦੀਆਂ

---

1. ਔਰੰਗਜ਼ੇਬ ਦਾਰਾ ਸ਼ਿਕੋਹ ਆਪਸ ਮਹਿ ਭਯਾ ਜੰਗ।
ਹਾਨ ਯੁੱਧ ਦਾਰਾ ਭਈ, ਤਹਾ ਚੇਤਿਓ ਸਤਿਗੁਰ ਰੰਗ। ੧੧।
(ਮਹਿਮਾ ਪ੍ਰਕਾਸ਼ ਸਾਖੀ ੧੬, ਪਾਤਸ਼ਾਹੀ ੭)

2. Pursued by Aurangzeb he (Dara) begged his help.

ਫ਼ੌਜਾਂ ਨੂੰ ਰੋਕੀ ਰੱਖਿਆ ਤਾਂ ਕਿ ਦਾਰਾ ਨੱਠ ਭੱਜ ਜਾਏ। ਦਾਰਾ ਨੇ ਸੁਲੇਮਾਨ ਸ਼ਿਕੋਹ ਨੂੰ ਲਾਹੌਰ ਪੁੱਜਣ ਲਈ ਕਿਹਾ ਅਤੇ ਗ਼ੈਰਤ ਖ਼ਾਨ ਨੂੰ ਫ਼ੌਜਾਂ ਇਕੱਠੀਆਂ ਕਰਨ ਲਈ।

ਦਾਰਾ ਪਹਿਲਾਂ ਕੀਰਤਪੁਰ ਆਇਆ। ਗੁਰੂ ਜੀ ਦਾ ਗੋਇੰਦਵਾਲ ਹੋਣਾ ਸੁਣ ਉੱਧਰ ਹੀ ਗਿਆ। ਤਲਵਨ ਤੋਂ ਸਤਲੁਜ ਪਾਰ ਕੀਤਾ ਤੇ ਆਪਣੇ ਵਫ਼ਾਦਾਰ ਸਿਪਾਹ ਸਲਾਰ ਦਾਊਦ ਖ਼ਾਨ ਨੂੰ ਦਰਿਆ ਦੀ ਰਾਖੀ 'ਤੇ ਲਗਾਇਆ ਤਾਂ ਕਿ ਔਰੰਗਜ਼ੇਬ ਦੀਆਂ ਫ਼ੌਜਾਂ ਨੂੰ ਰੋਕ ਪਾਈ ਰੱਖੇ।

ਬਿਆਸ ਦਰਿਆ ਗੋਇੰਦਵਾਲ ਤੋਂ ਹੀ ਪਾਰ ਕਰ ਕੇ ਗੁਰੂ ਹਰਿ ਰਾਇ ਜੀ ਦੇ ਦਰਸ਼ਨ ਕੀਤੇ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

*ਦਰਿਆਉ ਉਤਰ ਦਾਰਾ ਸ਼ਿਕੋਂਹ*
*ਸਤਿਗੁਰ ਸੋ ਕੀਆ ਮਿਲਾਪ।*
*ਗੁਰ ਅੰਤਰਜਾਮੀ ਜਾਨਿਆ,*
*ਦੇਖ ਅਮਿਤ ਪ੍ਰਤਾਪ।*

ਉਸ ਦੀ ਦੀਨ ਦਸ਼ਾ ਦੇਖ ਕੇ ਮਹਾਰਾਜ ਨੇ ਧੀਰਜ ਦਿੱਤਾ ਅਤੇ ਕਿਹਾ ਕਿ ਦੁਨੀ ਤੇ ਜਗ ਰਾਜ ਨਾਲੋਂ ਦੀਨ ਦਾ ਰਾਜ ਉੱਤਮ ਤੇ ਬਹੁਤ ਉੱਚਾ ਹੈ। ਉਸ ਨੇ ਬੇਨਤੀ ਕੀਤੀ ਕਿ ਬਿਆਸ ਤੇ ਰਾਵੀ 'ਤੇ ਪਿੱਛਾ ਕਰਨ ਵਾਲਿਆਂ ਨੂੰ ਰੋਕ ਪਾਉਣ ਤਾਂ ਕਿ ਉਹ ਲਾਹੌਰ ਪੁੱਜ ਜਾਏ। ਬੇਨਤੀ ਦੇ ਸ਼ਬਦ ਸਨ : "ਹਮ ਪਾਛੈ ਆਵੈ ਫ਼ੌਜ ਤੇ ਦੋ ਪਹਿਰ ਅਟਕਾਇ।" ਸਤਿਗੁਰ ਨੇ ਆਪਣੀਆਂ ਫ਼ੌਜਾਂ ਨੂੰ ਘਾਟ 'ਤੇ ਦੋ ਪਹਰ ਪਹਿਰਾ ਰੱਖਣ ਦਾ ਹੁਕਮ ਦਿੱਤਾ ਤੇ ਕਿਸੇ ਨੂੰ ਉਤਰਨ ਨਾ ਦਿੱਤਾ। ਪਿੱਛਾ ਕਰਨ ਵਾਲੀਆਂ ਫ਼ੌਜਾਂ ਬਿਟ-ਬਿਟ ਤੱਕਦੀਆਂ ਰਹੀਆਂ।

*"ਸ੍ਰੀ ਸਤਿਗੁਰ ਘਾਟ ਬੰਦ ਕਰ ਲੀਨਾ।*
*ਤੋਪਖ਼ਾਨਾ ਸਨਮੁਖ ਧਰ ਦੀਨਾ।*
*ਦੋ ਪਹਰ ਲੱਗ ਘਾਟ ਬੰਦ ਗੁਰ ਕੀਆ।*
*ਕਾਹੂ ਕੋ ਉਤਰਨ ਨਹੀਂ ਦੀਆ। ੨੮।"*[1]

ਰਾਵੀ ਤੋਂ ਵੀ ਪਾਰ ਉਤਾਰਨ ਵਿਚ ਮਦਦ ਕੀਤੀ। ਚੌਧਰੀ ਲੰਘਾਹ ਦੇ ਪੁੱਤਰ ਸਕੰਦਰ ਨੇ ਆਪਣੀਆਂ ਫ਼ੌਜਾਂ ਦਾ ਪਹਿਰਾ ਰਾਵੀ 'ਤੇ ਰੱਖਿਆ।

੨੩ ਜੁਲਾਈ, ੧੬੫੮ ਨੂੰ ਦਾਰਾ ਲਾਹੌਰ ਪੁੱਜਾ। ੩੦,੦੦੦ ਤੋਂ ਵੱਧ ਫ਼ੌਜ ਇਕੱਠੀ ਕਰ ਲਈ। ਪਹਾੜੀ ਰਾਜਿਆਂ ਨੇ ਵੀ ਇਮਦਾਦ ਦਿੱਤੀ। ਪਹਾੜੀ ਰਾਜਿਆਂ ਵਿਚ ਇਕ ਉੱਘਾ ਨਾਂ ਰਾਜਰੂਪ ਸਿੰਘ ਦਾ ਹੈ, ਜਿਸ ਨੂੰ ਮਿਲਣ ਵੇਲੇ ਦਾਰਾ ਦੀ ਬੇਗ਼ਮ ਨਾਦਿਰਾ ਨੇ 'ਬੇਟਾ' ਕਹਿ ਕੇ ਬੁਲਾਇਆ। ਤਿਆਰੀਆਂ ਤਾਂ ਠੀਕ ਹੋ ਗਈਆਂ ਸਨ ਪਰ ਦਾਰਾ ਦਾ ਔਰੰਗਜ਼ੇਬ ਬਾਰੇ ਅੰਦਾਜ਼ਾ ਗ਼ਲਤ ਨਿਕਲਿਆ। ਦਾਰਾ ਦਾ ਅਨੁਮਾਨ ਸੀ ਕਿ ਔਰੰਗਜ਼ੇਬ ਲਾਹੌਰ ਪਹੁੰਚਣ ਨੂੰ ਬਹੁਤ ਸਮਾਂ ਲਗਾਏਗਾ ਪਰ ਉਸ ਦਾ ਇਕ

---

1. ਮਹਿਮਾ ਪ੍ਰਕਾਸ਼ ਸਾਖੀ ੧੬, ਪਾਤਸ਼ਾਹੀ ਸਤਵੀਂ।

ਜਰਨੈਲ ੨ ਅਗਸਤ ਨੂੰ ਸਤਲੁਜ ਕਿਨਾਰੇ ਪੁੱਜ ਗਿਆ। ਦਾਊਦ ਖ਼ਾਨ ਦੀਆਂ ਫ਼ੌਜਾਂ ਨੂੰ ਪਹਿਰਾ ਦੇਂਦੇ ਦੇਖ ਉਸ ਨੇ ੬੦ ਮੀਲ ਉੱਪਰ ਰੋਪੜ ਤੋਂ ਸਤਲੁਜ ਪਾਰ ਕੀਤਾ ਤੇ ਬੇੜੀਆਂ 'ਤੇ ਹੀ ਦਾਊਦ ਖ਼ਾਨ 'ਤੇ ਹੱਲਾ ਬੋਲਿਆ। ਦਾਊਦ ਖ਼ਾਨ ਤਲਵਨ ਨੂੰ ਛੱਡ ਕੇ ਸੁਲਤਾਨਪੁਰ ਵੱਲ ਚਲਾ ਗਿਆ। ਔਰੰਗਜ਼ੇਬ ਦੀ ਦੂਜੀ ਫ਼ੌਜੀ ਟੁਕੜੀ ਨੇ ੭ ਅਗਸਤ ਨੂੰ ਸਤਲੁਜ ਪਾਰ ਕੀਤਾ। ਦਾਰਾ ਨੇ ਦਾਊਦ ਖ਼ਾਨ ਨੂੰ ਲਿਖਿਆ ਕਿ ਉਹ ਆ ਰਹੀਆਂ ਫ਼ੌਜਾਂ ਨੂੰ ਬਿਆਸ ਦੇ ਉਰਲੇ ਕਿਨਾਰੇ ਰੋਕੇ।

ਔਰੰਗਜ਼ੇਬ ਵੀ ਪਿੱਛੇ ਆ ਰਿਹਾ ਸੀ। ਉਸ ਚਲਾਕੀ ਦਾ ਸਹਾਰਾ ਲਿਆ। ਦਾਊਦ ਦੀ ਇਕ ਜਾਅਲੀ ਚਿੱਠੀ ਜਿਸ ਵਿਚ ਔਰੰਗਜ਼ੇਬ ਨੂੰ ਯਕੀਨ ਦਿਲਵਾਇਆ ਕਿ ਉਹ ਪਹਿਲਾ ਮੌਕਾ ਮਿਲਦੇ ਹੀ ਦਾਰਾ ਨੂੰ ਪਕੜ ਕੇ ਪੇਸ਼ ਕਰੇਗਾ, ਐਸੇ ਢੰਗ ਨਾਲ ਭਿਜਵਾਈ ਕਿ ਦਾਰਾ ਦੇ ਹੱਥ ਆ ਜਾਏ। ਦਾਰਾ ਸ਼ੱਕੀ ਹੋ ਗਿਆ। ਉਧਰੋਂ ਕਾਬਲ ਦੇ ਨਵਾਬ ਮਹਾਬਤ ਖ਼ਾਨ ਨੇ ਮਦਦ ਦੇਣ ਤੋਂ ਇਨਕਾਰ ਕਰ ਦਿੱਤਾ। ਘਬਰਾਇਆ ਹੋਇਆ ਦਾਰਾ ਪਹਿਲਾਂ ਮੁਲਤਾਨ ਵੱਲ ਨੱਸਿਆ। ਔਰੰਗਜ਼ੇਬ ਪਿੱਛਾ ਕਰਦਾ ਆ ਰਿਹਾ ਸੀ। ੧੪ ਅਗਸਤ ਨੂੰ ਔਰੰਗਜ਼ੇਬ ਰੋਪੜ ਪੁੱਜਾ। ਇਕ ਮਹੀਨਾ ਰੋਪੜ ਹੀ ਰੁਕਿਆ।[1] ਇਥੇ ਹੀ ਉਸਨੂੰ ਦਾਰਾ ਦੇ ਭੱਜ ਉਠਣ ਦੀ ਖ਼ਬਰ ਪੁੱਜੀ। ਖ਼ਲੀਲ-ਉਲਾਹ ਉਸ ਸਮੇਂ ਗੜ੍ਹਸ਼ੰਕਰ ਸੀ ਅਤੇ ਉਸਨੇ ਤਾਹਰ ਖ਼ਾਨ ਨੂੰ ਭਜਾਇਆ ਕਿ ਲਾਹੌਰ ਪੁੱਜ ਕੇ ਦਾਰਾ ਦੀ ਛੱਡੀ ਹੋਈ ਦੌਲਤ ਤੇ ਜੰਗੀ ਸਾਮਾਨ ਨੂੰ ਲੁੱਟਣ ਤੋਂ ਬਚਾਏ। ਪਿੱਛੇ-ਪਿੱਛੇ ਖ਼ਲੀਲ-ਉਲਾਹ ਖ਼ਾਨ ਵੀ ਪੁੱਜ ਗਿਆ। ਔਰੰਗਜ਼ੇਬ ਨੇ ਲਾਹੌਰ ਜਾਣ ਦੀ ਥਾਂ ਮੁਲਤਾਨ ਦਾਰਾ ਦਾ ਪਿੱਛਾ ਕੀਤਾ। ਦਾਰਾ ਇਤਨਾ ਘਬਰਾਇਆ ਹੋਇਆ ਸੀ ਕਿ ਦਾਊਦ ਜਿਹੇ ਵਫ਼ਾਦਾਰ ਜਰਨੈਲਾਂ 'ਤੇ ਸ਼ੱਕ ਕਰਕੇ ਉਸ ਨੂੰ ਬਰਖ਼ਾਸਤ ਕਰ ਦਿੱਤਾ ਤੇ ਇਹ ਹੀ ਦਾਊਦ ਫਿਰ ਉਸਦੀ ਜਾਨ ਦਾ ਲਾਗੂ ਹੋਇਆ। ਸਿੰਧ ਵਿਚ ਵਿਚਰਦਿਆਂ ਹੀ ਉਸਦੀ ਬੇਗ਼ਮ ਨਾਦਿਰਾ ਦੀ ਮ੍ਰਿਤੂ ਹੋ ਗਈ। ਜਿਸ ਸਿੰਧ ਦੇ ਸਰਦਾਰ ਮਲਕ ਜੀਵਨ ਜੂਨਾ ਪਾਸ ਉਹ ਰਹਿ ਰਿਹਾ ਸੀ, ਉਸ ਨੇ ਹੀ ਬੇੜੀਆਂ ਵਿਚ ਜਕੜ ਦਾਰਾ ਤੇ ਉਸਦੇ ਬੇਟੇ ਸਿਪਰ ਸ਼ਿਕੋਹ ਨੂੰ ਔਰੰਗਜ਼ੇਬ ਪਾਸ ਦਿੱਲੀ ਭੇਜਿਆ, ਜਿਥੇ ਜ਼ਲੀਲ ਕਰਕੇ ਮਾਰ ਦਿੱਤਾ ਗਿਆ।

---

1. ਮਹਾਨ ਕੋਸ਼ ਦੇ ਲਿਖਾਰੀ ਦਾ ਖ਼ਿਆਲ ਹੈ ਕਿ ਗੁਰੂ ਹਰਿ ਰਾਇ ਜੀ ਦੇ ਬਾਈ ਸੌ ਸਵਾਰਾਂ ਨੇ ਦਾਰਾ ਨੂੰ ਬਚਾਉਣ ਲਈ ਬਿਆਸਾ ਦਰਿਆ ਦਾ ਕੰਢਾ ਰੋਕੀ ਰਖਿਆ ਤੇ ਔਰੰਗਜ਼ੇਬ ਦੀ ਫ਼ੌਜ ਨੂੰ ਵਧਣ ਨਾ ਦਿੱਤਾ। ਇਤਨੇ ਨੂੰ ਦਾਰਾ ਮੁਲਤਾਨ ਵੱਲ ਨਿਕਲ ਗਿਆ।

(ਮਹਾਨ ਕੋਸ਼—ਸਫ਼ਾ ੬੩੦)

ਪਰ ਇਹ ਜੱਚਦਾ ਨਹੀਂ ਕਿਉਂਕਿ ਗੁਰੂ ਜੀ ਨੇ ਦਾਰਾ ਨੂੰ ਪਾਰ ਲੰਘਾ ਦਿੱਤਾ ਸੀ ਤੇ ਆਪੂੰ ਕੀਰਤਪੁਰ ਆ ਗਏ ਸਨ।

"ਮਹਾ ਡੰਕਾ ਕਰ ਕੀਰਤਪੁਰ ਗਏ।
ਮਹਾਂ ਆਨੰਦ ਮੰਗਲ ਸੁਖ ਭਏ।"

(ਮਹਿਮਾ ਪ੍ਰਕਾਸ਼ ਸਾਖੀ ੧੬, ਪਾਤਸ਼ਾਹੀ ਸਤਵੀਂ)

ਖੁਲਾਸਾਤੁਤ ਤਵਾਰੀਖ਼ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਆਪਣੀ ਫ਼ੌਜ ਨੂੰ ਦਰਿਆ ਕੰਢੇ ਖੜ੍ਹਾ ਕੀਤਾ ਸੀ ਪਰ ਝੜਪ ਕੋਈ ਨਹੀਂ ਸੀ ਹੋਈ।

ਦਾਰਾ ਬੇਸ਼ੱਕ ਮੁਗ਼ਲ ਤਖ਼ਤ ਲੈਣ ਵਿਚ ਕਾਮਯਾਬ ਨਾ ਹੋਇਆ, ਪਰ ਇਕ ਫ਼ਕੀਰ, ਸਾਦਿਕ ਤੇ ਆਲਮ ਕਰਕੇ ਉਸਦਾ ਨਾਂ ਸਦਾ ਜ਼ਿੰਦਾ ਰਹੇਗਾ। ਉਸ ਨੇ ਸਫ਼ੀਨਤ-ਉਲ-ਔਲਿਆ, ਮਜਮਾ-ਉਲ-ਬਹਿਰੀਨ (ਦੋ ਸਾਗਰਾਂ ਦਾ ਸੰਗਮ, ਜਿਸ ਵਿਚ ਹਿੰਦੂ-ਮੁਸਲਮਾਨ ਵਿਚਾਰਾਂ ਦੀ ਸਾਂਝ ਦੱਸੀ ਸੀ) ਅਤੇ ਸਰ-ਇ-ਅਸਰਾਰ (ਵੱਡਾ ਰਹਸ, ਜੋ ਪੁਰਾਤਨ ਗਰੰਥਾਂ ਦਾ ਤਰਜਮਾ ਸੀ) ਲਿਖੀਆਂ। ਉਸਦਾ ਤਖ਼ੱਲਸ ਕਾਦਿਰੀ ਸੀ। ਸਿੱਖ ਇਤਿਹਾਸਕਾਰ ਦਾਰਾ ਨੂੰ 'ਗੁਰੂ ਹਰਿ ਰਾਇ ਸਾਹਿਬ ਦਾ ਸਾਦਿਕ' ਕਰਕੇ ਲਿਖਦੇ ਹਨ।

**ਔਰੰਗਜ਼ੇਬ ਪਾਸ ਸ਼ਿਕਾਇਤਾਂ**

ਠੀਕ ਲਿਖਿਆ ਹੈ ਮਹਿਮਾ ਪ੍ਰਕਾਸ਼ ਨੇ ਕਿ ਪਿਉ ਦੀ ਛਾਤੀ ਅਤੇ ਭਰਾਵਾਂ ਦੇ ਸਿਰ 'ਤੇ ਪੈਰ ਰੱਖ ਕੇ ਔਰੰਗਜ਼ੇਬ ਤਖ਼ਤ 'ਤੇ ਬੈਠਾ ਸੀ। 'ਕਾਟਾ ਸੀਸ ਤਖ਼ਤ ਪਗ ਧਰਾ।' ਕਈ ਖ਼ੂਨ ਦੇ ਦਰਿਆ ਉਸ ਤਰੇ। ਕਈ ਸਿਰਾਂ ਦੇ ਮੀਨਾਰ ਬਣਾਏ। ਕਈ ਬੇਦੋਸ਼ੇ ਮਾਰੇ। ਕਈ ਰੱਬ ਦੇ ਪਿਆਰੇ ਮੌਤ ਦੇ ਘਾਟ ਉਤਾਰੇ। 'ਫ਼ਕੀਰਾਂ ਸੋ ਮਨ ਧਰੇ ਅਦਾਵਤ।' ਕਾਜ਼ੀਆਂ ਮੌਲਾਣਿਆਂ, ਮੁਫ਼ਤੀਆਂ ਨੂੰ ਚਾਂਦੀ ਦੇ ਸਿੱਕਿਆਂ ਨਾਲ ਤੋਲ ਖ਼ਰੀਦਿਆ। ਆਪਣੇ ਆਪ ਨੂੰ ਇਸਲਾਮ ਦਾ ਰਾਖਾ ਤੇ ਹਿੰਦੁਸਤਾਨ ਨੂੰ ਇਸਲਾਮੀ ਸ਼ਰਹ ਦਾ ਘਰ ਬਣਾਉਣ ਦਾ ਐਲਾਨ ਕੀਤਾ।

ਪਹਿਲੀ ਵੱਡੀ ਸ਼ਿਕਾਇਤ ਧੀਰ ਮੱਲ ਦੀ ਹੀ ਪੁੱਜੀ ਕਿ ਉਸ ਨੂੰ ਹੱਕ ਦਿਲਵਾਇਆ ਜਾਵੇ ਕਿਉਂਕਿ ਉਹ ਵੱਡਾ ਹੈ। ਔਰੰਗਜ਼ੇਬ ਨੇ ਗੱਲ ਨਾ ਗੌਲੀ ਕਿਉਂਕਿ ਆਪ ਹੀ ਤਾਂ ਉਹ ਛੋਟਾ ਸੀ। ਫਿਰ ਸ਼ਿਕਾਇਤ ਹੋਈ ਕਿ ਦਾਰਾ ਦੀ ਮਦਦ ਕੀਤੀ ਹੈ ਤੇ 'ਮਨ ਮੈ ਨ ਧਾਰਾ ਡਰ ਜ਼ਰਾ ਭਰ ਸ਼ਾਹਿ ਕੋ।'[1] ਔਰੰਗਜ਼ੇਬ ਭਾਵੇਂ ਤਖ਼ਤ ਦੀ ਸੰਭਾਲ ਕਰਨ ਵਿਚ ਰੁੱਝਿਆ ਹੋਇਆ ਸੀ ਪਰ ਫਿਰ ਵੀ ਉਸਨੇ ਪੰਜਾਬ ਦੇ ਨਵਾਬ ਖ਼ਲੀਲ ਉੱਲਾ ਖ਼ਾਨ ਨੂੰ ਨਜਿੱਠਣ ਲਈ ਲਿਖਿਆ।

**ਹੱਲੇ ਸਭ ਨਿਸਫ਼ਲ**

ਤਵਾਰੀਖ਼ ਗੁਰੂ ਖ਼ਾਲਸਾ ਨੇ ਤਿੰਨ ਹਮਲਿਆਂ ਦਾ ਜ਼ਿਕਰ ਕੀਤਾ ਹੈ। ਸਭ ਤੋਂ ਪਹਿਲਾਂ ਦਸ ਹਜ਼ਾਰੀ ਮਨਸਬ ਵਾਲਾ ਜ਼ਾਲਮ ਖ਼ਾਨ ਫ਼ੌਜਾਂ ਦੇ ਕੇ ਭੇਜਿਆ ਗਿਆ। ਅਜੇ ਉਸ ਚਾਰ ਕੁ ਪੜਾਅ ਕੀਤੇ ਸਨ ਕਿ ਕੱਚਾ ਮਾਸ ਖਾਣ ਕਰ ਕੇ, ਪੇਟ ਅਜਿਹਾ ਸੂਲ ਪਿਆ ਕਿ ਉਥੇ ਹੀ ਮਰ ਗਿਆ। ਫ਼ੌਜਾਂ ਵਾਪਸ ਮੁੜ ਗਈਆਂ। ਮਹਿਮਾ ਪ੍ਰਕਾਸ਼ ਨੇ ਨਾਮ ਤਾਂ ਨਹੀਂ ਲਿਖਿਆ ਪਰ ਸਾਫ਼ ਲਿਖਿਆ ਹੈ ਕਿ : ਇਕ ਅਮੀਰ ਫ਼ੌਜ ਲੈ ਕੇ ਚੜ੍ਹ ਆਇਆ ਤੇ ਅਜੇ ਇਕ ਮੰਜ਼ਲ ਕੀਤੀ ਹੀ ਸੀ ਕਿ—

*"ਤਿਸ ਅਮੀਰ ਕੋ ਰੋਗ ਕਛੁ ਭਇਆ।*
*ਬਢਾ ਰੋਗ ਤਹਾ ਹੀ ਮਰ ਗਿਆ।"* (ਸਾਖੀ ੧੭, ਪਾਤਸ਼ਾਹੀ ੭)

ਫਿਰ ਕੰਧਾਰ ਦੇ ਦੂਰੀਦੇ ਖ਼ਾਨ ਨੂੰ ਭੇਜਿਆ ਗਿਆ ਪਰ ਉਸ ਨੂੰ ਸੁੱਤੇ ਹੀ ਦੁਸ਼ਮਨਾਂ ਨੇ ਕਤਲ ਕਰ ਦਿੱਤਾ। ਫ਼ੌਜ ਵਿਚ ਭਗਦੜ ਮੱਚ ਗਈ।

---

1. ਸ੍ਰੀ ਗੁਰੂ ਪੰਥ ਪ੍ਰਕਾਸ਼, ਜਿਲਦ ਦੂਜੀ, ਪੰਨਾ ੮੯੨।

ਤੀਜੀ ਵਾਰ ਸਹਾਰਨਪੁਰ ਦੇ ਨਾਹਰ ਖ਼ਾਨ ਨੇ ਚੜ੍ਹਾਈ ਕੀਤੀ। ਦਾਮਲਾ ਪਿੰਡ (ਜਗਾਧਰੀ ਨੇੜੇ) ਪੁੱਜਾ ਹੀ ਸੀ ਕਿ ਫ਼ੌਜਾਂ ਵਿਚ ਹੈਜ਼ੇ ਦੀ ਵਬਾ ਫੈਲ ਗਈ। ਕਿਤਨੇ ਹੀ ਥਾਂ ਮਾਰੇ ਗਏ ਤੇ ਬਾਕੀਆਂ ਅੱਗੇ ਜਾਣ ਤੋਂ ਇਨਕਾਰ ਕਰ ਦਿੱਤਾ।[1] ਹੁਣ ਤਾਂ ਜਿਸਨੂੰ ਵੀ ਹੁਕਮ ਹੋਵੇ, ਉਹ ਟਾਲ ਜਾਏ ਜਾਂ ਮੁੜ ਆਵੇ।

ਮੈਕਾਲਿਫ਼ ਦੇ ਕਹਿਣ ਅਨੁਸਾਰ ਔਰੰਗਜ਼ੇਬ ਨੇ ਆਪਣੀ ਹੱਥੀਂ ਲਿਖੀ ਚਿੱਠੀ ਸ਼ਿਵ ਦਿਆਲ ਹੱਥ ਭੇਜੀ। ਸ਼ਿਵ ਦਿਆਲ ਨੇ ਕਿਹਾ ਸੀ ਕਿ ਗੁਰੂ ਨਾਨਕ ਦਾ ਘਰ ਬੇਲਾਗ ਸੱਚੇ ਫ਼ਕੀਰਾਂ ਦਾ ਹੈ। ਬੁੱਤ ਪ੍ਰਸਤੀ, ਧੂਣੀ ਰਮਾਣੀ, ਕਬਰਾਂ ਪੂਜਣੀਆਂ, ਜਟਾਵਾਂ ਵਧਾਉਣੀਆਂ ਤੇ ਕੋਈ ਬਣਾਵਟ ਦੀ ਗੱਲ ਸਿੱਖ ਘਰ ਵਿਚ ਨਹੀਂ ਹੈ। ਕੇਵਲ ਰੱਬ ਦੀ ਬੰਦਗੀ ਤੇ ਸ਼ੁੱਭ ਕਰਮ ਕਰਨਾ ਉਨ੍ਹਾਂ ਦਾ ਪੇਸ਼ਾ ਹੈ। ਚਿੱਠੀ ਵਿਚ ਇਹ ਵੀ ਲਿਖਿਆ :

*'ਘਰ ਨਾਨਕ ਫ਼ਕਰ ਬਰਾਬਰ ਬੀਨ*
*ਕਹੇ ਮਦਤ ਦਾਰਾ ਕੀ ਕੀਨ।'*

ਚਿੱਠੀ ਮਿਲਦੇ ਹੀ ਗੁਰੂ ਜੀ ਨੇ ਸੰਗਤ ਬੁਲਾਈ। ਵਿਚਾਰਾਂ ਹੋਈਆਂ। ਬਹੁਤਿਆਂ ਦਾ ਵਿਚਾਰ ਸੀ ਕਿ ਗੁਰੂ ਜੀ ਨੂੰ ਦਿੱਲੀ ਜਾਣਾ ਚਾਹੀਦਾ ਹੈ ਤਾਂ ਕਿ ਹੋਰ ਬਖੇੜਾ ਨਾ ਵਧੇ। ਮਹਾਰਾਜ ਨੇ ਵਿਚਾਰਾਂ ਸੁਣਨ ਮਗਰੋਂ ਨਿਰਣਾ ਦਿੱਤਾ ਕਿ ਜੋ ਤੁਸੀਂ ਕਹਿ ਰਹੇ ਹੋ ਇਹ ਕੂਹਣੀ ਰਾਜਨੀਤੀ ਹੈ ਅਤੇ ਮੈਂ ਧਰਮ ਕੀਤਾ ਹੋਇਆ ਹੈ ਕਿ ਸ਼ਾਤਰ ਔਰੰਗਜ਼ੇਬ ਦੇ ਮੂੰਹ ਨਹੀਂ ਲੱਗਣਾ, ਮਿਲਣਾ ਤਾਂ ਇਕ ਪਾਸੇ ਰਿਹਾ। ਡਰ ਡਰਾਵੇ, ਹੱਲੇ ਹਮਲੇ, ਗੁਰੂ ਘਰ ਦਾ ਕੁਝ ਨਹੀਂ ਵਿਗਾੜ ਸਕਦੇ।

**ਗੁਰੂ ਹਰਿ ਰਾਇ ਜੀ ਦਾ ਮੋੜਵਾਂ ਉੱਤਰ**

*'ਸਿਰ ਊਪਰ ਠਾਢਾ ਗੁਰ ਸੂਰਾ।'*

ਫੇਰ ਮੇਰਾ ਉਸ ਨਾਲ ਕੋਈ ਵਾਸਤਾ ਵੀ ਨਹੀਂ ਹੈ। ਦੂਜੇ, ਉਹ ਚਾਤੁਰਬਾਜ਼ ਹੈ। ਤੀਜੇ, ਉਸਨੇ ਬਾਪ ਨੂੰ ਕੈਦੀ ਤੇ ਭਰਾਵਾਂ ਨੂੰ ਕਤਲ ਕਰਕੇ ਤਖ਼ਤ ਹਥਿਆਇਆ ਹੈ। ਐਸੇ ਨੂੰ ਮਿਲਣਾ ਸੋਭਾ ਨਹੀਂ ਦੇਂਦਾ। ਚੌਥੇ, ਉਹ ਖ਼ੁਦਾ-ਪ੍ਰਸਤਾਂ ਫ਼ਕੀਰਾਂ, ਸਾਧਾਂ ਅਤੇ ਦਾਰਾ ਵਰਗੇ ਸਾਦਿਕਾਂ ਨੂੰ ਚੁਣ-ਚੁਣ ਕੇ ਕਤਲ ਕਰ ਰਿਹਾ ਹੈ। ਸੋ ਬਿਲਕੁਲ ਨਹੀਂ ਜਾਣਾ।

ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ ਕੇਵਲ ਇਤਨਾ ਹੀ ਲਿਖਿਆ :

*ਤੁਮ ਸੌ ਹਮ ਸੌ ਨਾਹੀ ਕਛ ਕਾਮ।*
*ਰਾਖੇ ਨਹੀਂ ਮੁਲਖ, ਦੇਨੇ ਨਹੀਂ ਦਾਮ।*

---

1. ਪੁਨਿ ਔਰ ਅਮੀਰ ਕੀਆ ਤਾ ਕੀ ਠੌਰ।
ਤਾਂ ਕੋ ਰੋਗ ਭਇਆ ਕਛੁ ਔਰ।
ਕੇਤਕ ਬਾਰੀ ਫ਼ੌਜ ਪਠਾਈ।
ਜੋ ਗੁਰ ਪਰ ਕਰੇ ਚੜ੍ਹਤੀ ਜਾਈ। ੨੬। (ਸਾਖੀ ੧੭)

ਚਿੱਠੀ ਪੜ੍ਹ ਔਰੰਗਜ਼ੇਬ ਬਹੁਤ ਸਟਪਟਾਇਆ। 'ਪੜ੍ਹ ਬਾਦਸ਼ਾਹ ਅਤਿ ਕੋਪ ਰਿਸਾਇਆ।' ਦਰਬਾਰ ਵਿਚ ਕਿਹਾ ਕਿ ਇਕ ਤਾਂ ਮੇਰਾ ਹੁਕਮ ਨਹੀਂ ਸੁਣਦੇ, ਦੂਜੇ ਦਾਰਾ ਮਰ ਗਏ ਦੀ ਸਿਫ਼ਤ ਕਰਦੇ ਹਨ। ਤੁਰੰਤ ਪੇਸ਼ ਹੋਣ ਲਈ ਕਹਿਆ ਜਾਏ। ਕੁਝ ਦਰਬਾਰੀਆਂ ਤੇ ਖ਼ਾਸ ਕਰ ਰਾਜਪੂਤ ਰਾਜਿਆਂ ਅਤੇ ਮਿਰਜ਼ਾ ਰਾਜਾ ਜੈ ਸਿੰਘ ਨੇ ਵੀ ਕਹਿਆ ਨਿਮਰਤਾ ਸਹਿਤ ਲਿਖੋ ਤਾਂ ਉਹ ਜ਼ਰੂਰ ਆਉਣਗੇ। ਸੋ 'ਬਾਹਰ ਸਲੂਕ, ਅੰਤਰ ਕਪਟ' ਰੱਖ ਪ੍ਰੇਮ ਸਹਿਤ ਲਿਖਿਆ।

**ਹੋਰ ਚਿੱਠੀ**

ਬੂਟੇ ਸ਼ਾਹ ਤਾਰੀਖ਼ੇ ਪੰਜਾਬ ਵਿਚ ਗੁਰੂ ਹਰਿ ਰਾਇ ਜੀ ਨੂੰ ਦਿੱਲੀ ਬੁਲਾਉਣ ਦਾ ਇਕ ਕਾਰਨ ਇਹ ਲਿਖਦਾ ਹੈ ਕਿ ਇਕ ਦਿਨ ਔਰੰਗਜ਼ੇਬ ਨਿੱਜੀ ਸੇਵਕਾਂ ਨਾਲ ਗੱਲ ਕਰ ਰਹਿਆ ਸੀ ਤਾਂ ਉਸ ਕਿਹਾ ਕਿ ਉਸਨੇ ਬੜੇ ਬੜੇ ਰਿਆਜ਼ਾਂ ਕਰਨ ਵਾਲਿਆਂ ਨਾਲ ਮੁਲਾਕਾਤ ਕੀਤੀ ਹੈ ਪਰ ਜਿਸਦੀ ਮੁਲਾਕਾਤ ਨਾਲ ਮਨ ਟਿਕੇ, ਐਸਾ ਕੋਈ ਨਹੀਂ ਡਿੱਠਾ। ਇਹ ਸੁਣ ਇਕ ਨੇ ਕਿਹਾ ਐਸਾ ਤਾਂ ਕੇਵਲ ਇਕ (ਗੁਰੂ) ਹਰਿ ਰਾਇ ਹੈ ਜਿਹੜਾ ਰੌਸ਼ਨ ਦਿਲ ਹੈ ਅਤੇ ਕਰਾਮਾਤੀ ਸ਼ਖ਼ਸੀਅਤ ਹੈ। ਸੋ ਇਕ ਚਿੱਠੀ ਬੜੀ ਨਿਮਰਤਾ ਨਾਲ ਲਿਖੀ ਤੇ ਮੁਲਾਕਾਤ ਦਾ ਬੇਹੱਦ ਸ਼ੌਕ ਦਰਸਾਇਆ।

**ਰਾਮ ਰਾਇ ਜੀ ਨੂੰ ਦਿੱਲੀ ਭੇਜਣਾ**

ਔਰੰਗਜ਼ੇਬ ਵੱਲੋਂ ਨਿਮਰਤਾ ਵਾਲੀ ਚਿੱਠੀ ਪਾ ਕੇ ਗੁਰੂ ਜੀ ਨੇ ਬਾਬਾ ਰਾਮ ਰਾਇ ਜੀ ਨੂੰ ਦਿੱਲੀ ਭੇਜਣ ਦਾ ਫ਼ੈਸਲਾ ਕੀਤਾ। ਬਾਬਾ ਜੀ ਦੀ ਉਮਰ ੧੧ ਕੁ ਸਾਲ ਦੀ ਸੀ। ਗੁਣਾਂ ਨਾਲ ਉਹ ਭਰਪੂਰ ਸਨ ਅਤੇ ਗੁਰੂ ਮਿਹਰ ਸਦਕਾ ਸ਼ਕਤੀਆਂ ਦੇ ਵੀ ਮਾਲਕ ਬਣੇ।

*'ਸੁਤਹ ਸਿਧ ਗੁਨ ਸਕਤ ਅਪਾਰ।'*

ਗੁਰੂ ਹਰਿ ਰਾਇ ਜੀ ਨੇ ਰਹਿਮਤ ਕਰਦੇ ਕਹਿਆ ਕਿ ਬੇਟਾ ਮਨ ਵਿਚ ਸ਼ੰਕਾ ਨਹੀਂ ਲਿਆਉਣਾ, ਭੈ ਨਹੀਂ ਰੱਖਣਾ, ਕਰਾਮਾਤਾਂ ਨਹੀਂ ਦਿਖਲਾਉਣੀਆਂ ਕਿਉਂਕਿ—

*'ਸਿਧ ਪ੍ਰਗਟ ਕਰਨੀ ਜਗਤ, ਨਹੀਂ ਸੰਤਨ ਕੋ ਕਾਮ।'*
*ਨਿਹਕਾਮੀ ਨਿਰਭਗਤ ਸਦਾ ਸ਼ਾਂਤ ਸਹਜ ਸੁਖ ਧਾਮ।*

ਸ਼ਾਹ ਨੂੰ ਖ਼ੁਸ਼ ਕਰਨ ਲਈ ਖ਼ੁਸ਼ਾਮਦ ਕਦਾਚਿਤ ਨਹੀਂ ਕਰਨੀ।

*'ਸ਼ਾਹਿ ਕੀ ਖ਼ੁਸ਼ਾਮਦ ਖੁਸ਼ੀ ਕੇ ਹੇਤ ਮਤ ਕਿਤ।'*[1]
*ਔਰੰਗਜ਼ੇਬ ਜੋ ਪੂਛੈ ਸੋ ਸਤ ਕਹ ਦੀਜੈ*
*ਕਛ ਕਰਾਮਾਤ ਪ੍ਰਗਟ ਨਹੀਂ ਕੀਜੈ। (੫)*[2]

ਤਵਾਰੀਖ਼ ਗੁਰੂ ਖਾਲਸਾ ਦੇ ਕਥਨ ਅਨੁਸਾਰ ਸਿੱਖ ਘਰ ਦੀ ਪੂਰਨ ਮਰਯਾਦਾ ਸਮਝਾਈ ਤੇ ਥਾਪੀ ਦੇਂਦੇ ਕਿਹਾ :

'ਅਸੀਂ ਤੇਰੇ ਅੰਗ-ਸੰਗ ਸਹਾਇਕ ਹਾਂ। ਤੇਰੀ ਰਸਨਾ ਪਰ ਗੁਰੂ ਨਾਨਕ ਸਾਹਿਬ

1. ਸ੍ਰੀ ਗੁਰੂ, ਪੰਥ ਪ੍ਰਕਾਸ਼, ਪੂਰਬਾਰਧ ਬਿਸ਼੍ਰਾਮ ੩੦।
2. ਸਾਖੀ ੧੯, ਪਾਤਸ਼ਾਹੀ ਸਤਵੀਂ, ਮਹਿਮਾ ਪ੍ਰਕਾਸ਼।

ਦੀ ਸ਼ਕਤੀ ਨਿਵਾਸ ਕਰੇਗੀ। ਜੋ ਕੁਛ ਚਾਹੇਂਗਾ, ਉਹ ਰੰਗ ਵਰਤ ਜਾਏਗਾ, ਪਰ ਸੰਭਲ ਕੇ ਵਰਤਣਾ, ਆਪਣੇ ਵੱਡਿਆਂ ਦੀ ਮਹਿਮਾ ਤੇ ਸਚਿਆਈ ਪ੍ਰਗਟ ਕਰਦੇ ਰਹਿਣਾ, ਡਰਨਾ ਨਹੀਂ। ਫਿਰ ਗੁਰੂ ਅਮਰਦਾਸ ਜੀ ਦਾ ਫੁਰਮਾਨ ਯਾਦ ਕਰਾਂਦਿਆਂ ਕਿਹਾ : ਤ੍ਰਿਸ਼ਨਾ ਦਾ ਤਿਆਗਣਾ ਅਤੇ ਰੱਬ ਦੇ ਭੈ ਵਿਚ ਰਹਿਣਾ ਹੀ ਸਰੇਸ਼ਟ ਕਰਨੀ ਹੈ।

*'ਤ੍ਰਿਸ਼ਨਾ ਛੋਡੈ*
*ਭੈ ਵਸੈ*
*ਨਾਨਕ ਕਰਣੀ ਸਾਰ।'*

ਰਾਮ ਰਾਇ ਜੀ ਨਾਲ ਭਾਈ ਬਹਿਲੋ ਦੇ ਪੋਤਰੇ ਭਾਈ ਤਾਰਾ ਤੇ ਭਾਈ ਗੁਰਦਾਸ ਜੀ ਘੱਲੇ। ਭਾਈ ਬਹਿਲੋ ਦੀ ਨਿਸ਼ਕਾਮ ਕਰਣੀ ਦੇਖ ਗੁਰੂ ਅਰਜਨ ਦੇਵ ਜੀ ਨੇ 'ਬਹਿਲੋ ਸਭ ਤੋਂ ਪਹਿਲੋਂ' ਕਹਿ ਕੇ ਸਨਮਾਨਿਆ ਸੀ। ਮਹਾਨ ਕੋਸ਼ ਦਾ ਕਹਿਣਾ ਹੈ ਕਿ ਭਾਈ ਗੁਰਦਾਸ ਰਾਮ ਰਾਇ ਦਾ ਮੁਸਾਹਿਬ ਸੀ। ਇਹ ਵੀ ਵੱਡੇ ਵਿਦਵਾਨ ਸਨ। ਰਾਮ ਰਾਇ ਦੇ ਅਕਾਲ ਚਲਾਣੇ ਪਿੱਛੋਂ ਦਸਮੇਸ਼ ਪਿਤਾ ਦੀ ਸੇਵਾ ਵਿਚ ਰਹੇ।

ਭਾਈ ਤਾਰਾ ਗੁਰਦਾਸ ਜੀ ਦਾ ਛੋਟਾ ਭਾਈ ਸੀ। ਧਨੁਖ ਵਿਦਿਆ ਵਿਚ ਨਿਪੁੰਨ ਸੀ। ਸੂਰਜ ਪ੍ਰਕਾਸ਼ ਦੇ ਕਥਨ ਅਨੁਸਾਰ ਇਹ ਦੋਵੇਂ ਹੀ ਨਾਲ ਗਏ ਸਨ।

*'ਭਾਈ ਬਹਿਲੋ ਕੇ ਗੁਰਦਾਸ।*
*ਅਰ ਦੂਸਰ ਤਾਰਾ ਪਿਖ ਪਾਸ।'*

ਪਰ ਸਿੱਖ ਇਤਿਹਾਸ ਨੇ ਦੋ ਹੋਰ ਨਾਵਾਂ—ਘੁੜਾਣੀ ਦੇ ਭਾਈ ਪੰਜਾਬਾ ਅਤੇ ਜੌਂਕੀ ਖੁਸ਼ਾਲੀ ਦਾ ਵੀ ਜ਼ਿਕਰ ਕੀਤਾ ਹੈ। ੨੫ ਸਵਾਰ ਤੇ ਪੰਜਾਹ ਕੁ ਹੋਰ ਆਦਮੀ ਵੀ ਨਾਲ ਗਏ ਸਨ। ਬੱਖ਼ਤ ਮੱਲ ਨੇ ਲਿਖਿਆ ਹੈ ਕਿ ਔਰੰਗਜ਼ੇਬ ਨੇ ਗੁਰੂ ਹਰਿ ਰਾਇ ਜੀ ਦੀ ਕਰਾਮਾਤੀ ਸ਼ਕਤੀ ਬਾਰੇ ਜਦ ਸੁਣਿਆ ਪੇਖਿਆ ਤਾਂ ਦਰਸ਼ਨਾਂ ਦੀ ਇੱਛਾ ਪ੍ਰਗਟ ਕੀਤੀ। ਕੁਝ ਵੀ ਹੋਵੇ ਗੁਰੂ ਜੀ ਨੇ ਆਪੂੰ ਨਾ ਜਾਣ ਦਾ ਫ਼ੈਸਲਾ ਕੀਤਾ ਹੋਇਆ ਸੀ ਅਤੇ ਰਾਮ ਰਾਇ ਜੀ ਰੋਪੜ, ਖਰੜ, ਘੜੂਏਂ, ਬਹੋਂ, ਸ਼ਾਹਬਾਦ, ਥਾਨੇਸਰ, ਪਾਨੀਪਤ ਹੁੰਦੇ ਦਿੱਲੀ ਪੁੱਜੇ ਤੇ ਟਿਕਾਣਾ ਮਜਨੂੰ ਟਿੱਲਾ[1] ਕੀਤਾ।

---

1. ਮਜਨੂੰ ਖ਼ੁਦਾ ਦੋਸਤ ਤੇ ਗ਼ਰੀਬ ਪਰਵਰ ਫ਼ਕੀਰ ਸੀ। ਦਰਿਆ ਪਾਰ ਕਰਨ ਵਿਚ ਕਿਸੇ ਨੂੰ ਕੋਈ ਖੇਚਲ ਹੁੰਦੀ ਤਾਂ ਜਾ ਕੇ ਮਦਦ ਪਹੁੰਚਾਂਦਾ ਅਤੇ ਜੇ ਕਿਸੇ ਦੀ ਬੇੜੀ ਭੰਵਰ ਵਿਚ ਫਸ ਜਾਂਦੀ ਤਾਂ ਆਪ ਤਰ ਕੇ ਕੰਢੇ ਲਗਾਂਦਾ।
ਗੁਰੂ ਨਾਨਕ ਦੇਵ ਜੀ ਦਾ 'ਨਾਨਕ ਪਯਾਊ' ਤਿਹਾਇਆਂ ਨੂੰ ਜਲ ਪਿਆਂਦਾ ਤੇ ਇਬ੍ਰਾਹੀਮ ਨਾਲ ਵੀ ਟੱਕਰ ਲੈਣਾ ਸੁਣ ਕੇ ਚਰਨ ਸ਼ਰਨ ਆਇਆ ਅਤੇ ਸਿੱਖ ਹੋਇਆ।
ਗੁਰੂ ਹਰਿਗੋਬਿੰਦ ਜੀ ਗਵਾਲੀਅਰ ਨੂੰ ਜਾਂਦੇ ਇਥੇ ਹੀ ਰੁਕੇ ਸਨ। ਇਸ ਦਾ ਨਾਂ ਕਿਸ਼ਨ ਘਾਟ ਸੀ।
ਮਹੇਸ਼ਵਰ ਦਾਸ ਨੇ ਆਪਣੀ ਪੁਸਤਕ 'ਰੀਡਿਸਕਵਰਿੰਗ ਦੇਹਲੀ' ਵਿਚ ਮੁਰੱਕਾ-ਇ-ਨਬਲੀ ਕ੍ਰਿਤ ਨਵਾਬ ਦਰਗਾਹ ਕੁੱਲੀ ਬਹਾਦਰ ਦੇ ਹਵਾਲੇ ਨਾਲ ਨਾਦਰ ਦੇ ਹੱਲੇ ਵੇਲੇ ਇਕ ਹੋਰ 'ਮਜਨੂੰ ਨਾਨਕ ਸ਼ਾਹੀ' ਦਾ ਜ਼ਿਕਰ ਕੀਤਾ ਹੈ। ਇਹ ਵੀ ਗੁਰੂ ਨਾਨਕ ਭਗਤ ਸੀ ਤੇ ਪਰਉਪਕਾਰੀ ਜੀਊੜਾ ਸੀ। ਉਸਦੀ ਸੰਗਤ ਵਿਚ ਲੋਕੀਂ ਰੱਬ ਦਾ ਦੀਦਾਰ ਪਾਇਆ ਮਹਿਸੂਸ ਕਰਦੇ ਸਨ। 'ਤੈਰਾਕੀ ਦੇ ਮੇਲੇ' ਇਸੇ ਮਜਨੂੰ ਟਿੱਲੇ ਹੁੰਦੇ ਸਨ।

ਔਰੰਗਜ਼ੇਬ ਨਾਲ ਮੁਲਾਕਾਤ ਹੋਈ ਤੇ ਰਾਮ ਰਾਇ ਜੀ ਦੇ ਚਿਹਰੇ ਦੇ ਪ੍ਰਤਾਪ ਤੋਂ ਔਰੰਗਜ਼ੇਬ ਪ੍ਰਭਾਵਿਤ ਹੋਇਆ। ਰਾਮ ਰਾਇ ਔਰੰਗਜ਼ੇਬ ਦੀ ਹਰ ਪੁੱਛ ਦਾ ਉੱਤਰ ਬਹੁਤ ਹੀ ਸੁਚੱਜੇ ਢੰਗ ਨਾਲ ਦੇ ਰਹੇ ਸਨ। ਦਰਬਾਰ ਵਿਚ ਆਦਰ ਵੀ ਪੂਰਾ ਮਿਲ ਰਿਹਾ ਸੀ ਪਰ ਛੇਤੀ ਹੀ ਸ਼ਾਹੀ ਪ੍ਰਭਾਵ ਪੈਣ ਲੱਗਾ ਤੇ ਟਾਕਰੇ ਤੇ ਉਨ੍ਹਾਂ ਕਰਾਮਾਤਾਂ ਦਾ ਸਹਾਰਾ ਲਿਆ। ਪਹਿਲਾ ਤਿਲਕਣਾ ਇਹ ਹੀ ਸੀ। ਜਦ ਕੋਈ ਸੱਚ ਦੀ ਥਾਂ ਕਰਾਮਾਤ ਦਾ ਸਹਾਰਾ ਲੈਂਦਾ ਹੈ ਤਾਂ ਭਾਵ ਇਹ ਹੀ ਹੁੰਦਾ ਹੈ ਕਿ ਉਸ ਨੂੰ ਸੱਚ ਤੇ ਵਿਸ਼ਵਾਸ ਨਹੀਂ ਰਹਿਆ। ਜਿਵੇਂ ਕੋਈ ਗੱਲਬਾਤ ਹੁੰਦੀ ਹੋਵੇ ਤਾਂ ਡਾਂਗ ਸੋਟਾ ਅਤੇ ਘਸੁੰਨ ਚਲਾ ਦੇਵੇ। ਕਰਾਮਾਤ ਵੀ ਐਸੇ ਹੀ ਹੈ। ਅਖਾਣ ਵੀ ਹੈ ਕਿ ਵਿਚਾਰ ਕਰਦੇ ਜਿਸਦਾ ਮੂੰਹ ਲਾਲ ਹੋ ਜਾਏ, ਉਸਨੂੰ ਕਮਜ਼ੋਰ ਜਾਣੋ। ਇਹ ਕਰਾਮਾਤਾਂ ਦਿਖਲਾਣੀਆਂ ਕਮਜ਼ੋਰੀ ਦਾ ਹੀ ਚਿੰਨ੍ਹ ਸਨ। ਬਹੁਤ ਕਰਾਮਾਤਾਂ ਰਾਮ ਰਾਇ ਨੇ ਦਿਖਲਾਈਆਂ। ਸਿੱਖ ਇਤਿਹਾਸ ਨੇ ਹਰ ਇਕ ਕਰਾਮਾਤ ਦਾ ਵੇਰਵਾ ਦਿੱਤਾ ਹੈ। ਸੰਖੇਪ ਕਰਕੇ ਉਨ੍ਹਾਂ ਨੂੰ ਇੰਝ ਦੱਸਿਆ ਜਾ ਸਕਦਾ ਹੈ :

**ਕਰਾਮਾਤਾਂ ਹੀ ਕਰਾਮਾਤਾਂ**

ਪਹਿਲਾਂ, ਮੋਇਆ ਹੋਇਆ ਬੱਕਰਾ ਜੀਵਾਲ ਦਿੱਤਾ। ਫਿਰ ਜਦ ਖੂਹ 'ਤੇ ਚਾਦਰ ਵਿਛਾਈ ਤਾਂ ਰਾਮ ਰਾਇ ਬੈਠ ਗਏ ਪਰ ਚਾਦਰ ਨਾ ਢਲਕੀ। ਜ਼ਹਿਰ ਦੀ ਪੁਸ਼ਾਕ ਭੇਜੀ ਗਈ ਪਰ ਰਾਮ ਰਾਇ 'ਤੇ ਕੋਈ ਅਸਰ ਨਾ ਹੋਇਆ। ਹਰਮ ਵਿਚ ਜੋ ਹੋ ਰਿਹਾ ਸੀ ਇਨ ਬਿਨ ਕਹਿ ਦਰਸਾਇਆ। ਪਦਮਨੀ ਵਿਖਾਲ ਦਿੱਤੀ। ਦੋ ਚੰਨ ਇਕ ਵਾਰੀ ਚੜ੍ਹੇ ਦਿਖਾ ਦਿੱਤੇ। ਕਾਜ਼ੀ ਦੇ ਘਰ ਦਿਆਂ ਦੀ ਕੁਟਲਤਾ ਦੱਸੀ। ਪਾਲਕੀ ਤੇ ਬਿਨਾਂ ਕਹਾਰਾਂ ਚੜ੍ਹ ਕੇ ਸ਼ਾਹੀ ਦਰਬਾਰ ਆ ਗਏ। ਸ਼ਾਹੀ ਖ਼ਜ਼ਾਨੇ ਦਾ ਸ਼ੁਮਾਰ ਤੇ ਵੇਰਵਾ ਦੇ ਦਿੱਤਾ। ਬਾਜ਼ ਦਾ ਪਿਛਲਾ ਜਨਮ ਦੱਸਿਆ। ਸ਼ਿਕਾਰ ਬਾਰੇ ਭਵਿੱਖ ਬਾਣੀ ਕੀਤੀ ਕਿ ਮਿਲੇਗਾ ਨਹੀਂ। ਔਰੰਗਜ਼ੇਬ ਦਾ ਵੀ ਪਿਛਲਾ ਜਨਮ ਬਾਘ ਹੋਣਾ ਦੱਸਿਆ। ਬਹਿਸ਼ਤ ਦੇ ਫੁੱਲ ਲਿਆ ਕੇ ਦਿੱਤੇ ਪਰ ਬਾਦਸ਼ਾਹ ਨਾ ਖਾ ਸਕਿਆ। ਅਹਿਲਕਾਰਾਂ ਦੀਆਂ ਦਾੜ੍ਹੀਆਂ, ਰੁਮਾਲ ਫੇਰ ਕੇ ਕਾਲੀਆਂ ਕਰ ਦਿੱਤੀਆਂ। ਬਿਨਾਂ ਬੇੜੀ ਦਰਿਆ ਪਾਰ ਕੀਤਾ। ਗੜੇ ਪੈਂਦਿਆਂ ਤੇ ਸ਼ਾਹ ਨੂੰ ਬਚਾਇਆ। ਜਮਨਾ ਦੀ ਰੇਤ 'ਤੇ ਅੱਗ ਵਰਸਾਈ। ਨਿੰਦਕ ਮੌਲਵੀ ਦੀ ਜ਼ਬਾਨ ਹੀ ਖਿੱਚ ਲਈ। ਟਿੱਡੀ ਦਲ ਨੂੰ ਹਮਲਾ ਕਰਨ ਤੋਂ ਰੋਕਿਆ। ਸਤਿਨਾਮ ਕਹਿ ਕੇ ਸ਼ਹਿਜ਼ਾਦੇ ਦਾ ਬੁਖ਼ਾਰ ਉਤਾਰਿਆ। ਦਿਨੇ ਤਾਰੇ ਦਿਖਾਏ। ਚੋਪੜ ਦੀਆਂ ਸਾਰੀਆਂ ਬਾਜ਼ੀਆਂ ਜਿੱਤੀਆਂ। ਵਬਾ ਨੂੰ ਫੈਲਣ ਤੋਂ ਰੋਕਿਆ। ਮੇਘ ਮਾਲਾ ਫੈਲਾ ਦਿੱਤੀ ਜਦ ਔਰੰਗਜ਼ੇਬ ਕੜਕਦੀ ਧੁੱਪ ਵਿਚ ਦੁਖੀ ਡਿੱਠਾ। ਬੇਗ਼ਮ ਦੇ ਜਣੇਪੇ ਦੇ ਦੁੱਖ ਦੂਰ ਕੀਤੇ। ਸ਼ਾਹੀ ਪਹਿਲਵਾਨ ਰੁਸਤਮ ਨੂੰ ਨਾਮਾਲੂਮ ਪਹਿਲਵਾਨ ਕੋਲੋਂ ਹਰਵਾਇਆ। ਉਮਰਾਵ ਨੂੰ ਇਕ ਮਾੜਕੂਏ ਜਿਹੇ ਜੱਟ ਕੋਲੋਂ ਹਾਰ ਦਿਲਵਾਈ। ਇਕ ਪੀਰ ਗੌਂਸ ਮੁਹੰਮਦ ਦਾ ਮਰਨਾ ਦੱਸਿਆ। ਲੜਕੀ ਨੂੰ ਲੜਕਾ ਕਰ ਦਿੱਤਾ। ਬਾਦਸ਼ਾਹ ਨਾਲ ਸੁਪਨੇ ਵਿਚ ਜੋ ਵਾਪਰੀ, ਦੱਸੀ। ਤੂਫ਼ਾਨ ਵਿਚੋਂ ਬੇੜੀ ਕੱਢੀ। ਦਰਬਾਰ

ਵਿਚ ਹੀ ਗੁਪਤ ਪ੍ਰਗਟ ਹੋ ਕੇ ਅਸਚਰਜ ਕੀਤਾ। ਮੱਕੇ ਦੇ ਪ੍ਰਤੱਖ ਦਰਸ਼ਨ ਕਰਵਾਏ। ਦੇਸ਼ ਦੇ ਕਿਲ੍ਹਿਆਂ ਵਿਚ ਵਾਪਰ ਰਹੀਆਂ ਘਟਨਾਵਾਂ ਦੱਸੀਆਂ। ਮੋਇਆ ਪੁੱਤਰ ਜਿਵਾਇਆ। ਮੋਈ ਹੋਈ ਗਾਂ ਜਿੰਦਾ ਕੀਤੀ। ਗੁੰਮੀ ਤਸਬੀਹ ਲੱਭ ਦਿੱਤੀ। ਰਾਤ ਦਾ ਖਾਧਾ ਦੱਸਿਆ। ਕਾਬਲ ਦੇ ਮੇਵੇ ਲਿਆ ਖੁਆਏ। ਸੁੱਕਾ ਪਿੱਪਲ ਹਰਾ ਕਰ ਦਿੱਤਾ। ਹੰਸ ਮੋਤੀ ਚੁਗਣ ਆਏ। ਬਨਾਵਟੀ ਮੋਤੀ ਵੇਚਣ ਵਾਲੇ ਸੌਦਾਗਰ ਨੂੰ ਪਕੜਿਆ। ਗਿਆਰਾਂ ਦਿਨ ਸਮਾਧੀ ਲਗਾਈ ਰੱਖੀ। ਗੁਟਕੇ ਦਾ ਨਿਰਾਦਰ ਨਹੀਂ ਹੋਣ ਦਿੱਤਾ। ਚੌਂਕੀ ਹੇਠਾਂ ਪੱਤਰੇ ਪ੍ਰਗਟ ਕਰ ਦਿੱਤੇ। ਦਰਿਆਈ ਘੋੜਾ ਮੰਗਵਾ ਦਿੱਤਾ। ਇਕ ਮਾਲਾ ਦੀਆਂ ਦੋ ਮਾਲਾ ਦਿਖਾ ਦਿੱਤੀਆਂ। ਮਸੀਤ ਨੂੰ ਹੀ ਉਂਗਲੀ 'ਤੇ ਚੁੱਕ ਦਿਖਾਇਆ। ਸ਼ੇਰ ਦੀ ਸਵਾਰੀ ਕੀਤੀ। ਮੋਤੀ ਮਸਜਿਦ ਫਿਰਦੀ ਦਿਖਾਈ। ਬੰਦੀ ਵਿਚੋਂ ਬਾਹਰ ਨਿਕਲ ਆਏ। ਸ਼ਾਹੀ ਖਾਣੇ ਵਿਚ ਕੀੜੇ-ਮਕੌੜੇ ਦਿਖਾਏ। ਜ਼ੇਬੁਲਨਿਸ਼ਾ ਨੂੰ ਰਾਜ਼ੀ ਕੀਤਾ। ਸ਼ੇਰ ਨੇ ਰਾਮ ਰਾਇ ਅੱਗੇ ਸਿਰ ਝੁਕਾਇਆ। ਕਿਲ੍ਹੇ ਦੇ ਜੰਦਰੇ ਤੋੜੇ। ਬੇ-ਮੌਸਮੇ ਅੰਬ ਖਵਾਏ। ਗੰਜੇ ਨੂੰ ਵਾਲ ਦਿੱਤੇ। ਔੜ ਪਈ ਵਿਚ ਵਰਖਾ ਕੀਤੀ। ਸੱਪਾਂ ਦਾ ਜ਼ਹਿਰ ਨਾ ਚੜ੍ਹਿਆ। ਮੋਈਆਂ ਹੋਈਆਂ ਚਿੜੀਆਂ ਜਿਵਾ ਲਈਆਂ। ਕੱਦੂ ਨੂੰ ਅੰਗੂਰ ਬਣਾਇਆ ਅਤੇ ਮੂੰਹ ਮੰਗੀਆਂ ਇਲਾਕਿਆਂ ਦੀਆਂ ਵਸਤੂਆਂ ਪੇਸ਼ ਕੀਤੀਆਂ। ਮਥਰਾ ਦੇ ਪੇੜੇ, ਸੁਨਾਮ ਦੇ ਝਿੰਜਵੜੇ, ਰੇਉੜੀ ਰੋਹਤਕ ਦੀ, ਕਚੌਰੀ ਪਟਨੇ ਦੀ, ਕੜਾਹ ਅੰਮ੍ਰਿਤਸਰੋਂ, ਗਨੇਰੀ ਸਹਾਰਨਪੁਰ ਦੀ, ਮਾਲਵੇ ਦੇ ਅੰਬ, ਨਾਗਪੁਰ ਦੇ ਪਾਨ ਆਦਿ।

ਇਹ ਸਭ ਦਰਸਾਉਂਦਾ ਹੈ ਕਿ ਰਾਮ ਰਾਇ ਔਰੰਗਜ਼ੇਬ ਦਾ ਖ਼ੁਸ਼ਾਮਦੀ ਹੋ ਗਿਆ ਸੀ ਅਤੇ ਅਨੁਸਾਰੀ ਵੀ। ਗੁਰੂ ਹਰਿ ਰਾਇ ਜੀ ਪਾਸ ਖ਼ਬਰਾਂ ਪੁੱਜ ਰਹੀਆਂ ਸਨ। ਗੁਰੂ ਪਾਤਸ਼ਾਹਾਂ ਨੇ ਤਾਂ ਇਕ ਕਰਾਮਾਤ ਦਿਖਾਣ ਤੇ ਆਪਣੀ ਅਸੰਮਤੀ ਅਤੇ ਨਾਰਾਜ਼ਗੀ ਪ੍ਰਗਟ ਕੀਤੀ ਸੀ, ਉਹ ਇਹ ਸਭ ਸੁਣ ਕਿਵੇਂ ਬਰਦਾਸ਼ਤ ਕਰ ਸਕਦੇ ਸਨ ਪਰ ਹੱਦ ਉਸ ਸਮੇਂ ਛੂਹੀ ਗਈ ਜਦ ਡਰਦੇ, ਖ਼ੁਸ਼ਾਮਦੀ ਰਾਮ ਰਾਇ ਨੇ ਔਰੰਗਜ਼ੇਬ ਦੀ ਇਕ ਪੁੱਛ ਦੇ ਉੱਤਰ ਵਿਚ ਗੁਰੂ ਨਾਨਕ ਪਾਤਸ਼ਾਹ ਦੇ ਬਚਨ ਹੀ ਉਲਟਾ ਦਿੱਤੇ।

**ਨਹਿ ਦਰਸਹਿ ਦਰਸਾਵਹਿ ਦਾ ਹੁਕਮ**

ਵਾਰਤਾ ਇਸ ਤਰ੍ਹਾਂ ਹੋਈ। ਔਰੰਗਜ਼ੇਬ ਨੇ ਗੁਰੂ ਨਾਨਕ ਦੇਵ ਜੀ ਦੇ ਵਾਕ—

*'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ।'*
*ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ।'*

(ਆਸਾ ਦੀ ਵਾਰ, ਪਉੜੀ ਛੇਵੀਂ)

ਦੇ ਅਰਥ ਪੁੱਛੇ। ਇਤਨੀਆਂ ਕਰਾਮਾਤਾਂ ਦਿਖਾਣ ਵਾਲੇ ਲਈ ਕੋਈ ਕਠਿਨ ਨਹੀਂ ਸੀ ਕਿ ਉਹ ਕਬਰਾਂ ਸੜਦੀਆਂ ਵੀ ਦਿਖਲਾ ਦਿੰਦਾ ਜਾਂ ਅਰਥ ਸਮਝਾ ਦੇਂਦਾ ਕਿ ਗੁਰੂ ਨਾਨਕ ਜੀ ਇਸ ਮਨੌਤ ਦੀ ਕਿ ਰੂਹ (ਆਤਮਾ) ਕਬਰ ਵਿਚ ਦੱਬੀ ਨਹੀਂ ਰਹਿੰਦੀ ਤੇ ਮਿੱਠੀ ਟਕੋਰ ਕਰ ਰਹੇ ਹਨ। ਮੁਸਲਮਾਨਾਂ ਦਾ ਅਕੀਦਾ ਹੈ ਕਿ ਰੂਹ ਕਬਰ ਨਾਲ

ਹੀ ਦੱਬੀ ਜਾਂਦੀ ਹੈ ਤੇ ਕਈ ਸਦੀਆਂ ਦੱਬੀ ਰਵ੍ਹੇਗੀ। ਹਸ਼ਰ ਵਾਲੇ ਦਿਨ ਇਹ ਰੂਹਾਂ ਕਬਰਾਂ ਵਿਚੋਂ ਨਿਕਲਣਗੀਆਂ ਤੇ ਹਿਸਾਬ ਹੋਣਗੇ। ਗੁਰੂ ਨਾਨਕ ਜੀ ਫ਼ਰਮਾਂਦੇ ਹਨ ਕਿ ਜੇ ਇਹ ਸੱਚ ਹੈ ਤਾਂ ਸਮਾਂ ਗੁਜ਼ਰਨ ਬਾਅਦ ਕੋਈ ਘੁਮਿਆਰ ਕਬਰ ਤੋਂ ਹੀ ਮਿੱਟੀ ਚਿਕਨੀ ਜਾਣ ਲੈ ਆਵੇ ਤੇ ਭਾਂਡੇ ਘੜ ਪਕਾਉਣ ਲਈ ਆਵੀ ਵਿਚ ਪਾ ਦੇਵੇ ਤਾਂ ਰੂਹਾਂ ਨੂੰ ਤਾਂ ਚੀਕਾਂ ਮਾਰਨੀਆਂ ਚਾਹੀਦੀਆਂ ਹਨ ਪਰ ਅਜਿਹਾ ਤਾਂ ਨਹੀਂ ਹੁੰਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਐਸੀ ਹੀ ਇਕ ਮਿੱਠੀ ਚੋਟ ਪਿੱਤਰਾਂ ਨੂੰ ਦਾਨ ਦੇਣ ਵਾਲੇ ਕਰਮ 'ਤੇ ਕੀਤੀ ਸੀ ਜਦ ਉਨ੍ਹਾਂ ਉਚਾਰਿਆ ਸੀ :

*ਜੇ ਮੋਹਾਕਾ ਘਰੁ ਮੁਹੈ*
*ਘਰੁ ਮੁਹਿ ਪਿਤਰੀ ਦੇਇ।*
*ਅਗੈ ਵਸਤੁ ਸਿਞਾਣੀਐ*
*ਪਿਤਰੀ ਚੋਰ ਕਰੇਇ।'*

(ਸਲੋਕ ਮਹਲਾ ੧, ਆਸਾ ਦੀ ਵਾਰ, ਪਉੜੀ ਸਤਾਰ੍ਹਵੀਂ)

ਕੋਈ ਪਿੱਤਰਾਂ ਨੂੰ ਪਹੁੰਚਾਣ ਲਈ ਵਸਤੂ, ਸੰਨ੍ਹ ਮਾਰ ਕੇ ਜਾਂ ਚੁਰਾ ਕੇ ਕਿਸੇ ਹੋਰ ਘਰੋਂ ਲੈ ਆਵੇ ਤੇ ਪੰਡਿਤ ਦੇ ਕਹੇ ਅਨੁਸਾਰ ਦਾਨ ਕਰ ਦੇਵੇ ਕਿ ਉਹ ਵਸਤੂ ਉਸ ਦੇ ਪਿੱਤਰ ਨੂੰ ਦਰਗਾਹ ਵਿਚ ਮਿਲ ਜਾਏਗੀ। ਉਥੇ ਦਰਗਾਹ ਵਿਚ ਸੁਭਾਵਕ ਹੈ ਕਿ ਚੋਰੀ ਕੀਤੇ ਘਰੋਂ ਵੀ ਕੋਈ ਪਿੱਤਰ ਹੋਣਗੇ। ਉਹ ਆਪਣੇ ਘਰੋਂ ਚੋਰੀ ਕੀਤੀ ਵਸਤੂ ਸਿਆਣ ਲਵੇਗਾ ਤੇ ਉਥੇ ਖ਼ੂਬ ਗਤਿ ਬਣੇਗੀ ਉਸ ਪਿੱਤਰ ਦੀ ਜਿਸਨੂੰ ਉਹ ਵਸਤੂਆਂ ਪਹੁੰਚਾਈਆਂ ਗਈਆਂ ਹੋਣਗੀਆਂ ਤੇ ਦਲਾਲ, ਬ੍ਰਾਹਮਣ ਦੇ ਹੱਥ ਵੀ ਵੱਢੇ ਜਾਣਗੇ। ਇਹ ਹੀ ਇਨਸਾਫ਼ ਦਾ ਤਕਾਜ਼ਾ ਹੈ। ਗੱਲ ਅਸਲ ਵਿਚ ਇਹ ਹੈ :

*'ਨਾਨਕ ਅਗੈ ਸੋ ਮਿਲੈ ਜੋ ਖਟੇ ਘਾਲੇ ਦੇਇ।'*

ਰਾਮ ਰਾਇ ਨੇ ਕੋਈ ਠੋਸ ਗੱਲ ਕਹਿਣ ਦੀ ਥਾਵੇਂ ਗੁਰੂ ਪਾਤਸ਼ਾਹ ਦੇ ਵਾਕ ਹੀ ਬਦਲਾ ਦਿੱਤੇ ਅਤੇ ਕਿਹਾ ਅਸੀਂ ਇਹ ਤਾਂ ਨਹੀਂ ਪੜ੍ਹਦੇ, ਅਸੀਂ ਤਾਂ ਇਹ ਪੜ੍ਹਦੇ ਹਾਂ,

*'ਮਿਟੀ ਬੇਈਮਾਨ ਕੀ ਪੇੜੈ ਪਈ ਕੁਮ੍ਹਿਆਰ।'*

ਔਰੰਗਜ਼ੇਬ ਦੀ ਤਸੱਲੀ ਤਾਂ ਹੋ ਗਈ ਪਰ ਗੁਰੂ ਪਾਤਸ਼ਾਹ ਇਹ ਸਭ ਸੁਣ ਬਹੁਤ ਹੀ ਰਿਸਾਏ। ਰਾਮ ਰਾਇ ਨੇ ਨਵੇਂ ਬਣੇ ਖ਼ੁਸ਼ਾਮਦੀ ਸੁਭਾ ਮੁਤਾਬਿਕ ਔਰੰਗਜ਼ੇਬ ਨੂੰ ਖ਼ੁਸ਼ ਵੀ ਕਰ ਲਿਆ ਪਰ ਜਦ ਗੁਰੂ ਹਰਿ ਰਾਇ ਸਾਹਿਬ ਨੂੰ ਖ਼ਬਰ ਪੁੱਜੀ ਤਾਂ ਉਹਨਾਂ ਫ਼ਰਮਾਇਆ ਕਿ ਗੁਰੂ ਨਾਨਕ ਦੇਵ ਜੀ ਦੇ ਵਾਕ ਅਟੱਲ ਹਨ। ਉਨ੍ਹਾਂ ਨੂੰ ਨਾ ਕੋਈ ਬਦਲ ਸਕਦਾ ਹੈ ਤੇ ਨਾ ਹੀ ਕਿਸੇ ਨੂੰ ਹੱਕ ਹੈ। ਇਹ ਕੰਗਾਲ ਬੁੱਧੀ ਵਾਲੇ ਰਾਮ ਰਾਇ ਨੇ ਬਹੁਤ ਹੀ ਕੁਹਝਾ ਕਾਰਾ ਕੀਤਾ ਹੈ। ਗੁਰੂ ਨਾਨਕ ਪਾਤਸ਼ਾਹ ਹੈ।[1] ਰਾਮ

1. Guru Nanak is a sovereign,
ਮੈਕਾਲਫ਼, ਜਿਲਦ ਚੌਥੀ, ਪੰਨਾ ੩੧੦ ।

ਰਾਇ ਇਸ ਯੋਗ ਨਹੀਂ ਹੈ ਕਿ ਗੁਰ ਗੱਦੀ ਦੀ ਜ਼ਿੰਮੇਵਾਰੀ ਸੰਭਾਲ ਸਕੇ।

*ਇਮ ਸੁਨਿ ਸ੍ਰੀ ਸਤਿਗੁਰ ਹਰਿ ਰਾਇ।*
*ਸੁਤ ਦਿਸ਼ਿ ਤੇ ਕੁਛ ਰਿਸ ਮਨ ਲਯਾਇ।*
*ਗੁਰਤਾ ਉਚਿਤ ਨਹੀ ਰਾਖਿਯੋ ਮਾਨ।*
*ਸ਼ਬਦ ਬਿਪਰਜੈ ਕੀਨਿ ਬਖਾਨਿ।*
*ਪਹਲੇ ਪਾਤਸ਼ਾਹ ਕੇ ਬਾਕ।*
*ਫੇਰ ਸਕਹਿ ਕੌ ਇਨ ਮਤ ਰਾਕ।*

ਰਾਮ ਰਾਇ ਸ਼ਾਹੀ ਰੋਅਬ ਹੇਠ ਆ ਗਿਆ ਹੈ। ਕਮਜ਼ੋਰ ਮਨ ਹੈ। ਗੁਰੂ ਘਰ ਸੁਤੰਤਰ ਹੈ। ਐਸ਼ਾਂ ਵਿਚ ਪੈ ਕੇ ਗੁਰੂ ਆਸ਼ੇ ਨੂੰ ਹੀ ਭੁੱਲ ਗਿਆ ਹੈ। ਹੁਣ ਹੁਕਮ ਇਹ ਹੀ ਹੈ ਕਿ ਸਾਡੇ ਮੱਥੇ ਨਾ ਲੱਗੇ। ਜਿਧਰ ਮੂੰਹ ਹੈ ਉਧਰ ਹੀ ਟੁਰ ਜਾਏ। ਬੇਸ਼ਕ ਤੁਰਕਾਂ ਦੀ ਮਾਇਆ ਪ੍ਰਾਪਤੀ ਕਰ ਐਸ਼ਾਂ ਕਰੇ।

*'ਬਡ ਐਸ਼੍ਵਰਜ ਹੇਠ ਕਰ ਫੂਲਾ।*
*ਆਸ਼ੈ ਸਤਿਗੁਰ ਉਰ ਤੇ ਭੂਲਾ।*
*ਅਬ ਹਮਰੈ ਮੁੱਖ ਲਾਗਹਿ ਨਾਹੀਂ।*
*ਰਹਹੁ ਆਪ ਤੁਰਕੇਸ਼ਰ ਮਾਹੀ।*
*ਦਰਸਹਿ ਨਹਿ ਦਰਸਾਵਹਿ ਦਰਸਨ।*
*ਕਰਹਿ ਤੁਰਕ ਲਛਮੀ ਜੁ ਸਪਰਸਨ।*

ਮਹਿਮਾ ਪ੍ਰਕਾਸ਼[1] ਦੇ ਸ਼ਬਦਾਂ ਵਿਚ ਇਹ ਹੀ ਫਰਮਾਯਾ : ਉਹ ਹੁਣ ਸਾਨੂੰ ਪਿਆਰਾ ਨਹੀਂ ਲੱਗ ਸਕਦਾ, ਉਸ ਨੇ ਗੁਰੂ ਦਾ ਬਚਨ ਬਦਲਾਇਆ ਹੈ। ਹੁਕਮਨਾਮਾ ਲਿਖ ਭੇਜਿਆ ਕਿ ਤੂੰ ਬਹੁਤ ਬੁਰਾ ਕੀਤਾ।

*"ਯਹਿ ਸਤਿਗੁਰ ਬਚਨ ਕਾਹੇ ਕੌ ਟਾਰਾ।*
*ਅਬ ਮੋ ਕੋ ਨਹੀਂ ਲਗੈ ਪਿਆਰਾ।*
*ਲਿਖ ਹੁਕਮਨਾਮਾ ਸਤਿਗੁਰ ਪਠਾਇਆ।*
*ਤੁਮ ਭਲਾ ਨਹੀਂ ਕੀਆ ਹਮਕੋ ਨਹੀਂ ਭਾਇਆ।" ੫੬।*

ਇਹ ਵੀ ਫ਼ਰਮਾਇਆ ਕਿ ਅਰਥ ਉਲਟ ਕਰਨ ਦਾ ਭੈੜਾ ਕਰਮ ਸਭ ਕੁਝ ਰਾਮ ਰਾਇ ਨੇ ਸ਼ਾਹ ਦੀ ਖ਼ੁਸ਼ਾਮਦ ਲਈ ਕੀਤਾ ਹੈ ਤਾਕਿ ਧਨ, ਧਰਤੀ ਪ੍ਰਾਪਤ ਹੋ ਜਾਏ। ਮੈਨੂੰ ਬਹੁਤ ਹੀ ਮਾੜਾ ਲੱਗਾ ਹੈ।

*"ਕਰਨਿ ਤੁਰਕੜੇ ਕੇਰ ਖ਼ੁਸ਼ਾਮਦ।*
*ਆਨ ਦਰਬ ਕੀ ਤਿਸ ਤੇ ਆਮਦ।*
*ਅਰਥ ਬਿਪਰਜੈ ਕੀਨ ਸੁਣਾਵਨ।*
*ਹਮ ਕੋ ਭਈ ਨਹੀਂ ਯਹ ਭਾਵਨ।"*

---

1. ਸਾਖੀ ੧੮, ਪਾਤਸ਼ਾਹੀ ਸਤਵੀਂ।

ਬਾਬਾ ਰਾਮ ਰਾਇ ਨੇ ਵੀ ਪਿੱਛੋਂ ਔਰੰਗਜ਼ੇਬ ਨੂੰ ਇਕ ਪੁੱਛ ਦੇ ਉੱਤਰ ਵਿਚ ਕਿ ਉਸ ਨੂੰ ਕਿਉਂ ਗੁਰਗੱਦੀ ਨਹੀਂ ਮਿਲੀ, ਕਿਹਾ ਸੀ ਕਿ ਮੈਂ ਉਹ ਕੁਝ ਹੀ ਕਰਨ ਲੱਗ ਪਿਆ ਜੋ ਤੂੰ ਕਹਿੰਦਾ ਸੈਂ, ਪਿਤਾ ਜੀ (ਗੁਰੂ ਹਰਿ ਰਾਇ ਜੀ) ਨੂੰ ਸਾਰੀ ਖ਼ਬਰ ਪੁੱਜ ਰਹੀ ਸੀ । ਉਨ੍ਹਾਂ ਨੂੰ ਇਹ ਨਹੀਂ ਭਾਯਾ।

*"ਜਯੋਂ ਜਯੋਂ ਤੁਮ ਫਰਮਾਇਸ਼ ਕੀਨਸ।*
*ਅਜ਼ਮਤ ਬਲ ਤੇ ਹਮ ਕਰ ਦੀਨਸ।*
*ਪਿਤਾ ਸਮੀਪ ਜਾਤਿ ਸੁਧ ਸਾਰੀ।*
*ਤਿਨਹੁ ਬਾਤ ਨਹਿ ਨੀਕੀ ਬਿਚਾਰੀ।"* (ਰਾਸ ੧੦, ਅੰਸ਼ ੨੧)

ਸਤਵੇਂ ਪਾਤਸ਼ਾਹ ਦੇਖ ਰਹੇ ਸਨ ਕਿ ਜਿਸ ਨੇ ਜਗਤ ਲਈ ਪੂਰਨੇ ਪਾਣੇ ਹਨ, ਜੇ ਉਹ ਹੀ ਖ਼ੁਸ਼ਾਮਦੀ, ਹਿਰਸੀ, ਕਾਇਰ ਤੇ ਬਾਦਸ਼ਾਹ ਦਾ ਅਨੁਸਾਰੀ ਹੋ ਗਿਆ ਤਾਂ ਉਹ ਸਿੱਖਾਂ ਵਿਚ ਸਾਹਸ ਤੇ ਨਿਡਰਤਾ ਕਿਵੇਂ ਭਰੇਗਾ। ਬਾਬਾ ਪ੍ਰਿਥੀ ਚੰਦ ਦੇ ਪੁੱਤਰ ਮੇਹਰਬਾਨ ਨੇ ਤਾਂ ਬਿਲਾਵਲ ਮਹਲਾ ੭ ਦੇ ਨਾਂ ਹੇਠ 'ਵਾਰ ਪੀਰਾਂ ਦੀ' ਲਿਖ ਕੇ ਨੀਵੇਂਪਣ ਦੀ ਹੱਦ ਕਰ ਦਿੱਤੀ ਸੀ।

ਕਈਆਂ ਦਾ ਵਿਚਾਰ ਇਹ ਹੈ ਕਿ ਗੁਰੂ ਹਰਿ ਰਾਇ ਜੀ ਨੇ ਸਿਰਫ਼ ਇਸ ਲਈ ਬਾਣੀ ਨਹੀਂ ਰਚੀ ਕਿਉਂਕਿ ਮਹਲਾ ੭ ਹੇਠ ਮੇਹਰਬਾਨ ਕਵਿਤਾ ਰਚ-ਰਚ ਭੁਲੇਖਾ ਪਾ ਰਹਿਆ ਸੀ। ਸਿੱਖਾਂ ਨੂੰ ਇਹ ਸਪੱਸ਼ਟ ਕਰ ਦਿੱਤਾ ਗਿਆ ਸੀ ਕਿ ਗੁਰੂ ਹਰਿ ਰਾਇ ਜੀ ਨੇ ਮਹਲਾ ੭ ਹੇਠ ਲਿਖਿਆ ਕੋਈ ਸ਼ਬਦ ਨਹੀਂ ਉਚਾਰਿਆ, ਇਹ ਵੀ ਇਕ ਪ੍ਰਕਾਰ ਦੀ ਨਿਮਰਤਾ ਤੇ ਕੁਰਬਾਨੀ ਹੀ ਸੀ। ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ਇਹ ਵੀ ਲਿਖਿਆ ਹੈ ਕਿ ਮਹਾਰਾਜ ਨੇ ਰਾਮ ਰਾਇ ਨੂੰ ਇਹ ਵੀ ਲਿਖਿਆ ਕਿ ਦੇਖ ਵੱਡਿਆਂ ਵੱਲ। ਗੁਰੂ ਅਰਜਨ ਆਪਣਾ ਬਚਨ ਨਾ ਪਲਟਾਇਆ, ਕਸ਼ਟ ਸਹਾਰੇ, ਸਿਰ ਦੇ ਦਿੱਤਾ, ਤੈਨੂੰ ਤਾਂ ਕਸ਼ਟ ਕੋਈ ਨਹੀਂ ਸੀ, ਤੂੰ ਧਰਮ ਛੱਡ ਦਿੱਤਾ। 'ਬਾਦਸ਼ਾਹ ਕੋ ਖ਼ੁਸ਼ੀ ਰੱਖਣ ਹਿੱਤ, ਕੀਨ ਲਿਹਾਜ਼, ਉਚਾਰਯੋ ਐਸ।'[1] ਗੁਰੂ ਹਰਿ ਰਾਇ ਜੀ ਆਪੂੰ ਬਾਣੀ ਦਾ ਬੇ-ਇੰਤਹਾ ਅਦਬ ਕਰਦੇ ਸਨ।

ਉਹ ਬਾਣੀ ਦੇ ਬਦਲਾਏ ਜਾਣ ਨੂੰ ਕਿਵੇਂ ਬਰਦਾਸ਼ਤ ਕਰ ਸਕਦੇ ਸਨ। ਉਹਨਾਂ ਹੀ ਸਿੱਖਾਂ ਨੂੰ ਕਿਹਾ ਸੀ :

*'ਜਿਨ ਭੈ ਅਦਬ ਨਾ ਬਾਣੀ ਧਾਰਾ।*
*ਜਾਨਹੁ ਸੋ ਸਿੱਖ ਨਹੀਂ ਹਮਾਰਾ।'*

ਕਉਲ ਨਾ ਪਾਲਣ ਵਾਲੇ ਪੁੱਤਰਾਂ ਲਈ ਗੁਰੂ ਦਰਬਾਰ ਵਿਚ ਕੋਈ ਥਾਂ ਨਹੀਂ ਸੀ।

ਤਾਰੀਖ਼-ਇ-ਪੰਜਾਬ ਵਿਚ ਕਨ੍ਹਈਆ ਲਾਲ ਨੇ ਸਵਿਸਥਾਰ ਦਿੱਲੀ ਵਿਚ ਹੋਈਆਂ ਘਟਨਾਵਾਂ ਦਾ ਜ਼ਿਕਰ ਕੀਤਾ ਹੈ। ਉਸ ਦਾ ਲਿਖਣਾ ਹੈ ਕਿ ਔਰੰਗਜ਼ੇਬ ਨੂੰ ਸੁਪਨੇ ਵਿਚ ਆਪਣੀ ਦੀਨ ਦਸ਼ਾ ਦਿੱਸ ਪਈ ਸੀ ਅਤੇ ਰਾਮ ਰਾਇ ਨੇ 'ਬਹੁਤ ਕਰਾਮਾਤਾਂ ਵਿਖਾਈਆਂ।' ਕੁਝ ਕੁ ਦਾ ਵੇਰਵਾ ਵੀ ਕਨ੍ਹਈਆ ਲਾਲ ਨੇ ਦਿੱਤਾ ਹੈ।

'ਇਕ ਦਿਨ ਬਾਦਸ਼ਾਹ ਨੇ ਰਾਮ ਰਾਇ ਕੋਲੋਂ ਪੁੱਛਿਆ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਦੀ ਵਾਰ ਵਿਚ ਜਿਹੜੀ ਤੁਕ

*'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ।*
*ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ।'*

ਦਰਜ ਹੈ, ਇਸ ਦੇ ਕੀ ਅਰਥ ਹਨ। ਰਾਮ ਰਾਇ ਜੀ ਬਾਦਸ਼ਾਹ ਦੀ ਖ਼ੁਸ਼ਾਮਦ ਲਈ ਉਸ ਤੁਕ ਵਿਚ ਸ਼ਬਦ ਮੁਸਲਮਾਨ ਦੀ ਥਾਂ 'ਬੇਈਮਾਨ' ਪੜ੍ਹ ਗਏ। ਗੁਰੂ ਹਰਿ ਰਾਇ ਜੀ ਨੂੰ ਜਦ ਇਸ ਗੱਲ ਦੀ ਖ਼ਬਰ ਪੁੱਜੀ ਤਾਂ ਬਹੁਤ ਗੁੱਸੇ ਹੋਏ। ਬਾਦਸ਼ਾਹ ਦੀ ਕਿਉਂ ਖ਼ੁਸ਼ਾਮਦ ਕੀਤੀ। ਆਪਣੇ ਵੱਡੇ-ਵਡੇਰਿਆਂ ਦੇ ਬਚਨ ਕਿਉਂ ਬਦਲੇ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਦਖ਼ਲ ਕਿਉਂ ਦਿੱਤਾ। ਇਹ ਹੁਕਮ ਜਾਰੀ ਕੀਤਾ : ਸਾਡੇ ਸਾਹਮਣੇ ਨਾ ਆਵੇ। ਜਿਧਰ ਮੂੰਹ ਸੂ ਉਧਰ ਹੀ ਚਲਾ ਜਾਏ। ਸਿੱਖਾਂ ਨੂੰ ਵੀ ਇਸ ਪ੍ਰਕਾਰ ਦੇ ਹੁਕਮਨਾਮੇ ਜਾਰੀ ਕੀਤੇ। ਰਾਮ ਰਾਇ ਦਾ ਉਸ ਸਮੇਂ ਮੂੰਹ ਲਾਹੌਰ ਵੱਲ ਸੀ। ਉਹ ਲਾਹੌਰ ਚਲਾ ਗਿਆ ਤੇ ਮੀਆਂ ਮੀਰ ਦੀ ਖਾਨਕਾਹ ਟਿਕਿਆ। ਉਥੇ 'ਚੁਬੱਚਾ' ਬਣਿਆ ਹੋਇਆ ਹੈ। ਤਵਾਰੀਖ ਗੁਰੂ ਖ਼ਾਲਸਾ ਨੇ ਰਾਮ ਰਾਇ ਦਾ ਕੀਰਤਪੁਰ ਆਉਣਾ ਲਿਖਿਆ ਹੈ ਤੇ ਗੁਰੂ ਜੀ ਨੇ ਬੂਹੇ ਬੰਦ ਕਰਵਾ ਦਿੱਤੇ ਸਨ ਤੇ ਇਥੇ ਕਿਹਾ ਸੀ ਜਿਧਰ ਮੂੰਹ ਉਧਰ ਚਲਾ ਜਾਏ। ਕੁਝ ਵੀ ਹੋਵੇ ਗੁਰੂ ਜੀ ਨੇ ਇਹ ਕਰੜਾ ਹੁਕਮ ਬਾਣੀ ਦਾ ਸਤਿਕਾਰ ਕਾਇਮ ਰੱਖਣ ਲਈ ਦਿੱਤਾ ਅਤੇ ਰਾਮ ਰਾਇ ਨੂੰ ਮੱਥੇ ਤੱਕ ਨਾ ਲਗਾਇਆ।

ਇਥੇ ਇਹ ਲਿਖਣਾ ਵੀ ਕੁਥਾਂ ਨਹੀਂ ਹੋਵੇਗਾ ਕਿ ਔਰੰਗਜ਼ੇਬ ਨੂੰ ਕਈ ਤੁਕਾਂ ਗੁਰਬਾਣੀ ਦੀਆਂ ਯਾਦ ਹਨ। ਉਸਦੀ ਮੁੱਢਲੀ ਪੜ੍ਹਾਈ ਸੁਲਤਾਨਪੁਰ ਹੋਈ ਸੀ ਅਤੇ ਸੁਲਤਾਨਪੁਰ ਗੁਰੂ ਨਾਨਕ ਦੀ ਨਗਰੀ ਕਰਕੇ ਪ੍ਰਸਿੱਧ ਸੀ।

ਮੁਆਸਰੇ, ਆਲਮਗੀਰੀ ਵਿਚ ਮੁਹੰਮਦ ਸਾਕੀ ਮੁਸਤਅਦ ਖ਼ਾਨ ਨੇ ਸੰਨ ੧੬੯੦, ਜਲੂਸ ਆਲਮਗੀਰੀ ਦੇ ਤੇਤੀਵੇਂ ਸਾਲ ਹੇਠ ਇਕ ਵਾਕਿਆ ਲਿਖਿਆ ਹੈ ਕਿ ਬੰਗਾਲ ਤੋਂ ਇਕ ਆਦਮੀ ਦੀਵਾਨੀ ਅਦਾਲਤ ਵਿਚ ਸਲਾਬਤ ਖ਼ਾਨ ਮੀਰ ਤੋਜ਼ਕ ਅਦਲ ਨੇ ਪੇਸ਼ ਕੀਤਾ ਜਿਸਦਾ ਕਹਿਣਾ ਸੀ ਕਿ ਉਸਨੂੰ 'ਮੁਰੀਦ' ਬਣਾਇਆ ਜਾਏ। ਔਰੰਗਜ਼ੇਬ ਨੇ ਮੁਸਕਰਾ ਕੇ ਜੇਬ ਵਿਚ ਹੱਥ ਪਾਇਆ ਤੇ ਇਕ ਸੌ ਰੁਪਿਆ ਤੇ ਸੋਨੇ ਚਾਂਦੀ ਦੀਆਂ ਚੀਜ਼ਾਂ ਸਲਾਬਤ ਖ਼ਾਨ ਨੂੰ ਦੇਣ ਲਈ ਕਿਹਾ ਤੇ ਆਖਿਆ ਕਿ ਜਿਸ ਫ਼ੈਜ਼ ਨੂੰ ਉਹ ਲੋੜਦਾ ਹੈ, ਉਹ ਇਹ ਹੀ ਹਨ। ਉਹ ਚੀਜ਼ਾਂ ਉਸ ਆਏ ਨੂੰ ਦਿੱਤੀਆਂ ਗਈਆਂ। ਉਸ ਨੇ ਸਭ ਵਸਤਾਂ ਇਧਰ ਉਧਰ ਸੁੱਟ ਦਿੱਤੀਆਂ ਤੇ ਆਪੂੰ ਦਰਿਆ ਵਿਚ ਛਾਲ ਮਾਰ ਦਿੱਤੀ। ਸਲਾਬਤ ਖ਼ਾਨ ਨੇ ਸ਼ੋਰ ਮਚਾਇਆ ਕਿ ਦੇਖਣਾ ਉਹ ਸ਼ਖ਼ਸ ਡੁੱਬਣਾ ਨਾਂਹ ਪਾਏ। ਚੋਭਿਆਂ ਨੇ ਉਸਨੂੰ ਦਰਿਆ ਵਿਚੋਂ ਕੱਢ ਲਿਆਂਦਾ। ਔਰੰਗਜ਼ੇਬ ਨੇ ਭਰੇ ਦਰਬਾਰ ਵਿਚ ਸਰਦਾਰ ਖ਼ਾਨ ਵੱਲ ਰੁਖ਼ ਕਰ ਕੇ ਕਿਹਾ ਕਿ ਇਕ ਸ਼ਖ਼ਸ ਬੰਗਾਲ ਤੋਂ ਆਇਆ ਹੈ ਉਸਦੇ ਸਿਰ 'ਤੇ ਇਹ ਝੂਠਾ ਖ਼ਿਆਲ ਸਮਾ ਗਿਆ ਹੈ ਕਿ ਮੇਰਾ

1. ਸ੍ਰੀ ਗੁਰੂ ਪੰਥ ਪ੍ਰਕਾਸ਼।

ਮੁਰੀਦ ਹੋਵੇ। ਇਥੇ ਔਰੰਗਜ਼ੇਬ ਨੇ ਪੰਜਾਬੀ ਦਾ ਇਕ ਅਖਾਣ ਪੜ੍ਹਿਆ। ਉਹ ਸੀ :

*'ਕੁਲਹਾ ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ।*
*ਚੂਹਾ ਖਡ ਨ ਮਾਵਈ, ਤਿਕਲਿ ਬੰਨੈ ਛਜ।'*

ਇਹ ਕੋਈ ਅਖਾਣ ਨਹੀਂ ਗੁਰਬਾਣੀ ਦੀ ਤੁਕ ਹੈ। ਮਲਾਰ ਦੀ ਵਾਰ ਜੋ ਗੁਰੂ ਨਾਨਕ ਜੀ ਦੀ ਉਚਾਰੀ ਹੈ, ਉਸ ਦੀ ਉਨ੍ਹੀਵੀਂ ਪਉੜੀ ਦਾ ਪਹਿਲਾ ਸਲੋਕ ਹੈ। ਪੂਰਾ ਸਲੋਕ ਇਸ ਪ੍ਰਕਾਰ ਹੈ :

*ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥*
*ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥*
*ਦੇਨ੍ਹਿ ਦੁਆਈਂ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ॥*
*ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ॥*
*ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ॥*
*ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ॥*
*ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਹਿ॥*
*ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ॥ ੧॥*

(ਮਲਾਰ ਕੀ ਵਾਰ, ਪਉੜੀ ੧੯)

ਭਾਵ ਇਹ ਹੈ ਕਿ 'ਮੂਰਖ ਕਮਲੇ ਹਨ ਉਹ ਲੋਕ ਜੋ ਸੇਲੀ ਟੋਪੀ ਦੇ ਮੁਰੀਦ ਬਣਾਂਦੇ ਹਨ। ਉਹ ਤਾਂ ਭਲੇ ਕਮਲੇ ਹੈ ਹੀ ਹਨ ਜੋ ਟੋਪੀਆਂ ਵੰਡ ਕੇ ਮੁਰੀਦ ਬਣਾਂਦੇ ਹਨ ਪਰ ਉਹ ਤਾਂ ਨਿਰੋਲ ਬੇਸ਼ਰਮ ਹਨ ਜੋ ਟੋਪੀ ਲੈ ਕੇ ਸਮਝਦੇ ਸਨ ਕਿ ਸਭ ਬਰਕਤਾਂ ਮਿਲ ਗਈਆਂ ਹਨ। ਬਰਕਤ ਤਾਂ ਕੇਵਲ ਨਾਮ ਪ੍ਰਾਪਤੀ ਨਾਲ ਮਿਲਦੀ ਹੈ। ਐਸੇ ਲੋਕਾਂ, ਟੋਪੀ ਲੈਣ ਤੇ ਟੋਪੀ ਦੇਣ ਵਾਲੇ ਦੀ ਹਾਲਤ ਇੰਝ ਜਾਣੋ ਕਿ ਚੂਹਾ ਆਪ ਤਾਂ ਖੁਡ ਵਿਚ ਸਮਾ ਨਾਂਹ ਸਕਦਾ ਹੋਵੇ ਤੇ ਉਤੋਂ ਲੱਕ ਨਾਲ ਛੱਜ ਬੰਨ੍ਹ ਲਵੇ। ਹੁਣੇ ਬਣੇ ਮੁਰਸ਼ਦ ਨੇ ਅਜੇ ਆਪ ਤਾਂ ਟਿਕਣਾ ਸਿੱਖਿਆ ਨਹੀਂ, ਹੋਰਨਾਂ ਨੂੰ ਕੀ ਦੇ ਸਕਦਾ ਹੈ। ਐਸੇ ਅਸੀਸਾਂ ਦੇਣ ਵਾਲੇ ਵੀ ਖੁਆਰ ਹੁੰਦੇ ਹਨ ਅਤੇ ਦੂਜਿਆਂ ਨੂੰ ਵੀ ਖੁਆਰ ਕਰਦੇ ਹਨ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਜਿਨ੍ਹਾਂ ਹੁਕਮ ਨਹੀਂ ਪਛਾਣਿਆ, ਉਹ ਖੁਆਰ ਤਾਂ ਹੁੰਦੇ ਹੀ ਹਨ ਪਰ ਇਹ ਵੀ ਪਤਾ ਨਹੀਂ ਲਗਦਾ ਕਿ ਕਿਥੇ ਮਰ ਖਪ ਜਾਂਦੇ ਹਨ। ਕੋਈ ਨਾਂ ਲੈਣ ਵਾਲਾ ਨਹੀਂ ਰਹਿੰਦਾ।'

'ਟੋਪੀਆਂ ਵੰਡਣਾ, ਵਿਹਲੇ ਰਹਿਣਾ, ਖੁਆਰ ਹੋਣਾ ਤੇ ਖੁਆਰ ਕਰਨਾ ਜੀਵਨ ਮੰਤਵ ਨਹੀਂ ਹੈ। ਮੰਤਵ ਹੈ ਘਾਲ ਕਮਾਈ ਕਰਕੇ ਨਾਮ ਨੂੰ ਬੀਜਣਾ ਤੇ ਫ਼ਸਲ ਘਰ ਲੈ ਆਉਣਾ। ਹਾੜੀ ਸਾਵਣੀ ਅਸਲ ਵਿਚ ਇਹ ਹੈ। ਟੋਪੀਆਂ ਵੰਡ ਮੁਰੀਦ ਬਣਾਉਣ ਵਾਲੇ ਮੁਰੀਦਾਂ ਘਰੀਂ ਜਾ ਹਾੜੀ ਸਾਵਣੀ ਨੂੰ ਹਿੱਸਾ ਵੰਡਾਂਦੇ ਸਨ, ਕਿਰਤ ਕਾਰ ਨਹੀਂ ਸਨ ਕਰਦੇ। ਨਾਮ ਦਾ ਜਿਨ੍ਹਾਂ ਪਾਸ ਪੱਟਾ ਹੋਵੇਗਾ ਉਹ ਦਰਗਾਹ ਕਬੂਲ ਹੋਣਗੇ। ਇਹ ਟੋਪੀਆਂ ਦੇ ਨਿਸ਼ਾਨ ਨਹੀਂ ਦੇਖੇ ਜਾਣੇ। ਇਹ ਟੋਪੀਆਂ ਵੰਡ ਵੰਡ, ਮੁਰੀਦ ਬਣਾ ਕਈ ਅੱਡੇ ਬਣੇ ਹਨ ਪਰ ਇਹ ਕੋਈ ਆਤਮਿਕ ਸਥਾਨ ਨਹੀਂ ਹਨ, ਮੰਗ ਖਾਣੇ

ਥਾਂ ਹਨ, ਜਿਥੇ ਮੰਗਤੇ ਹੀ ਬੈਠੇ ਦਿੱਸਣਗੇ। ਕੋਈ ਵੱਡਾ ਮੰਗਤਾ ਹੈ ਤੇ ਕੋਈ ਛੋਟਾ।'

ਸੁਨੀਤੀ ਕੁਮਾਰ ਚੈਟਰਜੀ ਨੇ ਇੰਡੀਅਨ ਲਿੰਗਯੁਸਿਟਿਕਸ ਦੀ ੨੪ਵੀਂ ਜਿਲਦ ਵਿਚ ਇਕ ਮਜ਼ਮੂਨ ਲਿਖਦੇ ਇਹ ਪ੍ਰਸ਼ਨ ਉਠਾਇਆ ਸੀ ਕਿ ਇਤਨੀ ਔਖੀ ਤੁਕ ਸਹਿਜੇ ਹੀ ਔਰੰਗਜ਼ੇਬ ਕਿਵੇਂ ਬੋਲ ਪਿਆ, ਉਸਨੇ ਯਾਦ ਕਿਵੇਂ ਕੀਤੀ ਸੀ। ਕਈਆਂ ਦਾ ਖ਼ਿਆਲ ਹੈ ਕਿ ਰਾਮ ਰਾਇ ਦੇ ਪਾਸ ਹੋਣ ਕਾਰਨ ਉਸ ਦਾ ਪ੍ਰਭਾਵ ਸੀ ਪਰ ਨਹੀਂ, ਇਹ ਸਭ ਉਸਦੀ ਮੁੱਢਲੀ ਵਿੱਦਿਆ ਸੁਲਤਾਨਪੁਰ ਕਰਕੇ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਸਹਿਜੇ ਹੀ ਹਰ ਜ਼ਬਾਨ 'ਤੇ ਚੜ੍ਹ ਜਾਂਦੇ ਹਨ। ਕੋਈ ਤਰੱਦਦ ਨਹੀਂ ਕਰਨਾ ਪੈਂਦਾ। ਮਨ ਜੀਤੈ ਜਗ ਜੀਤ, ਸਹਿਜ ਪਕੇ ਸੋ ਮੀਠਾ, ਏਕ ਤੂੰਹੀ ਏਕ ਤੂੰਹੀ, ਖਸਮੈ ਭਾਵੈ ਓਹੋ ਚੰਗਾ ਜਿ ਕਰੈ ਖ਼ੁਦਾਇ ਖ਼ੁਦਾਇ, ਮਖੀ ਮਿਠੈ ਮਰਣਾ ਅਤੇ ਹੋਰ ਅਨੇਕਾਂ।

ਕਈ ਹੋਰ ਇਤਿਹਾਸਕਾਰਾਂ ਛੇਤੀ ਨਾਲ ਇਹ ਸਿੱਟਾ ਵੀ ਕੱਢ ਲਿਆ ਕਿ ਔਰੰਗਜ਼ੇਬ ਸਿੱਖ ਘਰ ਵੱਲ ਇਸ ਸਮੇਂ ਤੱਕ ਅੱਛੀ ਭਾਵਨਾ ਰੱਖਦਾ ਸੀ।[1] ਇਹ ਇਤਿਹਾਸਕ ਕਸਵੱਟੀ 'ਤੇ ਟਿਕਣ ਵਾਲਾ ਤੱਥ ਨਹੀਂ ਹੈ। ਗੁਰੂ ਹਰਿ ਰਾਇ ਸਾਹਿਬ ਵਿਰੁੱਧ ਚੜ੍ਹਾਈਆਂ ਤੇ ਫਿਰ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਰਸ਼ਨਾਂ ਬਹਾਨੇ ਦਿੱਲੀ ਬੁਲਾਉਣਾ 'ਚੰਗੀ ਨੀਯਤ' ਦੀ ਨਿਸ਼ਾਨੀ ਨਹੀਂ।

ਪ੍ਰੋਫ਼ੈਸਰ ਪੂਰਨ ਸਿੰਘ ਨੇ ਬਹੁਤ ਸੁਹਣਾ ਲਿਖਿਆ ਹੈ, 'ਰਾਮ ਰਾਇ ਨੇ ਔਰੰਗਜ਼ੇਬ ਦੀ ਰਾਜਸੀ ਸਰਪ੍ਰਸਤੀ ਲੈ ਲਈ, ਖ਼ੁਸ਼ਾਮਦੀ ਬਣ ਝੁਕ ਗਿਆ ਤੇ ਇਕ ਪ੍ਰਕਾਰ ਦਾ ਬਾਦਸ਼ਾਹ ਨਾਲ ਸਮਝੌਤਾ ਕਰ ਲਿਆ। ਇਸ ਅਖ਼ਲਾਕੀ ਕਮਜ਼ੋਰੀ (ਮਾਰਲ ਵੀਕਨੈੱਸ) ਦੀ ਖ਼ਬਰ ਜਦ ਗੁਰੂ ਹਰਿ ਰਾਇ ਜੀ ਨੂੰ ਪੁੱਜੀ ਤਾਂ ਉਨ੍ਹਾਂ ਹੁਕਮ ਕੀਤਾ : ਜਿਥੇ ਮਰਜ਼ੀ ਚਲਾ ਜਾਏ ਕਿਉਂਕਿ ਉਸਨੇ ਗੁਰੂ ਨਾਨਕ ਦੀ ਬਾਣੀ ਨੂੰ ਗ਼ਲਤ ਰੰਗ ਵਿਚ ਪੇਸ਼ ਕੀਤਾ ਹੈ। ਕਨਿੰਘਮ ਦਾ ਇਹ ਲਿਖਣਾ ਤਾਂ ਠੀਕ ਹੈ ਕਿ ਪੱਤੇਬਾਜ਼ ਔਰੰਗਜ਼ੇਬ ਨੇ ਰਾਮ ਰਾਇ ਨੂੰ ਨਿਵਾਜਿਆ[2] ਪਰ ਇਹ ਕਦਾਚਿਤ ਠੀਕ ਨਹੀਂ ਕਿ ਇਸ ਕਾਰਨ ਕੋਈ ਸਾੜਾ ਪੈਦਾ ਹੋਇਆ। ਸਾੜਾ ਨਹੀਂ, ਮਹਾਰਾਜ ਨੇ ਬਹੁਤ ਹੀ ਰੋਸ ਮਨਾਇਆ ਜਦ ਰਾਮ ਰਾਇ ਨੇ ਗੁਰੂ ਦੇ ਵਾਕ ਕੁਝ ਹਾਸਲ ਕਰਨ ਲਈ ਪਲਟਾ ਕੇ ਰੱਖ ਦਿੱਤੇ।



1. The Emperor was favourably inclined towards the Sikh movement up to this period.
2. 'The favour of politic Aurangzeb is believed to have roused the jealousy of the father.' ਸਫ਼ਾ ੫੫, 'ਹਿਸਟਰੀ ਆਫ਼ ਸਿੱਖਸ'—ਕਨਿੰਘਮ।

3

# ਜੋਤ ਓਹਾ ਜੁਗਤਿ ਸਾਇ

ਦਿੱਲੀ ਵਿਖੇ ਰਾਮ ਰਾਇ ਦੀ ਕਰਤੂਤ ਨਾਲ ਗੁਰੂ ਹਰਿ ਰਾਇ ਜੀ ਨੇ ਨਿਰਣਾ ਲੈ ਲਿਆ ਸੀ ਕਿ ਗੁਰੂ ਹਰਿਕ੍ਰਿਸ਼ਨ ਹੀ ਗੁਰ ਪਦ ਦੀ ਜ਼ਿੰਮੇਵਾਰੀ ਉਠਾਉਣ ਯੋਗ ਹਨ। 'ਸਰਬ ਸਹਾਰਹਿ ਗੁਰਤਾ ਭਾਰ' ਉਨ੍ਹਾਂ ਦੇ ਵਾਕ ਸਨ। ਇਹ ਵੀ ਫ਼ਰਮਾਇਆ ਸੀ ਕਿ (ਗੁਰੂ) ਹਰਿਕ੍ਰਿਸ਼ਨ ਪ੍ਰਿਥਵੀ ਸਮਾਨ ਖਿਮਾ ਵਾਲੇ ਹਨ, ਨਾਮ ਵਿਚ ਹਰ ਵੇਲੇ ਜੁੜੇ ਰਹਿੰਦੇ ਹਨ ਤੇ ਦੁਖ ਰੂਪੀ ਹਿਰਨਾਂ ਨੂੰ ਸ਼ੇਰ ਦੀ ਭੱਬਕ ਮਾਰਨ ਵਾਂਗ ਨਸਾ ਦੇਂਦੇ ਹਨ।

**ਪਰਖ ਪ੍ਰੀਖਿਆ**

*'ਸਿਮਰਹਿ ਨਾਮ, ਕਿ ਸੁਨਿ ਹੈ ਕਾਨਨਿ,*
*ਦੁੱਖ ਮ੍ਰਿਗਨ ਕੋ ਸਿੰਘ ਜਮ ਜਾਨਨ।'*

ਐਸੇ ਹੁਕਮ ਤੋਂ ਪਹਿਲਾਂ ਕਈ ਵਾਰੀ ਸੰਗਤਾਂ ਦੀ ਪੁੱਛ ਤੇ ਪਰਖ ਪ੍ਰੀਖਿਆ ਵੀ ਕੀਤੀਆਂ ਸਨ। ਸਿੱਖ ਇਤਿਹਾਸ ਨੇ ਦੋ ਘਟਨਾਵਾਂ ਦਾ ਜ਼ਿਕਰ ਕੀਤਾ ਹੈ।

ਇਕ ਸਮੇਂ ਜਦ ਬਾਬਾ ਰਾਮ ਰਾਇ ਸਮਾਧੀ ਸਥਿਤ ਸਨ ਤੇ ਉਧਰ (ਗੁਰੂ) ਹਰਿ ਕ੍ਰਿਸ਼ਨ ਜੀ ਲਿਵ ਲਗਾਈ ਬੈਠੇ ਸਨ ਤਾਂ ਕਿਸੇ ਨੇ ਆ ਕੇ ਉਪਮਾ ਕੀਤੀ ਕਿ ਸਾਹਿਬਜ਼ਾਦੇ ਨਾਮ ਰੰਗ ਵਿਚ ਰੰਗੇ ਗਏ ਹਨ। ਮਹਾਰਾਜ ਨੇ ਉਸੇ ਉਪਮਾ ਕਰਨ ਵਾਲੇ ਨੂੰ ਇਕ ਖੰਦੂਹੀ ਲੈ ਕੇ ਰਾਮ ਰਾਇ ਨੂੰ ਚੁਭੋਣ ਲਈ ਕਿਹਾ ਤੇ ਫਿਰ (ਗੁਰੂ) ਹਰਿਕ੍ਰਿਸ਼ਨ ਜੀ ਨੂੰ। ਜਦ ਖੰਦੂਹੀ ਰਾਮ ਰਾਇ ਨੂੰ ਅਜੇ ਛੁਹਾਈ ਹੀ ਸੀ ਕਿ ਉਹ ਤ੍ਰਭਕ ਉੱਠ ਖਲੋਤਾ ਪਰ (ਗੁਰੂ) ਹਰਿਕ੍ਰਿਸ਼ਨ ਜੀ ਤੇ ਬਾਹਰਲੀ ਕਿਸੇ ਵਸਤੂ ਦਾ ਪ੍ਰਭਾਵ ਨਹੀਂ ਸੀ।

ਇਸੇ ਤਰ੍ਹਾਂ ਇਕ ਵਾਰੀ ਇਕ ਸਿੱਖ ਨੇ ਪੁੱਛਿਆ ਸੀ ਕਿ ਆਪ ਨੂੰ ਦੋਵਾਂ ਪੁੱਤਰਾਂ ਵਿਚੋਂ ਕਿਹੜਾ ਵੱਧ ਪਿਆਰਾ ਹੈ।

**ਸੂਕੇ ਕਾਸਟ ਹਰਿਆ**

*"ਪੁਤ੍ਰ ਆਪ ਕੇ ਦੋਇਨ ਮਾਹੀ,*
*ਜਿਹ ਸੋ ਪ੍ਰੀਤ ਬ੍ਰਿਧੈ ਇਮ ਚਾਹੀ।"*

ਆਪ ਜੀ ਨੇ ਉਸੇ ਸਿੱਖ ਨੂੰ ਆਗਿਆ ਕੀਤੀ ਕਿ ਜਿਥੇ ਰਾਮ ਰਾਇ ਜੀ (ਗੁਰੂ)

ਗ੍ਰੰਥ ਸਾਹਿਬ ਜੀ ਦੀ ਪੋਥੀ ਪੰਘੂੜੇ 'ਤੇ ਰੱਖ ਪਾਠ ਕਰ ਰਹੇ ਹਨ, ਉੱਥੇ ਚਲਾ ਜਾਏ ਤੇ ਬੈਠ ਕੇ ਪਾਠ ਸੁਣੇ ਤੇ ਫਿਰ ਸੂਈ ਪਾਵੇ ਵਿਚ ਖੁਭੋ ਦੇਵੇ। ਇਸੇ ਤਰ੍ਹਾਂ ਜਿਥੇ (ਗੁਰੂ) ਹਰਿਕ੍ਰਿਸ਼ਨ ਜੀ ਪਾਠ ਕਰਦੇ ਹੋਣ, ਕਰਨਾ। ਜਿਸ ਦੇ ਪਾਵੇ ਵਿਚ ਸੂਈ ਖੁੱਭ ਜਾਏ, ਉਹ ਹੀ ਮੇਰਾ ਪਿਆਰਾ ਹੈ ਤੇ ਗੁਰੂ ਗੱਦੀ ਲਾਇਕ ਹੈ। ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

*"ਜਿਸ ਪਾਵੇ ਬਿਚ ਸੰਚਰ ਜਾਇ।*
*ਸ਼ਬਦ ਪਠਤਿ ਕਾਸ਼ਟ ਨਰਮਾਇ।*
*ਪਾਹਨ ਆਦਿ ਮੋਮ ਸਮ ਹੋਇ।*
*ਗੁਰਤਾ ਦੀ ਲਾਇਕ ਲਖ ਸੋਇ॥"*[1]

ਉਸ ਸਿੱਖ ਨੇ ਐਸਾ ਹੀ ਕੀਤਾ।

ਪਹਿਲਾਂ ਉਹ ਸਿੱਖ ਉਥੇ ਗਿਆ ਜਿਥੇ ਰਾਮ ਰਾਇ ਜੀ ਪਾਠ ਕਰ ਰਹੇ ਸਨ। ਸੂਈ ਪਾਵੇ ਵਿਚ ਖੁਭੋਈ। ਸੂਈ ਲੱਕੜ ਵਿਚ ਕਿਵੇਂ ਜਾਵੇ? ਕਈ ਵਾਰੀ ਜਤਨ ਕੀਤੇ ਪਰ ਸੂਈ ਉਥੇ ਦੀ ਉਥੇ ਹੀ।

*'ਜਬ ਸੂਈ ਸੰਚਰਾਵਨ ਲਾਗੋ।*
*ਨਹਿ ਪਾਵੇ ਮਹਿ ਪ੍ਰਵੇਸ਼ਹਿ ਆਗੋ।*
*ਪਰਖਤ ਕੇਤਕਿ ਚਿਰ ਤਹਿ ਰਹਯੋ।'*

ਫਿਰ (ਗੁਰੂ) ਹਰਿਕ੍ਰਿਸ਼ਨ ਜੀ ਜਿਥੇ ਪਾਠ ਕਰਦੇ ਸਨ, ਉਸ ਥਾਂ ਆਇਆ ਤੇ ਪਾਠ ਸੁਣਿਆ। ਉਸੇ ਤਰ੍ਹਾਂ ਜਿਵੇਂ ਰਾਮ ਰਾਇ ਦੇ ਪੰਘੂੜੇ ਦੇ ਪਾਵੇ ਨਾਲ ਸੂਈ ਖੁਭੋਈ ਸੀ, ਇਥੇ ਵੀ ਖੁਭੋਣੀ ਚਾਹੀ ਪਰ ਦੇਖ ਹੈਰਾਨ ਹੋ ਗਿਆ ਕਿ ਸੂਈ ਇਸ ਤਰ੍ਹਾਂ ਅੰਦਰ ਧਸ ਰਹੀ ਹੈ ਜਿਵੇਂ ਕੋਈ ਮੋਮ ਦਾ ਹੀ ਪਾਵਾ ਬਣਿਆ ਹੋਵੇ। ਅੰਦਰ ਖੁਭੋ ਕੇ ਬਾਹਰ ਵੀ ਕੱਢ ਲਈ।

*'ਹੁਤੋ ਮੋਮ ਸਮ, ਸਭ ਗਡ ਗਈ।*
*ਰਹਿਯੋ ਨਿਕਾਸ ਬੀਚ ਲੈ ਭਈ।'*

ਗੁਰੂ ਦੀ ਇਹ ਹੀ ਤਾਂ ਉਪਮਾ ਹੈ ਕਿ ਉਸ ਦੇ ਵਾਕ ਸੁਣ ਕੇ ਸੁੱਕੇ ਹਰੇ ਹੋ ਜਾਂਦੇ ਹਨ। ਮੁਰਦੇ ਜੀਅ ਪੈਂਦੇ ਹਨ। ਬੁਜ਼ਦਿਲ, ਕਾਇਰ, ਕੇਹਰ—ਸ਼ੇਰ ਸਮਾਨ ਹੋ ਜਾਂਦੇ ਹਨ। ਕਚ ਕੰਚਨ ਤੇ ਮਨੂਰ ਪਾਰਸ ਹੋ ਜਾਂਦਾ ਹੈ। 'ਸੂਕੇ ਕਾਸਟ ਹਰਿਆ' ਗੁਰੂ ਅਰਜਨ ਦੇਵ ਜੀ ਦਾ ਆਪਣਾ ਫੁਰਮਾਨ ਸੀ। ਮੈਕਾਲਫ਼ ਦੇ ਲਿਖੇ ਅਨੁਸਾਰ :

ਗੁਰੂ ਜੀ ਨੇ ਸਿੱਖ ਕੋਲੋਂ ਇਹ ਵਾਰਤਾ ਸੁਣ ਫ਼ਰਮਾਇਆ ਸੀ ਅਕਾਲ ਪੁਰਖ ਨੇ ਆਪ ਹੀ ਪ੍ਰਸ਼ਨ ਹੱਲ ਕਰ ਦਿੱਤਾ ਹੈ। ਹਰਿਕ੍ਰਿਸ਼ਨ ਜੀ ਦੇ ਬੋਲ ਦੁਵੇ ਹੋਏ ਹਿਰਦਿਆਂ ਤੇ ਕੈਸਾ ਅਮਿਟ ਪ੍ਰਭਾਵ ਛੋੜਨਗੇ ਜਦ ਸੁੱਕੇ ਕਾਸਟ 'ਤੇ ਅਜਿਹਾ ਅਸਰ ਪੈਂਦਾ ਹੈ। ਉਹ ਹੀ ਇਸ ਗੁਰਗੱਦੀ ਦੇ ਲਾਇਕ ਹੈ, ਜਿਸ ਦੇ ਬਚਨਾਂ ਵਿਚ ਇਤਨੀ ਸ਼ਕਤੀ

1. ਰਾਸ ੬, ਅੰਸ ੫੯।

ਤੇ ਤਾਸੀਰ ਹੈ।[1]

ਗੁਰੂ ਹਰਿ ਰਾਇ ਜੀ ਨੇ ਇਹ ਦੇਖ ਲਿਆ ਸੀ ਕਿ ਰਾਮ ਰਾਇ ਹੁਣ ਹੁੱਜਤਾਂ ਖੜ੍ਹੀਆਂ ਕਰੇਗਾ ਅਤੇ ਸੰਗਤਾਂ ਨੂੰ ਭਰਮਾਉਣ ਦੀ ਵੀ ਕੋਸ਼ਿਸ਼ ਕਰੇਗਾ। ਇਕ ਜੁਗਤਿ ਉਸ ਵਰਤੀ ਵੀ ਸੀ। ਮਹਾਰਾਜ ਨੇ ਹੁਕਮ ਕਰਦੇ ਕਿਹਾ ਸੀ ਕਿ ਇਸ ਨੂੰ ਕੋਈ ਮੱਥੇ ਨਾ ਲਗਾਵੇ ਤੇ ਕਉਡੀ ਤੱਕ ਨਹੀਂ ਦੇਣੀ। ਇਸ ਨੇ ਸੰਗਤਾਂ ਤੇ ਖ਼ਾਸ ਕਰ ਲਾਹੌਰ ਦੀਆਂ ਨੂੰ ਜਾ ਕਿਹਾ : ਗੁਰੂ ਜੀ ਨੇ 'ਕੌਡੀ ਦੇਣੀ ਵਿਵਰਜਤ ਕੀਤੀ ਹੈ, ਰੁਪਿਆ ਤੇ ਮੋਹਰ ਤਾਂ ਨਹੀਂ' ਸੋ ਗੁਰੂ ਜੀ ਨੇ ਸਭ ਪਾਸੇ ਮੇਵੜੇ ਭੇਜੇ, ਹੁਕਮਨਾਮੇ ਪਠਾਏ ਅਤੇ ਉਚੇਚੇ ਬੰਦੇ ਵੀ ਸੰਦੇਸ਼ੇ ਲੈ ਕੇ ਗਏ ਕਿ ਕੋਈ ਕਿਸੇ ਪ੍ਰਕਾਰ ਸਹਾਇਤਾ ਨਹੀਂ ਕਰਨੀ ਅਤੇ ਸਭ ਕੀਰਤਪੁਰ ਪੁੱਜੋ।

**ਹੁਕਮਨਾਮੇ ਪਠਾਏ**

ਕੀਰਤਪੁਰ ਬੜੇ ਭਾਰੀ ਇਕੱਠ ਹੋ ਗਏ। ਜਿਸ ਕਿਸੇ ਸੁਣਿਆ ਉਹ ਚੱਲ ਆਇਆ। ਸਭ ਜਾਣ ਗਏ ਕਿ ਗੁਰੂ ਜੀ ਨੇ ਇਤਨਾ ਭਾਰੀ ਇਕੱਠ ਕੇਵਲ ਇਸ ਲਈ ਕੀਤਾ ਹੈ ਕਿ ਗੁਰੂ ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਸੌਂਪ ਦਿੱਤੀ ਜਾਏ ਅਤੇ ਰਾਮ ਰਾਇ ਗ਼ਲਤ ਤੇ ਕੂਹੜਾ ਪ੍ਰਚਾਰ ਨਾ ਕਰੇ।

ਇੰਜ ਪ੍ਰਤੀਤ ਹੁੰਦਾ ਹੈ ਕਿ ਰਾਮ ਰਾਇ ਜੀ ਨੂੰ ਜਦ ਇਹ ਖ਼ਬਰਾਂ ਪੁੱਜੀਆਂ ਤਾਂ ਉਸ ਨੇ ਕਈ ਹੱਥ ਪੈਰ ਮਾਰੇ। ਮਸੰਦਾਂ ਨੂੰ ਚੁੱਕਿਆ ਤੇ ਧੀਰ ਮਲ ਨੂੰ ਵੀ ਭੇਜਿਆ। ਧੀਰ ਮਲ ਜਦ ਆਇਆ ਤਾਂ ਗੁਰੂ ਜੀ ਨੇ ਉਸ ਨੂੰ ਦਿਲ ਦੀ ਗੱਲ ਸਪੱਸ਼ਟ ਕਹਿਣ ਲਈ ਕਿਹਾ। ਉਸ ਨੇ ਕਿਹਾ : ਪਹਿਲਾਂ ਵੀ ਬਹੁਤ ਬਿਖੇੜੇ ਪਏ ਹਨ, ਹੁਣ ਹੋਰ ਪੈਣਗੇ ਜੇ (ਗੁਰੂ) ਹਰਿਕ੍ਰਿਸ਼ਨ, ਛੋਟੇ ਪੁੱਤਰ ਨੂੰ ਤੁਸਾਂ ਗੁਰਗੱਦੀ ਦੀ ਜ਼ਿੰਮੇਵਾਰੀ ਦੇ ਦਿੱਤੀ। ਹੁਣ ਅਜਿਹਾ ਨਾ ਕਰੋ। ਰਾਮ ਰਾਇ ਨੇ ਤਾਂ ਸਗੋਂ ਔਰੰਗਜ਼ੇਬ ਨਾਲ ਬਣਾ ਲਈ ਹੈ,[2] ਬਾਦਸ਼ਾਹ ਉਸਦੇ ਹੱਥ ਤੇ ਪੱਖ ਵਿਚ ਹੈ। ਉਸਨੂੰ ਜੇ ਤੁਸੀਂ ਗੱਦੀ ਨਾਂਹ ਦਿੱਤੀ ਤਾਂ ਉਹ ਵੱਡਾ ਉਪੱਦਰ ਖੜ੍ਹਾ ਕਰ ਦੇਵੇਗਾ।

**ਧੀਰ ਮਲ ਦਾ ਆਉਣਾ**

ਗੁਰੂ ਪਾਤਸ਼ਾਹ ਨੇ ਧੀਰਜ ਨਾਲ ਸਭ ਸੁਣ ਫ਼ਰਮਾਯਾ ਕਿ 'ਜੋ ਆਦਿ ਗੁਰੂ ਨਾਨਕ ਦੇਵ ਜੀ ਨੇ ਲੀਹ ਪਾਈ ਹੈ, ਅਸੀਂ ਉਸ ਤੇ ਹੀ ਟੁਰ ਰਹੇ ਹਾਂ। ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਤਾਂ ਸਭ ਗੁਣਾਂ ਲਾਇਕ ਸਨ, ਉਨ੍ਹਾਂ ਤਾਂ ਸਿਰਫ਼ ਇਕ ਗੱਲ ਨਹੀਂ ਸੀ ਮੰਨੀ ਤਾਂ ਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦੇ ਦਿੱਤੀ ਸੀ। ਇਸ ਤਰ੍ਹਾਂ ਹੀ ਗੁਰੂ ਅੰਗਦ ਦੇਵ ਜੀ ਨੇ ਜਦ ਦੇਖਿਆ ਕਿ ਪੁੱਤਰਾਂ ਦੇ ਹਿਰਦੇ ਵਿਚ ਸਰਲਤਾ ਹੀ ਨਹੀਂ ਤਾਂ ਗੁਰੂ ਅਮਰਦਾਸ ਜੀ ਨੂੰ ਦੇ ਦਿੱਤੀ ਸੀ। ਫਿਰ ਗੁਰੂ ਅਮਰਦਾਸ ਜੀ ਨੇ

1. ਸਿੱਖ ਰਿਲੀਜਨ, ਜਿਲਦ ਚੌਥੀ, ਪੰਨਾ ੩੧੧ ।
2. 'ਹਜ਼ਰਤ ਸਾਥ ਸੂਤ ਜਿਨ ਧਰਯੋ', ਰਾਸ ੧੦, ਅੰਸ ੧੯ ।

ਗੁਰੂ ਰਾਮਦਾਸ ਜੀ ਨੂੰ ਨਿਰਮਾਣ ਜਾਣ ਦਿੱਤੀ। ਫਿਰ ਗੁਰੂ ਰਾਮਦਾਸ ਜੀ ਨੇ ਡਿੱਠਾ ਸੀ ਕਿ ਵੱਡਾ ਪੁੱਤਰ ਸਿਰਫ਼ ਦਰਬ ਇਕੱਠਾ ਕਰਨ ਵਿਚ ਲੱਗਾ ਹੋਇਆ ਹੈ ਤੇ

*ਚਿਤ ਮਹਿ ਚਾਤੁਰਤਾ ਜਗ ਕੇਰੀ।*
*ਸੁਮਤਿ ਨ ਸ਼ਾਂਤਿ ਸੰਤੋਖ ਬਡੇਰੀ।*

ਨਾਲੇ ਬਖੀਲੀ ਕਰਨ ਵਿਚ ਹੀ ਲੱਗਾ ਹੋਇਆ ਹੈ ਤਾਂ ਉਸ ਨੂੰ ਗੁਰਗੱਦੀ ਨਾਂਹ ਬਖ਼ਸ਼ੀ। ਰੀਤ ਆਦਿ ਤੋਂ ਇਹ ਹੀ ਚਲੀ ਆਈ ਹੈ ਕਿ ਕਿਸੇ ਬਖੀਲੀ ਕਰਨ ਵਾਲੇ ਅਤੇ ਆਪ-ਹੁਦਰੀ ਕਰਨ ਵਾਲੇ ਨੂੰ ਇਹ ਨਹੀਂ ਸੌਂਪੀ ਜਾ ਸਕਦੀ। ਰਾਮ ਰਾਇ ਨੇ ਦਿੱਲੀ ਜਾ ਕੇ ਕਰਾਮਾਤਾਂ ਦਿਖਾਈਆਂ, ਅਸੀਂ ਚੁੱਪ ਰਹੇ, 'ਕਰੀ ਸੁ ਕਰੀ ਅਪਰ, ਹਮ ਮਾਨੀ' ਪਰ ਇਹ ਕਿਵੇਂ ਸਹਾਰ ਹੁੰਦਾ ਸੀ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਇਹ ਥੋੜ੍ਹੀ ਮੱਤ ਵਾਲਾ ਕੁਝ ਦਮੜਿਆਂ ਪਿਛੇ ਬਦਲਾ ਦੇਵੇ।'

ਗੱਲ ਅਸਲ ਵਿਚ ਇਹ ਹੈ ਕਿ ਪ੍ਰਿਥੀ ਚੰਦ, ਧੀਰ ਮਲ, ਰਾਮ ਰਾਇ ਤੇ ਉਸ ਦੇ ਹੋਰ ਸਾਥੀ ਗੁਰਗੱਦੀ ਨੂੰ ਦੁਨਿਆਵੀ ਵਿਰਾਸਤ ਤੇ ਐਸ਼ ਦਾ ਵਸੀਲਾ ਹੀ ਜਾਣਦੇ ਸਨ, ਪਰ ਗੁਰਤਾ ਤਾਂ ਹੈ ਆਤਮ ਪਦ ਤੇ ਆਪਾ ਵਾਰ ਕੇ, ਨਿੱਜ ਸੁਖਾਂ ਦਾ ਤਿਆਗ ਕਰਕੇ ਸ੍ਰਿਸ਼ਟੀ ਦੇ ਉਧਾਰ ਲਈ ਜੁੱਟ ਜਾਣਾ। ਸਭ ਚੋਣ ਹਰ ਨਤੀਜੇ ਤੋਂ ਬੇਪ੍ਰਵਾਹ ਹੋ ਕੇ ਕੀਤੀ ਜਾਂਦੀ ਸੀ ਅਤੇ ਗੁਰਗੱਦੀ ਉਸੇ ਨੂੰ ਮਿਲਦੀ ਸੀ ਜੋ ਅਧਿਕਾਰੀ ਹੈ। ਇਹ ਰੂਹਾਨੀ ਕਮਾਲ ਸੀ। ਗੁਰੂ ਪਾਤਸ਼ਾਹ ਇਹ ਹੀ ਪੂਰਨੇ ਪਾ ਰਹੇ ਸਨ ਕਿ ਜੋ ਸੱਚ ਨੂੰ ਕਿਸੇ ਲਾਭ ਹਿਤ ਦਬਾ ਦੇਂਦਾ ਹੈ, ਉਹ ਗੁਰੂ ਘਰ ਪ੍ਰਵਾਨ ਨਹੀਂ। ਐਸਾ ਪੁਰਸ਼ ਦੇਖਣ ਨੂੰ ਕਿਤਨਾ ਸਿਆਣਾ ਲੱਗੇ, ਸੱਚ ਦੀ ਨੀਂਹ ਤੇ ਖੜ੍ਹੇ ਸਤਿਸੰਗ ਦਾ ਆਗੂ ਨਹੀਂ ਹੋ ਸਕਦਾ।

ਇਕ ਹੋਰ ਪੱਖੋਂ ਦੇਖੋ। 'ਗੁਰੂ ਦਾਤਾ, ਗੁਰ ਹਿਵੈ ਘਰ, ਗੁਰੂ ਦੀਪਕ ਤ੍ਰੈ ਲੋਇ' ਹੈ। 'ਜੋਤ ਰੂਪ ਹਰਿ ਆਪ ਗੁਰੂ ਨਾਨਕ' ਕਹਾਏ ਹਨ। ਦੀਵੇ ਨਾਲ ਦੀਵਾ ਜਗਦਾ ਰਹਿਆ। ਜੋਤ ਵਿਚ ਜੋਤ ਸਮਾਂਦੀ ਰਹੀ। ਬਾਬਾ ਰਾਮ ਰਾਇ ਤੇ ਗੁਰੂ ਹਰਿਕ੍ਰਿਸ਼ਨ ਜੀ ਇਕੋ ਮਾਂ ਦੇ ਜਾਏ ਹਨ। ਗੁਰ-ਪਿਤਾ ਵੀ ਇਕ ਹੈ। ਪਰ ਰਾਮ ਰਾਇ ਮਦਮਤਾ, ਅਹੰਕਾਰੀ, 'ਅਰਥ ਲੋਭ ਕੇ ਬਸੀ ਹੈ', ਹਉਮੈ ਦਾ ਪੁਤਲਾ ਹੈ, ਹਿਰਦਾ ਖਾਲੀ ਤੇ ਡੂੰਘੇ ਟੋਏ ਸਮਾਨ ਹੈ।

ਗੁਰੂ ਹਰਿਕ੍ਰਿਸ਼ਨ ਜੀ ਬਰਫ਼ ਦਾ ਘਰ, ਭਰੇ-ਭਰੇ ਵਿਸ਼ਾਲ ਚਿਤ, ਗਹਿਰ ਗੰਭੀਰ ਹਨ। ਗੁਰ ਜੋਤ ਸੂਰਜ ਦੀਆਂ ਕਿਰਨਾਂ ਦੋਵਾਂ ਤੇ ਹੀ ਪਈਆਂ। ਜਦ ਖਾਲੀ ਹਿਰਦੇ ਅਤੇ ਡੂੰਘੇ ਟੋਏ 'ਤੇ ਪਈਆਂ ਉਨ੍ਹਾਂ ਰੌਸ਼ਨੀ ਵਾਪਸ ਕੀ ਕਰਨੀ ਸੀ, ਵਿਚੇ ਹੀ ਰੁਲ ਪੁਲ ਗਈਆਂ ਪਰ ਜਦ ਉਹ ਹੀ ਕਿਰਨ, ਬਰਫ਼ ਦੇ ਘਰ ਅਤੇ ਭਰੇ ਭਰੇ ਮਨ 'ਤੇ ਪਈ ਤਾਂ ਜਗਮਗਾ ਉਠੀ, 'ਸਸਿ ਘਰ ਸੂਰ ਸਮਾਯਾ।' ਸੀਤਲ ਮਨ, ਉਜਲਾ ਚਿਹਰਾ ਹੋਇਆ ਤੇ ਚਮਕ ਤੇ ਸ਼ਾਂਤੀ ਸੰਸਾਰ ਨੂੰ ਮਿਲੀ। ਇਹ ਵੀ ਯਾਦ ਰਵ੍ਹੇ ਕਿ ਚੰਨ ਕੋਲ ਆਪਣੀ ਰੌਸ਼ਨੀ ਨਹੀਂ ਹੈ, ਉਹ ਸੂਰਜ ਕੋਲੋਂ ਹੀ ਲੈਂਦਾ ਹੈ। ਹਰੀ ਨੇ ਜੋਤ ਗੁਰੂ ਨਾਨਕ

ਵਿਚ ਧਰੀ ਤੇ ਇਸੇ ਤਰ੍ਹਾਂ ਸਭ ਪਾਤਸ਼ਾਹਾਂ ਵਿਚ ਰੱਖੀ ਗਈ। ਕਲਗੀਧਰ ਦੇ ਬਚਨ : 'ਗੁਰੂ ਹਰਿਕ੍ਰਿਸ਼ਨ ਧਿਆਇਐ ਜਿਸੁ ਡਿਠੈ ਸਭ ਦੁਖ ਜਾਇ' ਤਾਂ ਬਹੁਤ ਹੀ ਭਾਵ ਪੂਰਤ ਹਨ। ਫ਼ਰਕ ਦੇਖੋ! ਹੁਕਮ ਹੋਇਆ ਸੀ ਜੋ ਰਾਮ ਰਾਇ ਦੇ ਮੱਥੇ ਲੱਗੇਗਾ, ਉਹ ਮੇਰਾ ਸਿੱਖ ਨਹੀਂ ਤੇ ਦੂਜੇ ਪਾਸੇ ਗੁਰੂ ਹਰਿਕ੍ਰਿਸ਼ਨ ਨੂੰ ਦੇਖਿਆਂ ਸਭ ਦੁੱਖ ਨਾਸ਼ ਹੋ ਜਾਣਗੇ।

**ਸੰਗਤਾਂ ਨੂੰ ਚੇਤਾਵਨੀ ਅਤੇ ਉਪਦੇਸ਼**

ਗੁਰੂ ਹਰਿ ਰਾਇ ਜੀ ਨੇ ਸਭ ਜੁੜੀਆਂ ਸੰਗਤਾਂ ਨੂੰ ਚੇਤਾਵਨੀ ਦਿੱਤੀ ਕਿ ਇਹ ਲੋਕ ਆਪੋ ਧਾਪੀ ਪਾਉਣਗੇ। ਆਪਾ ਜਤਾਉਣਗੇ। ਸਿੱਖੀ ਦੇ ਸਮੁੱਚੇ ਜਹਾਜ਼ ਨੂੰ ਫੋੜਨ, ਤੋੜਨ ਤੇ ਛੇਕ ਕਰਨ ਦੀ ਕੋਸ਼ਿਸ਼ ਕਰਨਗੇ। ਪਖੰਡ ਰਚਾਉਣਗੇ। ਕਾਚੇ ਪਾਕੇ ਗੁਰੂ ਬਣ ਬੈਠਣਗੇ। ਸਿੱਧੀਆਂ ਤੇ ਚਮਤਕਾਰ ਵੀ ਦਿਖਾਉਣਗੇ ਪਰ ਤੁਸੀਂ ਦ੍ਰਿੜ੍ਹ ਚਿੱਤ ਰਹਿਣਾ। ਗੁਰੂ ਕੋਈ ਸਰੀਰ ਨਹੀਂ ਹੈ। ਜੋਤ ਹੈ। ਅਨੁਭਵ ਹੈ ਤੇ ਉਹ ਅਨੁਭਵ ਗੁਰਬਾਣੀ ਵਿਚ ਹੈ। 'ਗੁਰ ਅਨਭੈ, ਬਿਚ ਬਾਨੀ ਰੂਪ' ਬਾਣੀ ਹੀ ਤ੍ਰਿਸ਼ਨਾ ਨੂੰ ਮਾਰਨ ਜੋਗ ਹੈ। ਦੁੱਖਾਂ ਨੂੰ ਇਹ ਦੂਰ ਕਰਨ ਵਾਲੀ ਹੈ। ਗਿਆਨ ਪ੍ਰਕਾਸ਼ ਕਰਨ ਵਾਲੀ ਇਹ ਹੀ ਜੋਤੀ ਹੈ। ਗੁਰਬਾਣੀ ਦਾ ਅਦਬ ਰਖਿਆਂ, ਭੈ ਰਖਿਆਂ ਸਭ ਗੁਣ ਪ੍ਰਾਪਤ ਹੋ ਜਾਣਗੇ। ਇਹ ਇਕ ਛੋਟੀ ਜਿਹੀ ਸੰਗਲੀ ਹੈ, ਕਾਰਨ ਤੇ ਕਾਰਜ ਦੀ। ਭੈ ਬਿਨਾਂ ਭਗਤੀ ਨਹੀਂ, ਭਗਤੀ ਬਿਨਾਂ ਗਿਆਨ ਨਹੀਂ, ਗਿਆਨ ਬਿਨਾਂ ਮੁਕਤੀ ਨਹੀਂ, ਮੁਕਤੀ ਬਿਨਾਂ ਅਨੰਦ ਨਹੀਂ। ਅੰਤਮ ਉਪਦੇਸ਼ ਸੀ ਕਿ ਪੰਗਤ ਵਿਚ ਤੇ ਸੰਗਤ ਵਿਚ ਮਨ ਨੀਵਾਂ ਕਰ ਕੇ ਬੈਠਣਾ। ਗੁਰੂ ਨਾਨਕ ਜੀ ਦਾ ਫੁਰਮਾਨ ਯਾਦ ਕਰਾਇਆ ਕਿ ਨੀਵੇਂ ਰਹਿਣਾ, ਨਿਮਰਤਾ ਰੱਖਣੀ ਹੀ ਆਪਣੇ ਆਪ ਵਿਚ ਮਿਠਾਸ ਹੈ। ਸਾਰੇ ਗੁਣਾਂ ਚੰਗਿਆਈਆਂ ਦਾ ਤੱਤ ਸਾਰ ਹੈ : 'ਮਿਠਤੁ ਨੀਵੀਂ ਨਾਨਕਾ ਗੁਣ ਚੰਗਿਆਈਆਂ ਤਤ।"

**ਜੋਤ ਸਮਰਪੀ ਅਸਟ ਗੁਰ**

ਸਾਰੇ ਪਾਸਿਉਂ ਸੰਗਤਾਂ ਦੇ ਆਉਣ ਨਾਲ ਕੀਰਤਪੁਰ ਅਥਾਹ ਇਕੱਠ ਹੋ ਗਿਆ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਆਪ ਜੀ ਨੇ ਆਪਣੇ 'ਤੇ ਚੌਰ ਕਰਨ ਵਾਲੇ ਨੂੰ ਹੁਕਮ ਦਿੱਤਾ ਕਿ ਇਹ ਹੁਣ ਗੁਰੂ ਹਰਿਕ੍ਰਿਸ਼ਨ ਜੀ 'ਤੇ ਕਰੋ। ਆਪ ਸਿੰਘਾਸਨ ਤੋਂ ਉਠੇ ਤੇ ਆਪਣੀ ਥਾਂ ਟਿਕਾ ਤਿੰਨ ਪਰਕਰਮਾ ਕੀਤੀਆਂ।[1] ਸ਼ਬਦ ਦੀ ਥਾਪਣਾ ਦਿੱਤੀ ਤੇ ਫਿਰ ਹੁਕਮ ਕੀਤਾ :

ਸਾਡੇ ਸਮਾਨ ਹੀ ਗੁਰੂ ਹਰਿਕ੍ਰਿਸ਼ਨ ਜੀ ਹਨ। ਲੋਕ ਪਰਲੋਕ ਇਹ ਹੀ ਮਾਲਕ ਹਨ। ਇਨ੍ਹਾਂ ਪਾਸ ਹੀ ਮੁਕਤੀ ਦੀ ਕੁੰਜੀ ਹੈ। ਜਗ ਗੁਰਤਾ ਅਬ ਇਨ੍ਹਾਂ ਹੀ ਪਾਸ ਹੈ। ਜਿਸ ਕਿਸੇ ਨੇ ਸ਼ਰਧਾ ਧਾਰੀ, ਉਸ ਨੂੰ ਸਭ ਫਲ ਪ੍ਰਾਪਤ ਹੋਣਗੇ।

---

1. 'ਹਾਥ ਜੋਰ ਕੇ ਮਸਤਕ ਟੇਕਿਓ।
ਸ੍ਰੀ ਨਾਨਕ ਬਪੁ ਸੁਤ ਕੋ ਭੇਟਿਓ। (ਸ੍ਰੀ ਗੁਰੂ ਪੰਥ ਪ੍ਰਕਾਸ਼)

*'ਮਾਲਕ ਲੋਕ ਪ੍ਰਲੋਕਹਿ ਕੇਰਾ।*
*ਫਲ ਪ੍ਰਾਪਤ ਜਿਹ ਭਾਉ ਘਨੇਰਾ।'*

ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੂੰ ਗੁਰਗੱਦੀ ਸਮਰਪਣ ਦੀ ਮਰਯਾਦਾ ਨਿਭਾਉਣ ਲਈ ਕਿਹਾ। ਸੰਗਤਾਂ ਨੇ ਸਿਰ ਨਿਵਾਇਆ ਤੇ ਫ਼ੌਜਾਂ ਨੇ ਬੰਦੂਕਾਂ ਚਲਾ ਕੇ ਸਲਾਮੀ ਦਿੱਤੀ। 'ਭਈ ਬੰਦੂਕਨਿ ਸ਼ਲਖ ਪ੍ਰਚੰਡਾ' ਅਤੇ ਖਾਸ ਕਰ ਨਗਾਰੇ ਵਜਾ ਕੇ ਧੁਨੀ ਕੱਢੀ ਗਈ। 'ਧੁਜਨਿ ਮਹਿ ਧੌਂਸੇ ਧੁੰਕਾਰੇ।' ਨਗਾਰਾ ਵੱਜਣਾ ਤੇ ਵਜਾਉਣਾ ਸੁਤੰਤਰਤਾ ਦਾ ਚਿੰਨ੍ਹ ਹੀ ਹੈ।

ਗੁਰੂ ਘਰ ਧੌਂਸੇ ਧੁੰਕਾਰੇ ਸੁਣ ਔਰੰਗਜ਼ੇਬ ਕਿਵੇਂ ਸਹਾਰ ਸਕਦਾ ਸੀ। ਇਸੇ ਔਰੰਗਜ਼ੇਬ ਨੇ ਆਪਣੇ ਬੇਟੇ ਮੁਅੱਜ਼ਮ (ਬਾਦਸ਼ਾਹ) ਨੂੰ ਉਸੇ ਸਮੇਂ ਸਖ਼ਤ ਤਾੜਨਾ ਭੇਜੀ ਸੀ, ਜਦ ਉਸ ਨੇ ਕਾਬਲ ਦੀ ਨਵਾਬੀ ਸੰਭਾਲਦਿਆਂ ਨਗਾਰੇ ਵਜਵਾਏ ਸਨ। ਔਰੰਗਜ਼ੇਬ ਨੇ ਲਿਖਿਆ ਸੀ ਕਿ ਤੈਨੂੰ ਅਜੇ ਚਾਰ ਢੋਲ ਹੀ ਵਜਾਉਣੇ ਚਾਹੀਦੇ ਸਨ। ਜਦ ਅੱਲਾਹ ਤੈਨੂੰ ਤਖ਼ਤ ਨਸ਼ੀਂ ਕਰੇਗਾ ਤਾਂ ਬੇਸ਼ੱਕ ਨਗਾਰੇ ਵਜਵਾਈਂ। ਇਹ ਝੰਡੇ, ਨਗਾਰੇ, ਸਲਾਮੀਆਂ, ਦੀਵਾਨ ਅਤੇ ਸੰਗਤਾਂ ਦੇ ਇਕੱਠ ਔਰੰਗਜ਼ੇਬ ਨੂੰ ਕਿਵੇਂ ਭਾ ਸਕਦੇ ਸਨ।

ਓਧਰ ਰਾਮ ਰਾਇ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਸੌਂਪਣ ਦੀ ਖ਼ਬਰ ਪੁੱਜੀ ਤਾਂ 'ਗਿਰਯੋ ਮੂਰਛਾ ਖਾਇ।'

ਗੁਰੂ ਗੱਦੀ ਦੇਣ ਉਪਰੰਤ ਗੁਰੂ ਹਰਿ ਰਾਇ ਜੀ ਬਹੁਤ ਸਮਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਸੁਨਣ ਵਿਚ ਹੀ ਬਤੀਤ ਕਰਦੇ ਸਨ। ਸਰੀਰ ਛੱਡਣ ਦਾ ਆਪ ਜੀ ਨੇ ਨਿਰਣਾ ਲੈ ਲਿਆ। ਆਪ ਜੀ ਪਾਠ ਪਏ ਸੁਣਦੇ ਸਨ ਅਤੇ ਸੰਗਤਾਂ ਟਿਕਟਿਕੀ ਲਗਾ ਕੇ ਆਪ ਜੀ ਦੇ ਦੀਦਾਰੇ ਕਰ ਰਹੀਆਂ ਸਨ। ਆਪ ਜੀ ਨੇ ਅੰਤਮ ਬਚਨ ਕਹੇ ਕਿ ਗੁਰੂ ਸਰੀਰ ਨਹੀਂ, ਜੋਤ ਹੈ। ਜਿਵੇਂ ਬੱਦਲ ਆਪਣਾ ਸਰੀਰ ਧਾਰ ਕੇ ਜਲ ਦੀ ਵਰਖਾ ਕਰਦਾ ਹੈ, ਠੰਡ ਵਰਤਾਂਦਾ ਹੈ, ਤਪਤ ਹਟਾਂਦਾ ਹੈ, ਖੇਤੀਆਂ ਦੀ ਪਾਲਣਾ ਕਰਦਾ ਹੈ ਅਤੇ ਫਿਰ ਸਾਗਰ ਵਿਚ ਹੀ ਲੀਨ ਹੋ ਜਾਂਦਾ ਹੈ। ਗੁਰੂ ਵੀ ਮੇਘ ਦੀ ਨਿਆਈਂ ਹੈ। ਸਰੀਰਾਂ ਬਿਨਸਨਾ ਹੈ, ਅੱਜ ਕੀ ਤੇ ਕੱਲ੍ਹ ਕੀ। ਗੁਰੂ ਜੋਤ ਸਦਾ ਕਾਇਮ ਹੈ। ਹੁਣ ਇਹ ਗੁਰੂ ਹਰਿਕ੍ਰਿਸ਼ਨ ਜੀ ਵਿਚ ਹੈ। ਇਤਨਾ ਆਖ ਕੇ ਆਪ ਜੀ ਨੇ ਅੱਖਾਂ ਮੂੰਦ ਲਈਆਂ ਤੇ ਉਥੇ ਹੀ ਬਿਰਾਜ ਗਏ ਜਿਥੇ ਬੈਠਿਆਂ ਪਾਠ ਸੁਣ ਰਹੇ ਸਨ। ਚਿਹਰੇ ਦੀ ਛਬਿ ਝੱਲੀ ਨਹੀਂ ਸੀ ਜਾਂਦੀ। ਚਿਤ ਬ੍ਰਿਤੀ ਨੂੰ ਰੋਕਿਆ, ਦੇਖਦੇ ਹੀ ਦੇਖਦੇ ਇੰਝ ਅਭੇਦ ਹੋ ਗਏ ਜਿਵੇਂ ਜਲ ਵਿਚ ਜਲ ਸਮਾਂਦਾ ਹੈ।

ਉਧਰ ਕੀਰਤਨ ਅਰੰਭ ਹੋ ਗਏ। ਸੰਗਤਾਂ ਜਿਥੇ ਕਿਤੇ ਬੈਠੀਆਂ ਜਾਂ ਆਰਾਮ ਕਰ ਰਹੀਆਂ ਸਨ ਗੁਰੂ ਦਰਸ਼ਨਾਂ ਨੂੰ ਆ ਪੁੱਜੀਆਂ। ਲੋਕੀਂ ਹਰਿ ਰਾਇ ਜੀ ਦੇ ਗੁਣ ਗਾ ਰਹੇ ਸਨ ਕਿ ਉਨ੍ਹਾਂ ਵਿਚ ਕਰੋਧ ਲੇਸ ਮਾਤਰ ਵੀ ਨਹੀਂ ਸੀ।

*'ਰਿਦਾ ਏਕ ਰਸ ਪਰਮ ਪੁਨੀਤ।*
*ਸਤਿ ਚੇਤਨ ਅਨੰਦ ਸੁ ਚੀਤ।'*

ਸੱਚ ਨੂੰ ਸਦਾ ਉੱਚਾ ਰੱਖਿਆ। ਸ਼ਾਹਾਂ ਤੋਂ ਬੇਪ੍ਰਵਾਹ ਵਿਚਰੇ। ਇਤੋਂ ਤੱਕ ਕਿ ਆਪਣੇ ਹੀ ਬੇਟੇ ਦੇ ਨਵੇਂ ਬਣੇ ਰਸੂਖ ਤੋਂ ਵੀ ਭੈ ਨਾਂਹ ਖਾਧਾ ਤੇ ਨਾ ਹੀ ਮੋਹ ਮਮਤਾ ਉਨ੍ਹਾਂ ਨੂੰ ਗ੍ਰਸ ਸਕੀ। ਉਹ ਨਿਰਭਉ, ਨਿਰਵੈਰ ਸਨ।

ਚੰਦਨ ਦੀ ਚਿਖਾ ਤੇ ਮਹਾਰਾਜ ਦੇ ਪਾਵਨ ਸਰੀਰ ਨੂੰ ਅਗਨ ਭੇਟ ਕੀਤਾ ਗਿਆ। ਸੰਗਤਾਂ ਦੇ ਕੰਠ ਰੁੰਦੇ ਹੋਏ ਸਨ। ਕੁਝ ਕੁ ਦੀਆਂ ਸਿਸਕੀਆਂ ਦੀ ਆਵਾਜ਼ ਵੀ ਆ ਰਹੀ ਸੀ।

ਗੁਰੂ ਹਰਿਕ੍ਰਿਸ਼ਨ ਜੀ ਨੇ ਸਭ ਨੂੰ ਧੀਰਜ ਦਿੱਤਾ। ਗੁਰਬਾਣੀ ਦੀਆਂ ਤੁਕਾਂ ਰਾਹੀਂ ਸਰੀਰ ਦੀ ਨਾਸ਼ਵਾਨਤਾ ਦੱਸੀ। ਫ਼ਰਮਾਯਾ, ਜਿਵੇਂ ਸਰੀਰਾਂ 'ਤੇ ਪਹਿਨੇ ਹੋਏ ਕੱਪੜੇ ਥੋੜ੍ਹੇ ਦਿਨਾਂ ਵਿਚ ਹੀ ਹੰਢ ਜਾਂਦੇ ਹਨ ਇਸੇ ਤਰ੍ਹਾਂ ਇਹ ਸਰੀਰ ਵੀ ਜੀਰਣ ਹੋ ਜਾਂਦਾ ਹੈ :

*'ਜੈਸੇ ਬਸਤਰ ਦੇਹ ਓਢਾਨੇ,*
*ਦਿਨ ਦੋਇ ਚਾਰ ਭੋਰਾਹਾ।'*

ਫਿਰ ਕਿਹਾ, ਕੰਧ ਤੇ ਕੋਈ ਕਿਤਨੀ ਕੁ ਦੌੜ ਲਗਾ ਸਕਦਾ ਹੈ। ਕੰਧ ਦਾ ਸਿਰਾ ਤਾਂ ਅਖੀਰ ਆ ਹੀ ਜਾਣਾ ਹੈ। ਉਮਰ ਤੇ ਕੋਈ ਕਿਤਨੀ ਕੁ ਆਸ ਕਰੇ। ਇਸ ਨੇ ਮੁੱਕ ਜਾਣਾ ਹੈ :

*'ਭੀਤਿ ਊਪਰੇ ਕੇਤਕ ਧਾਈਐ,*
*ਅੰਤਿ ਓਰ ਕੋ ਆਹਾ।'*

ਸਾਨੂੰ ਗੁਰੂ ਪਾਤਸ਼ਾਹ ਸਮਝਾ ਗਏ ਹਨ ਕਿ ਸਰੀਰਾਂ ਦਾ ਸਾਥ ਥੋੜ੍ਹ-ਚਿਰਾ ਹੈ। ਰਹਿੰਦਾ ਨਾਮ ਹੈ, ਕਰਣੀ ਹੈ, ਸੱਚ ਹੈ। ਕਰਣ ਕਾਰਣ ਸਭ ਦੇ ਸਿਰ ਤੇ ਮੌਜੂਦ ਹੈ।

*'ਕਰਣ ਕਾਰਣ ਸਭ ਸੈ ਸਿਰਿ ਤੋਹੀ।'*

ਗੁਰੂ ਹਰਿ ਰਾਇ ਜੀ ੬ ਅਕਤੂਬਰ, ੧੬੬੧ ਨੂੰ ਜੋਤੀ ਜੋਤ ਸਮਾਏ ਸਨ। ਤੀਜੇ ਦਿਨ ਜਦ ਚਿਖਾ ਠੰਢੀ ਹੋਈ ਤੇ ਫੁਲ ਚੁਗਣ ਲੱਗੇ ਤਾਂ ਸਭ ਹੈਰਾਨ ਹੋ ਗਏ ਕਿ ਫੁਲ ਹੈ ਹੀ ਨਹੀਂ ਸਨ। ਗੁਰੂ ਸਰੀਰ ਨਹੀਂ, ਜੋਤ ਹੈ।

ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

*ਕਾਸਟ ਜਰੇ ਭਸਮ ਤਿਸ ਥਾਵਾ।*
*ਬੀਨਤਿ ਫੂਲ ਨਹੀਂ ਕੁਛ ਪਾਵਾ।*[1]

ਉਧਰ ਹੁਣ ਸਭ ਸੰਗਤਾਂ ਇਹ ਆਖ ਰਹੀਆਂ ਸਨ ਕਿ ਗੁਰੂ ਹਰਿਕ੍ਰਿਸ਼ਨ ਜੀ ਬੜੇ ਰਸ ਵਾਲੇ ਬ੍ਰਹਮ ਗਿਆਨੀ ਹਨ। ਜਿਵੇਂ ਸਹਜੇ ਹੀ ਉਨ੍ਹਾਂ ਗੁਰਤਾ ਦਾ ਭਾਰ

---

1. ਰਾਸ ੧੦, ਅੰਸ ੨੯ ।

ਉਠਾ ਲਿਆ ਹੈ, ਇਹ ਇਨ੍ਹਾਂ ਨੂੰ ਹੀ ਬਣ ਆਉਂਦਾ ਹੈ। ਸੰਗਤਾਂ ਨੂੰ ਧੀਰਜ ਦੇ ਕੇ ਜਿਵੇਂ ਤਸੱਲੀ ਦਾਨ ਦਿੱਤਾ ਹੈ, ਇਹ ਇਨ੍ਹਾਂ ਦਾ ਹੀ ਕਾਰਜ ਹੈ। ਸ਼ਬਦ ਬੋਲ ਕੇ, ਬਚਨ ਅਲਾ ਕੇ, ਬੁੱਧੀ ਵਿਖੇ ਸਤਿਨਾਮ ਦਾ ਪ੍ਰੇਮ ਲਗਾ ਦੇਂਦੇ ਹਨ। ਉਨ੍ਹਾਂ ਦੋਖੀਆਂ ਨੂੰ, ਜੋ ਚਾਲਾਂ ਚੱਲ ਰਹੇ ਸਨ ਤੇ ਉਸ ਸਮੇਂ ਖਰੂਦ ਪਾਉਣ ਤੇ ਤੁਲੇ ਹੋਏ ਸਨ, ਐਸੇ ਮਿੱਠੇ ਬਚਨ ਸੁਣਾਏ ਕਿ ਸਭ ਧੰਨ ਗੁਰੂ ਹਰਿਕ੍ਰਿਸ਼ਨ ਕਹਿਣ ਲੱਗ ਪਏ। ਵਿਕਾਰੀਆਂ ਦੇ ਮਨਾਂ ਵਿਚੋਂ ਵਿਕਾਰ ਕੱਢ ਦਿੱਤੇ। ਬਾਬਾ ਧੀਰ ਮਲ ਤੇ ਰਾਮ ਰਾਇ ਜੀ ਈਰਖਾ ਦੀ ਅੱਗ ਵਿਚ ਜਲ ਰਹੇ ਸਨ ਪਰ ਇਨ੍ਹਾਂ ਨਾਮ ਜਲ ਦੇ ਛੱਟੇ ਮਾਰ ਕੇ ਈਰਖਾ ਨੂੰ ਵਧਣ ਤੋਂ ਰੋਕਿਆ।



# 4

# ਸਭ ਜਗਤ ਕਰੇ ਨਮਸਕਾਰ

**ਪ੍ਰਭਾਵ**

ਗੁਰੂ ਜੀ ਦੀ ਛਬਿ ਐਸੀ ਸੀ ਕਿ ਹਰ ਇਕ 'ਤੇ ਆਪਣੀ ਛਾਪ ਤੇ ਪ੍ਰਭਾਵ ਪਾ ਜਾਂਦੀ ਸੀ। ਸਰੀਰ ਜ਼ਰੂਰ ਸੂਖਮ ਸੀ ਪਰ ਤੇਜ ਝੱਲਿਆ ਨਹੀਂ ਸੀ ਜਾਂਦਾ। ਸ਼ਬਦ ਜਦ ਬੋਲਦੇ ਤਾਂ ਸੰਗਤਾਂ ਮੁਗਧ ਹੋ ਜਾਂਦੀਆਂ। ਦੇਖਦੇ ਸਾਰ ਹੀ ਪ੍ਰਸੰਨਤਾ ਮਿਲ ਜਾਂਦੀ। ਤੇਜ, ਪ੍ਰਤਾਪ, ਧੀਰਜ, ਬਚਨ, ਸਿੱਧੀ ਆਤਮਕ ਸ਼ਕਤੀ ਵੱਡੇ ਗੁਰੂ ਸਾਹਿਬਾਨ ਵਾਲੀ ਹੀ ਹਰ ਕੋਈ ਦੇਖ ਰਹਿਆ ਸੀ।[1] ਕਿਸੇ ਪ੍ਰਕਾਰ ਦੀ ਚੇਸ਼ਟਾ ਨਹੀਂ ਸੀ। ਸੰਗਤਾਂ ਵਹੀਰਾਂ ਪਾ ਕੇ ਦਰਸ਼ਨਾਂ ਨੂੰ ਆਉਂਦੀਆਂ ਤੇ ਜੀਅ ਦਾਨ ਲੈ ਮੁੜਦੀਆਂ। ਪ੍ਰਾਚੀਨ ਪੰਥ ਪ੍ਰਕਾਸ਼ ਨੇ ਵੀ ਲਿਖਿਆ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ ਜਦ ਗੁਰਦੇਵ ਥਾਪੇ ਗਏ, ਸਿੱਖਾਂ ਵਿਚ ਅਥਾਹ ਉਮਾਹ ਉਮਡਿਆ। ਸਿੱਖ ਗੁਰ ਸੇਵਾ ਕਰ ਅਨੰਦ ਲੈਂਦੇ ਤੇ ਗੁਰੂ ਜੀ ਸਿੱਖਾਂ ਦੀਆਂ ਇੱਛਾ ਪੂਰੀਆਂ ਕਰਦਿਆਂ ਢਿੱਲ ਨਾ ਲਗਾਂਦੇ।

*ਇਛੈਂ ਪੂਰੈਂ ਸਿਖਨ ਕੀ, ਸਿਖ ਕਰੈਂ ਗੁਰ ਸੇਵਾ। ੬।*

ਔਰੰਗਜ਼ੇਬ ਨੇ ਵੀ ਕਹਿ ਦਿੱਤਾ ਸੀ ਕਿ ਰਾਮ ਰਾਇ ਤੂੰ ਇਹ ਸਮਝ ਲੈ ਕਿ ਸਿੱਖ ਤਾਂ ਉਸ ਨੂੰ ਹੀ ਗੁਰੂ ਮੰਨਣਗੇ ਜਿਨ੍ਹਾਂ ਨੂੰ ਆਪਣੇ ਹੱਥੀਂ ਗੁਰੂ ਹਰਿ ਰਾਇ ਗੁਰੂ ਥਾਪ ਗਏ ਹਨ। ਸਭ ਸੰਗਤਾਂ ਇਹ ਹੀ ਕਹਿੰਦੀਆਂ ਘਰਾਂ ਨੂੰ ਜਾਂਦੀਆਂ ਸਨ ਕਿ ਦੇਖਣ ਨੂੰ ਜ਼ਰੂਰ ਬਾਲਕ ਰੂਪ ਹਨ ਪਰ ਸਭ ਸ਼ਕਤੀਆਂ ਦੇ ਮਾਲਕ ਡਿੱਠੇ ਹਨ। ਅਗਿਆਨਤਾ ਨੂੰ ਨਾਸ ਕਰਨ ਵਾਲੇ, ਭਗਤ ਵਛਲ, ਖ਼ੁੱਦਾ ਦੋਸਤ (ਸਾਲਿਕ), ਆਰਫ਼ (ਆਤਮ ਗਿਆਨੀ), ਜਗਤ ਨੂੰ ਚਲਾਉਣ ਵਾਲੇ ਅਤੇ ਪ੍ਰਮੇਸ਼ਵਰ ਨਾਲ ਸਿੱਧਾ ਸੰਬੰਧ ਹੈ ਅਤੇ ਪ੍ਰਭੂ ਵਾਲੇ ਸਾਰੇ ਗੁਣ ਅਤੇ ਸ਼ਕਤੀਆਂ ਉਨ੍ਹਾਂ ਵਿਚ ਹਨ :

*ਤਾਲਕ ਰਖ ਹੈਂ*
*ਖ਼ਾਲਿਕ ਸਕਤੀ।*[2]

---

1. ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰ ਖਾਲਸਾ।
2. ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ, ੩੨ ।

ਰਸਨਾ ਤੇ ਰੱਬ ਬੈਠਾ ਹੋਇਆ ਹੈ ਅਤੇ ਜੋ ਬਚਨ ਬੋਲਦੇ ਹਨ, ਉਹ ਵਿੰਨ੍ਹਦਾ ਜਾਂਦਾ ਹੈ ਅਤੇ ਡੂੰਘਾ ਪ੍ਰਭਾਵ ਤੇ ਘਾਉ ਤਲਵਾਰ ਜਿਹਾ ਲਗਾ ਜਾਂਦਾ ਹੈ, 'ਸੈਫ਼ ਜ਼ਬਾਨ'। ਲੋਕ ਇਹ ਹੀ ਕਹਿ ਰਹੇ ਸਨ ਕਿ ਕੀਰਤਪੁਰ ਵਿਖੇ ਪੂਰਨ ਜਸ ਵਾਲੇ ਗੁਰੂ ਜੀ ਬਿਰਾਜਮਾਨ ਹੋਏ ਹਨ। **'ਕੀਰਤਪੁਰ ਮੈਂ ਕੀਰਤ ਪੂਰਨ ਆਹਿ'**। ਸਭ ਨੂੰ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਸਵੇਰ ਦਾ ਸੂਰਜ ਚੜ੍ਹਿਆ ਹੋਇਆ ਹੈ। ਚਿਹਰਾ ਸਰਦ ਪੁੰਨਿਆਂ ਦੇ ਚੰਨ ਨਾਲੋਂ ਵੀ ਚਿੱਟਾ। **'ਸਰਲ ਸਸੀ ਤੈ ਮੁੱਖ ਸਸਿ ਅਤਿ ਵਰ।'** ਮੁੱਖ ਦੀ ਸੋਭਾ ਵਰਨਣ ਨਹੀਂ ਹੋ ਸਕਦੀ। ਬਚਨ ਕਰਦੇ ਤਾਂ ਬ੍ਰਹਮ ਗਿਆਨ ਦੀ ਮੂਰਤ ਲੱਗਦੇ ਤੇ ਸੁਣਨ ਵਾਲੇ ਦੀ ਅਵਿੱਦਿਆ ਦੀ ਮੱਤ ਮੁੱਕਦੀ ਜਾਪਦੀ ਤੇ ਅਨ੍ਹੇਰਾ ਦੂਰ ਹੋ ਗਿਆ ਲਗਦਾ। ਗੱਲ ਕੀ ਉਹਨਾਂ ਦੇ ਕਹੇ ਬਚਨ ਨਿਡਰਤਾ ਵਾਲੇ ਹੁੰਦੇ ਅਤੇ ਧਰਮ ਦੀ ਨਦੀ ਵਗਾ ਦੇਂਦੇ :

*'ਬਾਨੀ ਅਭੈ, ਧਰਮ ਨੈਸਾਨੀ।'*[1]

ਇੰਝ ਲਗਦਾ ਜਿਵੇਂ ਪੂਰਬੀ ਪਹਾੜੀ ਉਦੈਚਲ ਦੀ ਓਟ ਤੋਂ ਭਗਤੀ ਗਿਆਨ ਦਾ ਸੂਰਜ ਚੜ੍ਹ ਪਿਆ ਹੋਵੇ :

*ਜਸ ਭਗਤ ਉਦਾਚਲ, ਗਿਆਨ ਭਾਨ ਹੋਵੇ ਉਦੈ।*[2]

ਆਪ ਜੀ ਅੰਮ੍ਰਿਤ ਵੇਲੇ ਉਠਦੇ। ਸ਼ੌਚਾਚਾਰ ਪਿੱਛੋਂ ਸਮਾਧੀ ਸਥਿਤ ਹੋ ਜਾਂਦੇ।

**ਨਿੱਤ ਦਾ ਕਰਮ**

ਫਿਰ ਪਾਠ ਕਰਦੇ ਤੇ ਸੰਗਤ ਵਿਚ ਆ ਕੇ ਪਾਠ ਸੁਣਦੇ। ਪਿੱਛੋਂ ਕੀਰਤਨ ਅਰੰਭ ਹੋ ਜਾਂਦੇ। ਕੀਰਤਨ ਦੀ ਸਮਾਪਤੀ ਉਪਰੰਤ ਆਪ ਜੀ ਬਚਨ ਸੁਣਾਂਦੇ ਤੇ ਗੁਰਬਾਣੀ ਦੀ ਕਥਾ ਹੁੰਦੀ। ਪਿੱਛੋਂ ਲੰਗਰ ਵਰਤਾਇਆ ਜਾਂਦਾ।

ਦੂਰ ਨੇੜੇ ਤੋਂ ਆਈਆਂ ਸੰਗਤਾਂ ਮਨੋਕਾਮਨਾ ਦੱਸਦੀਆਂ, ਆਪ ਜੀ ਭਾਵਨੀਆਂ ਪੂਰੀਆਂ ਕਰਕੇ, ਨਾਮਦਾਨ, ਦੇਹੀ ਅਰੋਗ ਤੇ ਹੋਰ ਦਾਤਾਂ ਨਾਲ ਨਿਵਾਜਦੇ। ਪੰਛੀਆਂ, ਪਸ਼ੂਆਂ ਦੀ ਰੱਖ ਆਪੂੰ ਜਾਂਦੇ ਤੇ ਦੇਖ ਰੇਖ ਕਰਦੇ। ਸ਼ਫ਼ਾਖ਼ਾਨਾ ਵੀ ਆਪ ਜੀ ਰੋਜ਼ ਜਾਂਦੇ ਤੇ ਰੋਗੀਆਂ ਦੇ ਰੋਗ ਖੰਡਨ ਲਈ ਦਾਰੂ ਦੇਂਦੇ ਤੇ ਅਰਦਾਸ ਕਰਦੇ। ਗਿਆਨੀ ਗਿਆਨ ਸਿੰਘ ਜੀ ਤਾਰੀਖ਼ ਗੁਰੂ ਖ਼ਾਲਸਾ ਵਿਚ ਇਕ ਵਾਰਤਾ ਲਿਖੀ ਹੈ ਕਿ ਇਕ ਵਾਰੀ ਆਪ ਜੀ ਪਾਲਕੀ ਤੇ ਸਵਾਰ ਸ਼ਫ਼ਾਖ਼ਾਨੇ ਜਾ ਰਹੇ ਸਨ ਕਿ ਇਕ ਕੁਸ਼ਟੀ, ਬਿਪਰਾਂ ਦਾ ਸਿੱਖਿਆ ਸਿਖਾਇਆ ਪਾਲਕੀ ਅੱਗੇ ਲੇਟ ਗਿਆ ਤੇ ਉੱਚੀ ਉੱਚੀ 'ਰੋਗੀ ਕਾ ਤੁਮ ਖੰਡਹੁ ਰੋਗ' ਉਚਾਰਨ ਲੱਗਾ। ਦੀਨ ਦਸ਼ਾ ਦੇਖ ਕੇ ਆਪ ਜੀ ਪਾਲਕੀ ਤੋਂ ਉਤਰੇ, ਆਪਣਾ ਨਿੱਜ ਦਾ ਰੁਮਾਲ ਦਿੱਤਾ। ਉਸ ਰੋਗੀ ਨੇ ਮੂੰਹ ਤੇ ਫੇਰਿਆ। ਗਿੱਲਾ ਕਰਕੇ ਅੰਗ ਰੱਖਿਅਕ ਨੇ ਪੂੰਝਿਆ ਤਾਂ ਉਹ ਕੁਸ਼ਟੀ ਨਰੋਆ ਹੋਇਆ। ਇਹ ਦੇਖ ਸੁਣ 'ਫੇਰ ਤਾਂ ਬੇਅੰਤ ਬਿਮਾਰ ਆਉਣ ਲੱਗੇ'। ਗੁਰੂ ਜੀ ਦੀ ਮਿਹਰ ਸਦਕਾ ਰਾਜ਼ੀ ਹੋ ਮੁੜਦੇ। ਦਵਾਈਆਂ ਵੀ ਇਹੋ ਜਿਹੀਆਂ ਬਣੀਆਂ ਰਹਿੰਦੀਆਂ ਜੋ ਅਸਾਧ

---

1. ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਪੂਰਬਾਰਧ ਬਿਸ਼੍ਰਾਮ ੩੨।
2. ਮਹਿਮਾ ਪ੍ਰਕਾਸ਼, ਸਾਖੀ ਪਹਿਲੀ, ਪਾਤਸ਼ਾਹੀ ੯।

ਰੋਗ ਦੂਰ ਕਰ ਦੇਂਦੀਆਂ।

ਉਥੋਂ ਬਾਗ਼ਾਂ ਵਿਚ ਸੈਰ ਕਰਕੇ ਮੁੜਦੇ। ਲੰਗਰ ਦੀ ਆਪ ਸੇਵਾ ਕਰਦੇ ਤੇ ਫਿਰ ਘੜੀ ਕੁ ਆਰਾਮ ਕਰਦੇ। ਸ਼ਾਮ ਨੂੰ ਨੇਜ਼ਾ-ਬਾਜ਼ੀ, ਘੋੜ-ਸਵਾਰੀ ਹੁੰਦੀ ਤੇ ਜੰਗੀ ਕਰਤਬ ਜੋਧੇ ਦਿਖਾਂਦੇ। ਜੇਤੂ ਬਖ਼ਸ਼ਸ਼ਾਂ ਪਾਂਦੇ ਤੇ ਰਹਿਮਤਾਂ ਨਾਲ ਝੋਲੀਆਂ ਭਰ ਕੇ ਮੁੜਦੇ। ਸ਼ਾਮ ਦੇ ਦੀਵਾਨ ਵਿਚ ਗੁਰ ਸਾਖੀ ਹੁੰਦੀ ਤੇ ਸੋਦਰ ਦੀ ਚੌਂਕੀ ਲਗਦੀ। ਗੁਰ ਦਰਬਾਰ ਦੀ ਐਸੀ ਦੱਖ ਸੀ ਕਿ ਹਰ ਕੋਈ ਆਇਆ ਆਤਮਕ ਰੰਗ ਨਾਲ ਰੰਗਿਆ ਜਾਂਦਾ ਸੀ।

ਥਾਂ-ਥਾਂ ਇਹ ਭੁਲੇਖਾ ਪਾਇਆ ਜਾਂਦਾ ਹੈ ਕਿ ਗੁਰੂ ਬਾਲਕ ਹੈ। ਇਸ 'ਬਾਲਕ' ਸ਼ਬਦ ਤੇ ਜ਼ੋਰ ਦੇਣ ਵਾਲੇ 'ਗੁਰੂ' ਦੇ ਅਰਥ ਸੰਸਾਰੀ ਪੱਖੋਂ ਕਰਦੇ ਹਨ। ਸਿੱਖ ਘਰ ਗੁਰੂ ਦਾ ਲਖਾਇਕ ਹੈ। ਇਹ ਨਾਂਹ ਅਵਤਾਰ, ਨਾਂਹ ਨਬੀ, ਨਾਂਹ ਪੈਗੰਬਰ, ਨਾਂਹ ਰਸੂਲ ਅਤੇ ਨਾਂਹ ਕੋਈ ਉਸਤਾਦ ਮੁਰਸ਼ਦ, ਟੀਚਰ ਜਾਂ ਮਾਸਟਰ। ਗੁਰੂ ਦੇਹ ਨਹੀਂ। 'ਬਾਣੀ' ਗੁਰੂ ਹੈ, ਬਾਣੀ ਅਤੇ ਗੁਰੂ ਪਾਤਸ਼ਾਹ ਕੇਵਲ ਇਸ ਲਈ ਪ੍ਰਗਟੇ ਕਿ ਸਾਨੂੰ ਸ਼ਬਦ ਦੇ ਲੜ ਲਗਾਉਣ, ਸ਼ਬਦ ਦੀ ਜ਼ਿੰਮੇਵਾਰੀ ਸੌਂਪਣ ਤੇ ਚੁੱਕਣ ਲਈ ਤਿਆਰ ਕਰਨ। ਸਾਡਾ ਸਾਰਾ ਇਤਿਹਾਸ ਜ਼ਿੰਮੇਵਾਰੀ ਉਠਾਉਣ ਲਈ ਤਤਪਰ ਕਰਨ ਦਾ ਹੀ ਇਤਿਹਾਸ ਹੈ।

**ਗੁਰੂ ਜੋਤ ਹੈ**

ਜਦ ਗੁਰੂ ਜੀ ਪ੍ਰਗਟੇ। ਕੂੜ ਅਮਾਵਸ ਛਾਈ ਸੀ ਅਤੇ ਸੱਚ ਚੰਦਰਮਾ ਦੇ ਚੜ੍ਹਣ ਦਾ ਕੋਈ ਚਿੰਨ੍ਹ ਦਿਖਾਈ ਨਹੀਂ ਸੀ ਦੇਂਦਾ। ਅੰਧੇਰਾ ਹੀ ਅੰਧੇਰਾ ਸੀ ਤੇ 'ਆਂਧੇਰੇ ਰਾਹ ਨ ਕੋਈ' ਉਸ ਸਮੇਂ 'ਆਪ ਨਾਰਾਇਣ ਕਲਾਧਾਰ' ਜਗ ਵਿਚ ਪ੍ਰਗਟ ਹੋਏ ਤੇ 'ਜੋਤ ਰੂਪ ਹਰਿ ਆਪ ਗੁਰੂ ਨਾਨਕ ਕਹਾਯੋ।'

ਗੁਰੂ ਨਾਨਕ ਜੀ ਕੋਈ ਸੁਧਾਰਕ, ਕਿਸੇ ਫ਼ਿਰਕੇ ਜਾਂ ਸਿਲਸਿਲੇ ਦੇ ਫ਼ਕੀਰ ਨਹੀਂ ਸਨ। ਗੁਰੂ ਨਾਨਕ ਜੀ ਨੇ ਸਪੱਸ਼ਟ ਕਿਹਾ :

*'ਤਾਂ ਮੈਂ ਕਹਿਆ ਕਹਣੁ ਜਾ ਤੁਝੈ ਕਹਾਇਆ'।*

ਗੁਰੂ ਅਮਰਦਾਸ ਜੀ ਨੇ ਵੀ ਇਹ ਹੀ ਫ਼ਰਮਾਇਆ :

*ਸਬਦੇ ਉਪਜੈ, ਅੰਮ੍ਰਿਤ ਬਾਣੀ,*
*ਗੁਰਮੁਖਿ ਆਖਿ ਸੁਣਾਵਣਿਆ।*

ਗੁਰੂ ਰਾਮਦਾਸ ਜੀ ਨੇ ਇਸ ਨੂੰ ਦੁਹਰਾਇਆ :

*ਦਾਸਨਿ ਦਾਸੁ ਕਹੈ ਜਨੁ ਨਾਨਕ*
*ਜੇਹਾ ਤੂੰ ਕਰਾਹਿ, ਤੇਹਾ ਹਉ ਕਰੀ ਵਖਿਆਨੁ।*

ਗੁਰੂ ਅਰਜਨ ਜੀ ਨੇ ਕੋਈ ਭੁਲੇਖਾ ਨਾਂਹ ਰਹਿਣ ਦਿੱਤਾ ਜਦ ਇਹ ਉਚਾਰਿਆ :

*'ਨਾਨਕ ਬੋਲੈ ਤਿਸ ਕਾ ਬੋਲਾਇਆ'*

ਗੁਰੂ ਨਾਨਕ ਜੀ ਕਿਸੇ ਹੋਰ ਨੂੰ ਮੰਨਦੇ ਹੀ ਨਹੀਂ। ਕਿਸੇ ਆਪਣੇ ਸਿਧਾਂਤ ਨੂੰ ਨਹੀਂ ਪ੍ਰਚਾਰਦੇ। ਸਿਰਫ਼ ਉਹ ਪ੍ਰਚਾਰ ਰਹੇ ਹਨ ਜੋ ਵਾਹਿਗੁਰੂ ਸਿੱਧਾ ਪਹੁੰਚਾਣ ਲਈ ਆਖ ਰਹਿਆ ਹੈ :

*ਅਪ੍ਰੰਪਰ, ਪਾਰਬ੍ਰਹਮ ਪਰਮੇਸੁਰ,*
*ਨਾਨਕ ਗੁਰ ਮਿਲਿਆ ਸੋਈ ਜੀਉ।*

ਗੁਰੂ ਅੰਗਦ ਦੇਵ ਜੀ ਨੇ ਇਸੇ ਲਈ ਫ਼ਰਮਾਇਆ ਸੀ ਕਿ ਉਹਨਾਂ ਵਾਹਿਗੁਰੂ ਵੱਲੋਂ ਮਿਲਿਆ ਉਪਦੇਸ਼ ਉੱਚਾ ਕਰ ਸੁਣਾਇਆ ਹੈ ਕਿ ਸਦਾ ਕਾਇਮ ਰਹਿਣ ਵਾਲੇ ਵਿਚ ਸਮਾ ਜਾਣ ਦਾ ਇਕੋ ਰਾਹ ਹੈ ਕਿ ਸਿਫ਼ਤ ਸਾਲਾਹ ਕੀਤੀ ਜਾਏ। ਉਸ ਨੂੰ ਹੋਰ ਕਿਸੇ ਉਪਦੇਸ਼ ਦੀ ਲੋੜ ਨਹੀਂ ਜਿਸ ਨੂੰ ਐਸਾ ਅੰਦਰਲਾ ਰੌਸ਼ਨ ਕਰਨ ਵਾਲਾ ਉਪਦੇਸ਼ ਗੁਰੂ ਨਾਨਕ ਦੇਵ ਜੀ ਦੇ ਦੇਣ :

*ਦੀਖਿਆ ਆਖਿ ਬੁਝਾਇਆ,*
*ਸਿਫਤੀ ਸਚਿ ਸਮੇਉ।*
*ਤਿਨ ਕਉ ਕਿਆ ਉਪਦੇਸੀਐ*
*ਜਿਨ ਗੁਰੁ ਨਾਨਕ ਦੇਉ।੧।* (ਮਾਝ ਕੀ ਵਾਰ, ਸਲੋਕ ਮਹਲਾ ਦੂਜਾ)

ਭਾਈ ਨੰਦ ਲਾਲ ਜੀ ਨੇ ਗੰਜ-ਨਾਮੇ ਵਿਚ ਬਹੁਤ ਸੁੰਦਰ ਲਿਖਿਆ ਹੈ ਕਿ ਜਦ ਗੁਰੂ ਨਾਨਕ ਦੇਵ ਜੀ ਨੇ 'ਮੈਂ ਤੇਰਾ ਬੰਦਾ ਹਾਂ, ਤੇਰਾ ਗ਼ੁਲਾਮ ਹਾਂ' ਕਿਹਾ ਤਾਂ ਬਾਰ-ਬਾਰ ਇਹ ਹੀ ਉੱਤਰ ਵਾਹਿਗੁਰੂ ਨੇ ਦਿੱਤਾ ਕਿ 'ਮੈਂ ਤੇਰੇ ਵਿਚ ਵੱਸਦਾ ਹਾਂ',

*'ਸਿਮਰਨ ਦਾ ਰਾਹ ਇਸ ਜਹਾਨ ਨੂੰ ਵਿਖਾ।'*
***'ਰਾਹਿ ਜ਼ਿਕਰਮ ਬ ਆਲਮੇ ਬਿਨੁਮਾ।'***

ਸਭ ਜਾਦੂਗਰ ਬਣੇ ਫਿਰਦੇ ਹਨ। ਸਿਰਫ਼ ਕਰਾਮਾਤਾਂ ਹੀ ਦਿਖਾ ਰਹੇ ਹਨ। ਉਨ੍ਹਾਂ ਦੇ ਰਾਹ ਨੂੰ ਮੇਰੇ ਵੱਲ ਮੋੜ। ਉਹਨਾਂ ਸਭਨਾਂ ਦਾ ਮੂੰਹ ਮੇਰੇ ਧਿਆਨ ਵੱਲ ਭੁਵਾ ਦੇਹ ਤਾਂ ਜੋ ਮੇਰੇ ਸਿਮਰਨ ਤੋਂ ਬਿਨਾਂ ਹੋਰ ਕਿਸੇ ਨੂੰ ਮਿੱਤ੍ਰ ਨਾ ਜਾਣਨ :

*'ਰੂ ਨੁਮਾ ਜੁਮਲਾ ਰਾ ਸੂਇ ਫ਼ਿਕਰਮ।*
*ਕਿ ਨਦਾਰੰਦ ਦੋਸਤ ਜੁਜ਼ ਜ਼ਿਕਰਮ'।੪੬।*

ਗੁਰੂ ਅਵਤਾਰ ਨਹੀਂ ਹੈ। ਅਵਤਾਰ ਦੇ ਅਰਥ ਉਤਰਿਆ ਹੋਇਆ, ਆਇਆ ਹੈ। ਗੁਰੂ ਪ੍ਰਗਟ ਹੋਏ ਹਨ। ਭਾਈ ਗੁਰਦਾਸ ਜੀ ਨੇ ਬੜੀ ਸੰਭਾਲ ਵਰਤੀ ਹੈ। ਇਸੇ ਲਈ ਉਹਨਾਂ 'ਗੁਰੂ ਨਾਨਕ ਪ੍ਰਗਟਿਆ' ਹੀ ਲਿਖਿਆ। ਅਵਤਾਰ ਵਿਸ਼ਨੂੰ ਦੇ ਹਨ ਜਿਨ੍ਹਾਂ ਦੀ ਗਿਣਤੀ ਚਵ੍ਹੀ ਕੀਤੀ ਜਾਂਦੀ ਹੈ, ਪਰ ਵਾਹਿਗੁਰੂ ਅਜੂਨੀ ਹੈ।

ਨਬੀ ਇਸ ਕਰਕੇ ਨਹੀਂ ਕਿਉਂਕਿ ਆਖ਼ਰੀ ਨਬੀ ਹਜ਼ਰਤ ਮੁਹੰਮਦ ਸਾਹਿਬ ਆਪਣੇ ਆਪ ਨੂੰ ਕਹਿੰਦੇ ਸਨ। 'ਰਸੂਲ' ਵੀ ਨਹੀਂ ਕਿਉਂਕਿ ਰਸੂਲ ਉਹ ਕੁਝ ਅਸਥਾਪਣ ਕਰਨਾ ਚਾਹੁੰਦਾ ਹੈ ਜੋ ਵਡੇਰੇ ਕਰ ਗਏ ਹਨ। ਜਿਵੇਂ ਜੋ ਅਬ੍ਰਾਹੀਮ ਕਹਿ ਤੇ ਕਰ ਗਏ ਉਸ ਨੂੰ ਮੁਹੰਮਦ ਸਾਹਿਬ ਦ੍ਰਿੜ੍ਹਾ ਰਹੇ ਸਨ। ਅਵਤਾਰ ਨੂੰ ਵੀ ਤੁਸੀਂ 'ਸਹਿਜ ਮਤਾ' ਸਟੈਬਲਾਈਜ਼ਰ ਹੀ ਜਾਣੋ। ਜਿਵੇਂ ਸਟੈਬਲਾਈਜ਼ਰ ਦਾ ਕੰਮ ਕਰੰਟ ਪੂਰਾ ਦੇਣਾ ਹੈ, ਨਾ ਵੱਧ ਤੇ ਨਾ ਘੱਟ। ਜੰਤਰ ਜਾਂ ਮਸ਼ੀਨ ਨਾਲ ਉਸ ਦਾ ਕੋਈ ਸੰਬੰਧ ਨਹੀਂ। ਕੋਈ ਦਖ਼ਲ ਨਹੀਂ। ਜਦ ਅਸਥਾਪਣ ਧਰਮ ਵਿਚ ਕੋਈ ਵਿਘਨ ਪੈ ਜਾਏ, ਡਾਵਾਂਡੋਲ ਹੋ ਜਾਏ ਤਾਂ ਉਹ ਸਹਜ ਲਿਆਉਂਦਾ ਹੈ। ਰਾਜਾ ਰਾਮ ਨੂੰ ਇਸੇ ਲਈ ਮਰਯਾਦਾ ਪ੍ਰਸ਼ੋਤਮ ਕਹਿੰਦੇ ਹਨ।

ਗੁਰੂ ਮਨੁੱਖਤਾ ਲਈ ਨਵੀਆਂ ਕੀਮਤਾਂ ਦੀ ਲੀਹ ਪਾਉਂਦਾ ਹੈ। ਪੰਧ ਸਵਾਰਦਾ ਹੈ। ਨਵੀਂ ਰੌ ਤੇ ਨਵੀਂ ਲਹਿਰ ਚਲਾ ਕੇ ਐਸੀ ਸੰਗਤ ਕਾਇਮ ਕਰਦਾ ਹੈ ਜੋ ਸਦਾ ਜੂਝਣ ਲਈ ਤਤਪਰ ਹੈ ਅਤੇ ਮਨੁੱਖਤਾ ਦੀ ਭਲਾਈ ਲਈ ਨਵੇਂ ਨਿਸ਼ਾਨੇ ਮਿੱਥਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਜਿਹਾ ਹੀ ਲਿਖਿਆ ਹੈ ਕਿ ਗੁਰੂ ਪਾਵਨ ਵਹਿੰਦਾ ਐਸਾ ਜ਼ਿੰਦਗੀ ਦਾਤਾ ਦਰਿਆ ਦਾ ਜਲ ਹੈ, ਜਿਸ ਵਿਚ ਉਹ ਤਮਾਮ ਸ਼ਕਤੀਆਂ ਹਨ ਕਿ ਮਿਲਿਆਂ ਰੂਹਾਨੀ ਮੈਲ ਦੂਰ ਹੋ ਜਾਂਦੀ ਹੈ। ਪੂਰਣਤਾ ਪ੍ਰਾਪਤ ਹੁੰਦੀ ਹੈ। ਪੱਕੀ ਓਟ ਬਣੀ ਰਹਿੰਦੀ ਹੈ ਅਤੇ ਨੀਵੀਆਂ ਮੈਲੀਆਂ ਰੁਚੀਆਂ ਖ਼ਤਮ ਹੋ ਜਾਂਦੀਆਂ ਹਨ ਤੇ ਰੂਹਾਨੀ ਜ਼ਿੰਦਗੀ ਮਿਲਦੀ ਹੈ :

*'ਗੁਰੂ ਦਰੀਆਉ ਸਦਾ ਜਲ ਨਿਰਮਲੁ*
*ਮਿਲਿਆ ਦੁਰਮਤਿ ਮੈਲੁ ਹਰੈ।*
*ਸਤਿਗੁਰਿ ਪਾਇਐ ਪੂਰਾ ਨਾਵਣੁ*
*ਪਸੂ ਪਰੇਤਹੁ ਦੇਵ ਕਰੈ।*[1]

ਸੂਫੀ ਦੇ ਮੁਰਸ਼ਦ ਵਿਚ ਇਹ ਰਿਸ਼ਤਾ ਉਪਜਾਇਆ ਜਾਂਦਾ ਹੈ ਕਿ ਜਿਸ ਰਾਹੀਂ ਮੁਰੀਦ ਆਪਣਾ ਆਪ ਮੁਰਸ਼ਦ ਦੇ ਹਵਾਲੇ ਕਰਦਾ ਹੈ। ਇਸ ਨੂੰ ਹੀ ਨਿਰੰਕਾਰੀਆਂ ਤੇ ਰਾਧਾ ਸੁਆਮੀਆਂ ਨੇ ਪਰਚਾਰ, ਕਈਆਂ ਨੂੰ ਆਪਣੇ ਜਾਲ ਵਿਚ ਫਸਾ ਲਿਆ। ਗੁਰੂ ਗ੍ਰੰਥ ਸਾਹਿਬ ਜੀ ਇਸ ਪੱਖੋਂ ਵੀ ਸਪੱਸ਼ਟ ਅਗਵਾਈ ਦੇ ਰਹੇ ਹਨ ਕਿ ਗੁਰੂ ਜੋ ਜੋਤ ਹੈ, ਉਹ ਹਰ ਇਕ ਵਿਚ ਹੈ। ਪ੍ਰਭੂ ਨੇ ਹੀ ਅਜਿਹੀ ਬਣਤ ਬਣਾਈ ਹੈ ਕਿ ਸ਼ਬਦ ਸੁਣਨ ਨਾਲ ਸਭ ਅੰਦਰ ਤੇ ਬਾਹਰ ਦੀਆਂ ਭੁੱਖਾਂ ਦੂਰ ਹੋ ਜਾਂਦੀਆਂ ਹਨ :

*'ਸਤਿਗੁਰੂ ਤੇ ਖਾਲੀ ਕੋ ਨਹੀਂ*
*ਮੇਰੈ ਪ੍ਰਭਿ ਮੇਲਿ ਮਿਲਾਏ।*
*ਸਤਿਗੁਰ ਕਾ ਦਰਸਨੁ ਸਫਲੁ ਹੈ,*
*ਜੇਹਾ ਕੋ ਇਛੇ ਤੇਹਾ ਫਲੁ ਪਾਏ।*
*ਗੁਰ ਕਾ ਸਬਦੁ ਅੰਮ੍ਰਿਤੁ ਹੈ,*
*ਸਭ ਤ੍ਰਿਸਨਾ ਭੁਖ ਗਵਾਏ।*[2] (ਸਲੋਕ ਮਹਲਾ ੩)

ਬਸ, ਜਦ ਵਾਹਿਗੁਰੂ ਦੀ ਆਵਾਜ਼ ਸਾਫ਼ ਤੇ ਸਪੱਸ਼ਟ ਹੋ ਗੂੰਜਦੀ ਹੈ ਤਾਂ ਉਹ ਗੁਰੂ ਦਾ ਸ਼ਬਦ ਬਣ ਜਾਂਦਾ ਹੈ :

*'ਸਬਦੇ ਉਪਜੈ ਅੰਮ੍ਰਿਤ ਬਾਨੀ*
*ਗੁਰਮੁਖਿ ਆਖਿ ਸੁਣਾਵਣਿਆ।*[3] (ਮਾਝ ਮਹਲਾ ੩)

ਇਸ ਸ਼ਬਦ ਤੋਂ ਬਗ਼ੈਰ ਜਗ ਬੌਂਦਲਿਆ ਫਿਰਦਾ ਹੈ। 'ਬਿਨ ਸਬਦੇ ਜਗ ਬਉਰਾਨੰ।' ਗੁਰੂ ਦੀ ਰੀਸ ਕਰਦਿਆਂ ਜੋ ਕੱਚ ਪੱਕ ਬੋਲ ਕੇ ਝੱਟ ਟਪਾ ਲੈਂਦੇ ਹਨ

---

1. ਪ੍ਰਭਾਤੀ ਮ: ੧, ਪੰਨਾ ੧੩੨੯।
2. ਗੁਰੂ ਗ੍ਰੰਥ ਸਾਹਿਬ, ਪੰਨਾ ੯੫੦।
3. ਗੁਰੂ ਗ੍ਰੰਥ ਸਾਹਿਬ, ਪੰਨਾ ੧੨੫।

ਉਹ ਆਪ ਵੀ ਡੁੱਬਦੇ ਹਨ ਤੇ ਹੋਰਨਾਂ ਨੂੰ ਵੀ ਡੁਬੋਣਗੇ। ਗੁਰੂ ਪਾਤਸ਼ਾਹਾਂ ਦਾ ਸਾਰਾ ਜ਼ੋਰ, ਪਰਚਾਰ ਇਸੇ ਪਾਸੇ ਸੀ ਕਿ ਸ਼ਬਦ ਉਜਾਗਰ ਕੀਤਾ ਜਾਏ, ਬਾਣੀ ਦਾ ਭੈ ਰੱਖਿਆ ਜਾਏ, ਪੂਰਾ ਅਦਬ ਦਿੱਤਾ ਜਾਏ ਅਤੇ ਉਹਨਾਂ ਯਕੀਨ ਦਿਵਾਇਆ ਕਿ ਇਹ ਤਾਰੀ ਤਰੀ ਜਾਏਗੀ। ਗੁਰੂ ਰਾਮਦਾਸ ਜੀ ਨੇ ਵਾਹਿਗੁਰੂ, ਗੁਰੂ ਅਤੇ ਸ਼ਬਦ ਨੂੰ ਖੂਬ ਨਿਖੇੜ ਅਤੇ ਫਿਰ ਉਹਨਾਂ ਦਾ ਸੰਬੰਧ ਬਿਹਾਗੜਾ ਰਾਗ ਵਿਚ ਦਰਸਾਇਆ ਹੈ। ਉਹ ਫ਼ਰਮਾਂਦੇ ਹਨ ਕਿ ਹਰੀ ਦੇ ਸੇਵਕ, ਮਾਲਕ ਵਿਚ ਲਿਵ ਲੱਗੀ ਰਹਿਣ ਦੇ ਕਾਰਨ ਬਚ ਗਏ। ਵੱਡੇ ਭਾਗਾਂ ਵਾਲੇ ਸਨ ਕਿ ਹਰੀ ਪ੍ਰਾਪਤ ਹੋ ਗਿਆ :

*'ਵਾਹਿਗੁਰੂ ਦਾ ਨਾਮ ਇਕ ਜਹਾਜ਼ ਹੈ*
***ਗੁਰੂ ਉਸ ਦਾ ਮਲਾਹ ਹੈ***
***ਸ਼ਬਦ ਦੇ ਚੱਪੂ ਨਾਲ ਉਸ***
***ਨੇ ਸਭ ਜਗਤ ਤਾਰ ਦਿੱਤਾ ਹੈ'***
*'ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ,*
*ਗੁਰ ਖੇਵਟੁ*
*ਸਬਦਿ ਤਰਾਇਆ ਰਾਮ।[1]*

ਇਸ ਲਈ ਸਿੱਖ ਦੀ ਸਦਾ ਇਹ ਹੀ ਅਰਦਾਸ ਹੈ ਕਿ

***ਹਰਿ ਹਰਿ ਕ੍ਰਿਪਾ ਧਾਰ ਗੁਰ ਮੇਲਹੁ***
*ਗੁਰ ਮਿਲਿਆ ਹਰਿ ਓਮਾਹਾ ਰਾਮ।*

ਕਿਉਂਕਿ ਵਾਹਿਗੁਰੂ ਅਲਖ ਹੈ ਤੇ ਲਖਾਇਆ ਕੇਵਲ ਗੁਰੂ ਤੋਂ ਜਾਂਦਾ ਹੈ ਤੇ ਗੁਰੂ ਸ਼ਬਦ ਦੇ ਕੇ ਜੋ ਹੁਣ ਗੁਰੂ ਗ੍ਰੰਥ ਸਾਹਿਬ ਵਿਚ ਸਮਾਇਆ ਹੈ, ਦਰਸ਼ਨ ਕਰਾ ਦੇਂਦਾ ਹੈ। ਇਹ ਹਰੀ ਦਾ ਚੋਜ ਹੈ। ਅਲਖ ਹੋ ਕੇ ਵੀ ਗੁਰ ਸ਼ਬਦ ਰਾਹੀਂ ਲਖਾ ਅਤੇ ਸਵਾਦ ਵੀ ਚਖਾ ਦੇਂਦਾ ਹੈ :

*'ਅਲਖੁ ਲਖਾਇਆ*
*ਗੁਰ ਤੇ ਪਾਇਆ*
*ਨਾਨਕ ਇਹ ਹਰਿ ਕਾ ਚੋਲਾ।[2]*

ਕਿਸੇ ਕਰਮ ਨੂੰ ਸਿੱਖ ਘਰ ਪ੍ਰਵਾਨਗੀ ਨਹੀਂ ਕਿਉਂਕਿ ਦਰਗਾਹ ਵਿਚ ਵੀ ਉਹਨਾਂ ਦੀ ਕੋਈ ਕੀਮਤ ਨਹੀਂ। ਇਹ ਸਭ ਕਰਮ ਵਿਅਰਥ ਜੁਰਮਾਨਾ ਭਰਨ ਵਾਂਗ ਹਨ :

***ਡਾਨੁ ਸਗਲ***
***ਗੈਰ ਵਜਹਿ ਭਰਿਆ,***
***ਦੀਵਾਨ ਲੇਖੈ ਨ ਪਰਿਆ।***

ਸੋ ਗੁਰੂ ਪਾਤਸ਼ਾਹ 'ਜੋ ਜੋਤ ਰੂਪ ਹਰਿ ਆਪਿ ਸਨ', ਇਨਸਾਨੀ ਜਾਮੇ ਸ਼ਬਦ ਦ੍ਰਿੜ੍ਹ ਕਰਾਉਣ ਆਏ ਤੇ ਜਦ ਸ਼ਬਦ-ਵਿਧਾਨ ਦੀ ਜ਼ਿੰਮੇਵਾਰੀ ਉਠਾਉਣ ਲਈ

---

1. ਗੁਰੂ ਗ੍ਰੰਥ ਸਾਹਿਬ, ਪੰਨਾ ੫੩੯ ।
2. ਆਸਾ ਮਹਲਾ ੫, ਪੰਨਾ ੪੦੨ ।

ਕੌਮ ਤਿਆਰ ਹੋ ਗਈ ਤਾਂ ਉਹਨਾਂ ਆਪਾ ਸੰਕੋਚ ਲਿਆ। ਫਿਰ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਦਸ ਦਾ ਹਿੰਦਸਾ ਸੰਪੂਰਨ ਹਿੰਦਸਾ ਹੈ। 'ਇਸ ਤੇ ਬਾਹਰ ਕਿਛ ਨਹੀਂ।' ਸਭ ਲੇਖੇ ਦਸ (੧੦) ਵਿਚ ਹੀ ਸਮਾਏ ਹਨ।

ਸਭ ਤੋਂ ਪਹਿਲਾਂ ਇਹ ਭੁਲੇਖਾ ਕਿ ਦਸ ਗੁਰੂ ਕੋਈ ਅਲੱਗ-ਅਲੱਗ ਵਿਅਕਤੀ ਹਨ, ਮੇਰੀ ਜਾਚੇ ਇਸ ਜ਼ਮਾਨੇ ਵਿਚ ਡਾਕਟਰ ਗੋਕਲ ਚੰਦ ਨਾਰੰਗ ਨੇ ਪਾਇਆ। ਉਸ ਨੇ ਆਪਣੀ ਪੁਸਤਕ ਦਾ ਨਾਂ 'ਟ੍ਰਾਂਸਫਰਮੇਸ਼ਨ ਔਫ਼ ਸਿੱਖਇਜ਼ਮ' ਰੱਖਿਆ। ਉਸ ਦਾ ਭਾਵ ਸੀ ਕਿ ਪ੍ਰੀਵਰਤਨ ਹੁੰਦਾ ਰਹਿਆ ਹੈ। ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਜੀ ਅਤੇ ਹੁਣ ਤੱਕ ਦਾ ਇਤਿਹਾਸ ਉਸ ਦੀ ਜਾਚੇ ਵੀ ਪ੍ਰੀਵਰਤਨ ਦਾ ਇਤਿਹਾਸ ਹੈ। ਇਕ ਹੋਰ (ਜਾਦੂਨਾਥ ਸਰਕਾਰ) ਨੇ ਤਾਂ ਇਥੋਂ ਤੱਕ ਲਿਖ ਦਿੱਤਾ ਕਿ ਗੁਰੂ ਨਾਨਕ ਦੇ ਸੀਤਲ ਜਲ ਦਾ ਸੋਮਾ ਗੁਰੂ ਗੋਬਿੰਦ ਸਿੰਘ ਜੀ ਦੇ ਮਾਰੂਥਲ ਵਿਚ ਆ ਕੇ ਸੁੱਕ ਗਿਆ, ਪਰ ਸਰ ਜੋਗਿੰਦਰ ਸਿੰਘ ਅੰਦਰਲੀ ਗੁੱਝੀ ਮਾਰੀ ਸੱਟ ਨੂੰ ਤਾੜ ਗਏ ਸਨ ਅਤੇ ਉਹਨਾਂ ਮੁੱਖਬੰਦ ਵਿਚ ਹੀ ਲਿਖ ਦਿੱਤਾ ਸੀ ਕਿ ਗੋਕਲ ਚੰਦ ਨਾਰੰਗ ਸਿੱਖ ਵਿਚਾਰਧਾਰਾ ਅੰਦਰ ਦੌੜਦੀ ਏਕਤਾ ਜਾਣ ਬੁੱਝ ਕੇ ਨਹੀਂ ਦੇਖਦਾ। ਉਸ ਨੇ ਇਹ ਭੁਲੇਖੇ ਜਾਣ ਬੁੱਝ ਕੇ ਪਾਏ ਹਨ।

ਭਲਾ ਕੋਈ ਪੁੱਛੇ ਕਿ ਸੱਚ ਦਾ ਵੀ ਕਦੇ ਪ੍ਰੀਵਰਤਨ ਹੋਇਆ ਹੈ। ਜੋ 'ਆਦਿ ਸਚੁ' ਹੈ ਉਹ ਹੋਸੀ ਭੀ ਸਚੁ ਹੈ। ਸਤਾ ਤੇ ਬਲਵੰਡ ਜੀ ਨੇ ਇਸ ਲਈ 'ਆਖਿਆ' ਸੀ ਕਿ ਗੁਰੂ ਨਾਨਕ ਨੇ ਨੀਂਹ ਹੀ ਸੱਚ ਉੱਪਰ ਰੱਖੀ ਜੋ ਜੁਗੋ ਜੁਗ ਅਟਲ ਹੈ। 'ਸਚ ਕੋਟ ਸਤਾਨੀ ਨੀਵ ਦੈ', ਗੁਰੂ-ਰਬਾਬੀਆਂ ਰਾਮਕਲੀ ਦੀ ਵਾਰ ਵਿਚ ਲਿਖਿਆ ਹੈ। 'ਮੈਂ ਬਧੀ ਸਚ ਧਰਮਸਾਲ ਹੈ' ਗੁਰੂ ਅਰਜਨ ਦੇਵ ਜੀ ਨੇ ਫ਼ਰਮਾਇਆ ਸੀ। ਕੋਈ ਤਬਦੀਲੀ, ਕੋਈ ਪ੍ਰੀਵਰਤਨ, ਕੋਈ ਮੋੜ ਜਾਂ ਟਰਨਿੰਗ ਪੁਆਇੰਟ ਕਿਧਰੇ ਨਹੀਂ। ਸਿੱਧਾ ਪੱਧਰਾ ਗਾਡੀ ਰਾਹ ਸੀ। ਭਾਈ ਕੇਸਰ ਸਿੰਘ ਨੇ ਬੰਸਾਵਲੀ ਨਾਮਾ ਵਿਚ ਲਿਖਿਆ ਸੀ :

*'ਇਹ ਦਸ ਜਾਮੇ ਬਾਬੇ ਹੀ ਹੈ ਧਾਰੇ।*
*ਯਹਿ ਦਸੇ ਮਹਲ ਨਹੀਂ ਬਾਬੇ ਤੇ ਨਿਆਰੇ।*
*ਦਸੇ ਸਾਹਿਬ ਇਕ ਬਾਬਾ ਕਰ ਜਾਨੋ।*
*ਮਾਨਸ ਰੂਪ ਨ ਦਸਾਂ ਕੋ ਮਾਨੋ। ੪੯।*
*ਮਾਨਸ ਜਾਮੇ ਮੋ ਬਾਬਾ ਹੈ ਆਇਆ।*
*ਪਰ ਸੰਤਾਂ ਇਸ ਨੂੰ ਮਾਨਸ ਕਰ ਨਹੀਂ ਠਹਿਰਾਇਆ।*
*ਹੈ ਆਦਿ ਅਨਾਦ ਤੇ ਪਰੇ*
*ਕਲਜੁਗ ਮਹਿ ਦਸ ਜਾਮੇ ਹੈਂ*
*ਬਾਬੇ ਸਾਹਿਬ ਜੀ ਧਰੇ।'*

ਗੁਰੂ ਹਰਿਗੋਬਿੰਦ ਜੀ ਤੇ ਗੁਰੂ ਹਰਿ ਰਾਇ ਜੀ ਦੇ ਸਮਕਾਲੀ ਮੁਹਸਨ ਫ਼ਾਨੀ ਨੇ ਸਿੱਖਾਂ ਵਿਚ ਹੁੰਦੀ ਗੱਲਬਾਤ ਨੂੰ ਆਪਣੇ ਸ਼ਬਦਾਂ ਵਿਚ ਲਿਖਿਆ ਹੈ। ਲੋਕੀਂ ਕਹਿੰਦੇ

ਹਨ ਕਿ ਗੁਰੂ ਨਾਨਕ ਸੁੱਤੇ ਪ੍ਰਕਾਸ਼ ਜੋਤ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਬੰਦਾ, ਦਾਸ ਹੀ ਕਿਹਾ ਤੇ ਸਿਰਜਨਹਾਰ (ਏਜ਼ਦ) ਨੂੰ ਨਿਰੰਜਨ ਜੋ ਜਿਸਮ ਜਾਂ ਦੇਹਧਾਰੀ ਨਹੀਂ ਤੇ ਨਾ ਹੀ ਸਰੀਰ ਨਾਲ ਸੰਬੰਧ ਜੋੜਦਾ ਹੈ।

ਸਿੱਖ ਇਹ ਕਹਿੰਦੇ ਸੁਣੀਂਦੇ ਹਨ ਕਿ ਗੁਰੂ ਨਾਨਕ ਦੇਹ ਨਹੀਂ ਸਨ ਰੱਖਦੇ, ਸਿਰਫ਼ ਆਪਣੀ ਕੁਦਰਤ ਸਾਨੂੰ ਵਿਖਾਲਦੇ ਸਨ। ਸਿੱਖ ਇਹ ਵੀ ਕਹਿੰਦੇ ਹਨ ਕਿ ਜਦ ਗੁਰੂ ਨਾਨਕ ਜੀ ਨੇ ਤਨ ਤਿਆਗਿਆ, ਉਹ ਆਪਣੇ ਨਿਕਟੀ ਸੇਵਕ ਗੁਰੂ ਅੰਗਦ ਜੀ ਵਿਚ ਪ੍ਰਵੇਸ਼ ਕਰ ਗਏ। **ਗੁਰੂ ਅੰਗਦ ਨਾਨਕ ਦਾ ਹੀ ਨਾਮ ਹੈ।**

ਉਪਰੰਤ ਗੁਰੂ ਅੰਗਦ ਦੇਵ ਜੀ, ਪਰਲੋਕ ਪਯਾਨੇ ਸਮੇਂ, (ਗੁਰੂ) ਅਮਰਦਾਸ ਜੀ ਦੇ ਜਾਮੇ ਵਿਚ ਉਸੇ ਤਰ੍ਹਾਂ ਸਮਾ ਗਏ।

ਉਹ ਉਸੇ ਢੰਗ ਨਾਲ (ਗੁਰੂ) ਰਾਮਦਾਸ ਜੀ ਦੇ ਬਦਨ ਵਿਚ ਬਿਰਾਜ ਗਏ ਅਤੇ (ਗੁਰੂ) ਰਾਮਦਾਸ ਜੀ, ਇਸੇ ਵਿਧੀ ਹੀ ਗੁਰੂ ਅਰਜਨ ਦੇਵ ਜੀ ਨਾਲ ਇਕ-ਮਿਕ ਹੋ ਗਏ। ਸਿੱਖ ਹਰ ਕਿਸੇ ਗੁਰੂ ਨੂੰ ਮਹਲ ਨਾਮ ਦੇਂਦੇ ਹਨ। ਜਿਵੇਂ :

*ਮਹਲ ਪਹਿਲਾ—ਨਾਨਕ*

*ਮਹਲ ਦੂਜਾ—ਅੰਗਦ*

ਇਸੇ ਤਰ੍ਹਾਂ ਪੰਜਵੇਂ ਮਹਲ ਤੱਕ ਉਹ ਗੁਰੂ ਅਰਜਨ ਕਹਿਲਾਏ। ਇਹ ਵੀ ਕਹਿੰਦੇ ਹਨ : **'ਜੋ ਗੁਰੂ ਅਰਜਨ ਦੇਵ ਜੀ ਨੂੰ ਸਹੀ ਬਾਬਾ ਨਾਨਕ ਨਹੀਂ ਜਾਣਦਾ ਉਹ ਮਨਮੁਖ ਭਾਵ ਕਾਫ਼ਰ ਹੁੰਦਾ ਹੈ।'**

ਗੁਰੂ ਗੋਬਿੰਦ ਸਿੰਘ ਜੀ ਨੇ ਆਪੂੰ ਵੀ ਇਹ ਹੀ ਉਚਾਰਿਆ ਹੈ ਕਿ ਥੋੜ੍ਹੀ ਤੇ ਘੱਟ ਅਕਲ ਵਾਲੇ ਹੀ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਨੂੰ ਭਿੰਨ-ਭਿੰਨ ਜਾਣਦੇ ਹਨ। ਜਿਨ੍ਹਾਂ ਇਕ ਕਰ ਜਾਣਿਆ ਉਨ੍ਹਾਂ ਹੀ ਠੀਕ ਗੱਲ ਸਮਝੀ ਹੈ।

ਇੰਦੂ ਭੂਸ਼ਨ ਬੈਨਰਜੀ ਨੇ ਇਹ ਲੇਖ ਲਿਖ ਕੇ ਗੱਲ ਮੁਕਾਉਣੀ ਚਾਹੀ ਕਿ ਜੇ ਪ੍ਰੀਵਰਤਨ ਨਹੀਂ ਤਾਂ ਵਿਕਾਸ ਜ਼ਰੂਰ ਹੋਵੇਗਾ। ਉਨ੍ਹਾਂ ਸਿੱਖ ਇਤਿਹਾਸ ਦੀ ਚਲਦੀ ਧਾਰਾ ਨੂੰ ਵਿਕਾਸ (Evolution) ਕਿਹਾ।

ਇਹ ਵੀ ਇਕ ਸੱਟ ਸੀ ਜੋ ਬੈਨਰਜੀ ਨੇ ਮਾਰਨੀ ਚਾਹੀ। ਇਹ ਇਕ ਪੱਖੋਂ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ, ਹੁਕਮਾਂ, ਸਿਧਾਂਤਾਂ ਨੂੰ ਪੋਲਾ, ਕੱਚਾ, ਅਣਘੜਿਆ ਕਹਿਣ ਤੁਲ ਸੀ। ਉਸ ਲਿਖਿਆ ਵੀ ਕਿ ਗੁਰੂ ਨਾਨਕ ਜੀ ਨੇ ਕੋਈ ਜੰਞੂ ਪਹਿਨਣ ਦੀ ਨਿਖੇਧੀ ਨਹੀਂ ਕੀਤੀ। ਉਨ੍ਹਾਂ ਵਰਣਾਸ਼੍ਰਮ ਦੇ ਸਿਧਾਂਤ ਤੇ ਵੀ ਕੋਈ ਚੋਟ ਨਹੀਂ ਮਾਰੀ। ਇਹ ਸਭ ਪਿੱਛੋਂ ਦੀਆਂ ਗੱਲਾਂ ਹਨ। ਭਲਾ ਕੋਈ ਪੁੱਛੇ ਕਿ ਜਦ ਦਰਵਾਜ਼ਾ ਖੁੱਲ੍ਹਦਾ ਹੈ ਤਾਂ ਪ੍ਰਕਾਸ਼ ਕੀ ਹੌਲੀ-ਹੌਲੀ ਹੁੰਦਾ ਹੈ ਜਾਂ ਇਕ ਵਾਰੀ ਹੀ? ਦੀਵੇ ਬਲਦੇ ਸਾਰ ਹਨੇਰਾ ਉੱਡ-ਪੁੱਡ ਜਾਂਦਾ ਹੈ। ਸ਼ੇਰ ਗਰਜਣ ਸਾਰ ਹੀ ਹਿਰਨ ਨੱਸ ਜਾਂਦੇ ਹਨ।

ਨਾਂਹ ਇਹ ਪ੍ਰੀਵਰਤਨ ਦਾ ਇਤਿਹਾਸ ਹੈ, ਨਾ ਵਿਕਾਸ ਦਾ, ਇਹ ਤਾਂ ਜ਼ਿੰਮੇਵਾਰੀ ਉਠਾਉਣ ਲਈ ਜ਼ਿੰਮੇਵਾਰ ਪੈਦਾ ਕਰਨ ਦਾ ਇਤਿਹਾਸ ਹੈ। ਪ੍ਰਿੰਸੀਪਲ ਤੇਜਾ ਸਿੰਘ ਨੇ ਇਸੇ ਲਈ ਸਿੱਖ ਇਤਿਹਾਸ ਨੂੰ 'ਗਰੋਥ ਆਫ਼ ਰੈਸਪਾਂਸਿਬਿਲਟੀ ਇਨ ਸਿਖਇਜ਼ਮ'

ਕਿਹਾ ਹੈ।

ਜਦ ਕੌਮਾਂ ਜ਼ਿੰਮੇਵਾਰ ਹੋ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਲਿਖਤੀ ਰੂਪ ਵਿਚ ਵਿਧਾਨ ਮਿਲਦਾ ਹੈ। ਗੁਰੂ ਪਾਤਸ਼ਾਹ ਸਾਨੂੰ ਸ਼ਬਦ ਦੀ ਜ਼ਿੰਮੇਵਾਰੀ ਗੁਰੂ ਗ੍ਰੰਥ ਸਾਹਿਬ ਦੇ ਵਿਧਾਨ ਦੇ ਰੂਪ ਵਿਚ ਸੌਂਪਣਾ ਚਾਹੁੰਦੇ ਸਨ। ਪਹਿਲਾਂ ਉਨ੍ਹਾਂ ਨੇ ਆਪੂੰ ਸ਼ਬਦ ਕਮਾ, ਅਦਬ ਰੱਖ ਤੇ ਆਦਰ ਦਰਸਾ ਕੇ ਪ੍ਰਗਟਾਇਆ, ਫਿਰ ਸਿੱਖਾਂ ਕੋਲੋਂ ਆਸ ਕੀਤੀ ਕਿ ਉਹ ਅਜਿਹਾ ਹੀ ਕਰਨਗੇ।

ਆਦਿ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਪਹਿਲੀ ਵਾਰੀ ਭਾਦੋਂ ਸੁਦੀ ਪਹਿਲੀ ਸੰਮਤ ੧੬੬੧ (੩੦ ਅਗਸਤ ੧੬੦੪) ਨੂੰ ਹਰਿਮੰਦਰ ਸਾਹਿਬ ਕੀਤਾ ਗਿਆ। ਜਦ ਪ੍ਰਕਾਸ਼ ਦੀਆਂ ਤਿਆਰੀਆਂ ਹੋ ਰਹੀਆਂ ਸਨ ਤਾਂ ਗੁਰੂ ਜੀ ਨੇ ਹਦਾਇਤਾਂ ਦੇ ਦਿੱਤੀਆਂ ਸਨ ਕਿ ਉਨ੍ਹਾਂ ਦਾ ਆਸਣ ਹੁਣ ਗੁਰੂ ਗ੍ਰੰਥ ਸਾਹਿਬ ਤੋਂ ਬਹੁਤ ਹੇਠਾਂ ਲਗਾਇਆ ਜਾਏ। ਇਕ ਮਤ ਅਨੁਸਾਰ ਇਕ ਗੜ੍ਹਾ ਵੀ ਖੁਦਵਾ ਲਿਆ ਸੀ। ਸ਼ਬਦ ਦਾ ਝੰਡਾ ਉੱਚਾ ਝੁਲਦਾ ਦਿੱਸੇ, ਗੁਰੂ ਸਰੀਰ ਵਿਅਕਤੀ ਦਾ ਦਿੱਸਣਾ ਜ਼ਰੂਰੀ ਨਹੀਂ।

ਇਹ ਹੁਕਮ ਵੀ ਕੀਤਾ ਕਿ ਸਤਿਗੁਰ ਦਾ ਪੰਜ ਭੂਤਕ ਸਰੀਰ ਤਾਂ ਸਰਬ ਕਾਲ ਕੋਈ ਦੇਖ ਨਹੀਂ ਸਕਦਾ ਅਤੇ ਨਾ ਹੀ ਰਹਿਣ ਵਾਲਾ ਹੈ। ਗੁਰੂ ਗ੍ਰੰਥ ਹੀ ਗੁਰੂ ਦਾ ਰਿਦਾ ਹੈ ਜੋ ਹਰ ਥਾਂ, ਹਰ ਵੇਲੇ ਪੇਖਿਆ ਦੇਖਿਆ ਜਾ ਸਕਦਾ ਹੈ।

*'ਸ੍ਰੀ ਗੁਰ ਕੇਰ ਸਰੀਰ ਜਉ*
*ਸਭਿ ਥਾਨ ਸਮੈਂ ਸਭਨ ਦਰਸੈ ਹੈਂ।*
*ਗ੍ਰਿੰਥ ਰਿਦ ਗੁਰ ਕੌ ਇਹ ਜਾਨਹੁ*
*ਉਤਮ ਹੈ, ਸਭ ਕਾਲ ਰਹੈ ਹੈਂ।'*

ਇਹ ਹੁਕਮ ਦਿੱਤਾ ਕਿ ਬਾਣੀ ਦਾ ਅਦਬ, ਪਰਤੱਖ ਦਿਸਦੇ ਗੁਰੂ ਨਾਲੋਂ ਵੀ ਵੱਧ ਕਰਨਾ।

*ਮੇਰੇ ਸਰੂਪ ਤੇ ਯਾਤੇ ਹੈ ਦੀਰਘ*
*ਸਾਹਿਬ ਜਾਨ ਅਦਾਇਬ ਕੈ ਹੈਂ।*

ਇਹ ਹੁਕਮ ਤੇ ਹਦਾਇਤ ਕਰ ਦਿੱਤੀ ਕਿ ਕੋਈ ਇਸ ਦੇ ਕਿਸੇ ਸ਼ਬਦ, ਅੱਖਰਾਂ, ਲਾਂ ਲਗ, ਮਾਤਰ ਨੂੰ ਵੱਧ ਘੱਟ ਕਰਨ ਦੀ ਕੋਸ਼ਿਸ਼, ਜੁਰਅਤਿ ਜਾਂ ਪ੍ਰਯਾਸ ਨਾਂਹ ਕਰੇ। ਜੇ ਕਿਸੇ ਹੱਠ ਤੇ ਮੂਰਖਤਾਈ ਕਰ ਕੇ ਕੀਤੀ ਵੀ ਤਾਂ ਖ਼ੂਬ ਪਛਤਾਏਗਾ।

*'ਆਪ ਤੇ ਘਾਟ ਨ ਬਾਧ ਕਰੈ,*
*ਜਿ ਕਰੈ ਹੋਇ ਮੂਰਖ, ਸੋ ਪਛਤਾਈ।'*

ਇਹ ਵੀ ਸਿੱਖਾਂ ਨੂੰ ਦ੍ਰਿੜ੍ਹ ਕਰਾ ਦਿੱਤਾ ਕਿ ਨਾਮ ਤੇ ਨਾਮੀ ਵਿਚ ਕੋਈ ਅੰਤਰ ਨਹੀਂ ਹੈ। ਬਾਣੀ ਰਾਹੀਂ ਹੀ ਕਰਤਾਰ ਦੇ ਦਰਸ਼ਨ ਹੋਣਗੇ।

*'ਨਾਮ ਸੁ ਨਾਮੀ ਕੋ ਭੇਦ ਨਹੀਂ,*
*ਇਹ ਮੂਰਤਿ ਸ੍ਰੀ ਕਰਤਾਰ ਸੁਹਾਏ।'*

ਜਦ ਬਾਬਾ ਬੁੱਢਾ ਜੀ ਨੇ ਪੁੱਛਿਆ ਕਿ ਰਾਤ ਨੂੰ ਕਿਸ ਥਾਂ ਗੁਰੂ ਗ੍ਰੰਥ ਸਾਹਿਬ

ਦਾ ਸਥਾਪਨਾ ਕਰਨਾ ਹੈ ਤਾਂ ਹੁਕਮ ਦਿੱਤਾ :

*ਜਿਸ ਕੋਠਰੀ ਰਹਨਿ ਹਮਾਰਾ,*
*ਤਹਾਂ ਨਿਵਾਸ ਕਰਹੁ ਜੁਤਿਪਾਨ।*

ਬੁੱਢਾ ਜੀ ਦਾ ਅਗਲਾ ਸੁਭਾਵਕ ਸਵਾਲ ਸੀ ਕਿ ਤੁਸੀਂ ਕਿਥੇ ਬਿਰਾਜੋਗੇ ਤਾਂ ਪੰਜਵੇਂ ਪਾਤਸ਼ਾਹ ਨੇ ਕਿਹਾ : **ਗੁਰੂ ਗ੍ਰੰਥ ਸਾਹਿਬ ਪਾਸ ਜ਼ਮੀਨ ਤੇ ਵਿਛੌਣਾ ਕਰ ਦਿਉ।**

*'ਸ੍ਰੀ ਗੁਰ ਭੂ ਤਲ ਨਿਕਟ ਅਸੀਨੋ।'*

ਸ੍ਰੀ ਅੰਮ੍ਰਿਤਸਰ ਤੇ ਜਦ ਮੁਖ਼ਲਿਸ ਖ਼ਾਨ ਨੇ ਅਚਾਣਚਕ ਹੱਲਾ ਬੋਲ ਦਿੱਤਾ ਤਾਂ ਕਿਸੇ ਸੁਝਾਅ ਦਿੱਤਾ ਕਿ ਬੀਬੀ ਵੀਰੋ ਜੀ ਨੂੰ ਪਹਿਲਾਂ ਸੁਰੱਖਿਅਤ ਥਾਂ ਤੇ ਪਹੁੰਚਾਉਣਾ ਲੋੜੀਂਦਾ ਹੈ, ਕਿਉਂਜੋ ਅਗਲੀ ਸਵੇਰ ਬੀਬੀ ਦੀ ਸ਼ਾਦੀ ਹੈ। ਕਿਸੇ ਪਰਵਾਰ ਵੱਲ ਧਿਆਨ ਦਿਲਵਾਇਆ ਤਾਂ ਗੁਰੂ ਹਰਿਗੋਬਿੰਦ ਜੀ ਨੇ ਕਿਹਾ : ਪਰਵਾਰ, ਬੱਚੀ, ਧਨ, ਮਾਲ ਦਾ ਫ਼ਿਕਰ ਨਾ ਕਰੋ, ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਨੂੰ ਮਹਿਫ਼ੂਜ਼ ਥਾਂ ਪਹੁੰਚਾਉਣਾ ਹੈ। ਛੇਵੇਂ ਪਾਤਸ਼ਾਹ ਨੇ ਬੀੜ ਆਪਣੇ ਸੀਸ ਤੇ ਆਦਰ ਨਾਲ ਰੱਖੀ ਤੇ ਘੋੜੇ ਉੱਪਰ ਸਵਾਰ ਹੋ ਫ਼ੌਜਾਂ ਨੂੰ ਚੀਰਦੇ ਝਬਾਲ ਪਹੁੰਚਾ ਕੇ ਫਿਰ ਆ ਕੇ ਜੰਗ ਦੇ ਮੈਦਾਨ ਵਿਚ ਜੂਝੇ। ਇਹ ਸਿੱਖਾਂ ਨੂੰ ਜ਼ਿੰਮੇਵਾਰੀ ਦਾ ਅਹਿਸਾਸ ਕਰਾਉਣ ਲਈ ਹੀ ਸੀ।

ਗੁਰੂ ਹਰਿ ਰਾਇ ਜੀ ਨੇ ਅਦਬ ਕਾਇਮ ਰੱਖਣ ਲਈ ਆਪ ਪੂਰਨੇ ਪਾਏ ਤੇ ਕਰੜੇ ਹੁਕਮ ਦਿੱਤੇ। ਰਾਮ ਰਾਇ ਜੀ ਨੂੰ ਮੱਥੇ ਨਾ ਲੱਗਣ ਤੇ ਸਿੱਖਾਂ ਨੂੰ ਮੱਥੇ ਨਾਂਹ ਲਗਾਉਣ ਦਾ ਹੁਕਮ ਅਦਬ ਰੱਖਣ ਰਖਾਉਣ ਲਈ ਹੀ ਸੀ। ਗੁਰੂ ਹਰਿਕ੍ਰਿਸ਼ਨ ਜੀ ਨੇ ਵੀ ਸਾਫ਼ ਕਹਿ ਦਿੱਤਾ ਸੀ ਕਿ ਉਹ ਵੀ ਅੰਤ ਪ੍ਰਯੰਤ ਉਨ੍ਹਾਂ ਹੀ ਲੀਹਾਂ ਤੇ ਚੱਲਣਗੇ ਤੇ ਦਰਸਾਏ ਨੇਮ ਨਿਭਾਉਣਗੇ।

*'ਪਿਤਾ ਹਮਾਰੇ ਕੀ ਜਿਮ ਰੀਤਿ।*
*ਹੈ ਜੋ ਸਹੀ, ਨ ਹੈ ਬਿਪ੍ਰੀਤ।*
*ਅੰਤ ਪ੍ਰਯੰਤ ਨਿਬਾਹਯੋਂ ਨੇਮ।*
*ਤੈਸ ਹਮ ਕਰਿ ਹੈ ਸਹਿ ਪ੍ਰੇਮ।'* (ਰਾਸ ੧੦, ਅੰਸ ੩੫)

ਗੁਰੂ ਤੇਗ਼ ਬਹਾਦਰ ਜੀ ਨੇ ਮੱਖਣ ਸ਼ਾਹ ਨੂੰ ਇਹ ਹੀ ਕਿਹਾ ਸੀ ਕਿ ਜਦ ਉਸ ਸਦਾ ਦਰਸ਼ਨ ਹੁੰਦੇ ਰਹਿਣ ਦੀ ਜਾਚਨਾ ਕੀਤੀ ਸੀ। ਨੌਵੇਂ ਪਾਤਸ਼ਾਹ ਦੇ ਸ਼ਬਦ ਸਨ :

ਹਰ ਵੇਲੇ ਸਤਿਨਾਮ ਦਾ ਸਿਮਰਨ ਕਰਨਾ। ਗੁਰਬਾਣੀ ਦੇ ਪਾਠ ਨਾਲ ਹੀ ਚਿੱਤ ਟਿਕਦਾ ਤੇ ਸ਼ਾਂਤੀ ਮਿਲਦੀ ਹੈ। ਜੋ ਗੁਰਬਾਣੀ ਨਾਲ ਮਿਲਦੇ ਹਨ, ਉਨ੍ਹਾਂ ਨੂੰ ਹੀ ਮਿਲੇ ਹੋਏ ਕਹਿਣਾ ਚਾਹੀਦਾ ਹੈ। ਦ੍ਰਿਸ਼ਟਮਾਨ ਨਾਲ ਪਿਆਰ ਕਾਹਦਾ। ਜਿਸ ਨਾਸਵੰਤ ਹੋ ਜਾਣਾ ਹੈ ਉਸ ਨਾਲ ਸਨੇਹ ਕਿਹਾ।

*'ਸਤਿਨਾਮ ਸਿਮਰਹੁ ਦਿਨ ਰਾਤੀ।*
*ਗੁਰਬਾਣੀ ਪੜਿ ਹੈ ਚਿਤ ਸ਼ਾਂਤੀ।*

*ਮਨ ਸੋ ਮਿਲੋ ਸਦਾ ਮਿਲ ਰਹੈ।*
*ਪੁਨ ਵਿਯੋਗ ਸੁ ਕਬਹੁ ਨ ਲਹੈ।*
*ਦ੍ਰਿਸ਼ਟਮਾਨ ਪਰ ਕਹਾਂ ਸਨੇਹ।*
*ਬਿਨਸਨਹਾਰੇ ਆਦਿਕ ਦੇਹ।'*

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਅੰਤਮ ਬਚਨ ਵਿਚ ਸਪੱਸ਼ਟ ਹੁਕਮ ਕਰ ਦਿੱਤੇ ਸਨ ਕਿ ਸਰੀਰਕ ਜਾਮਾ ਖਾਲਸੇ ਨੂੰ ਬਖ਼ਸ਼ਿਆ ਹੈ ਤੇ ਅਜਰ ਸਰੂਪ, ਜੋਤ ਗੁਰਬਾਣੀ ਹੈ। ਸੈਨਾਪਤੀ ਦੇ ਸ਼ਬਦਾਂ ਵਿਚ :

*ਸਤਿਗੁਰ ਹਮਾਰਾ ਅਪਰ ਅਪਾਰਾ*
*ਸ਼ਬਦ ਬਿਚਾਰਾ ਅਜਰ ਜਰੰ।*
*ਹਿਰਦੇ ਧਰ ਧਿਆਨੀ, ਉਚਰੀ ਬਾਣੀ*
*ਪਦ ਨਿਰਬਾਣੀ ਅਪਰ ਪਰੰ।*
*ਗਤਿ ਮਿਤਿ ਅਪਾਰੰ ਬਹੁਤ ਬਿਸਥਾਰੰ*
*ਵਾਰ ਨ ਪਾਰੰ ਕਿਆ ਕਥਨੰ।*
*ਤਵ ਜੋਤਿ ਪ੍ਰਗਾਸੀ, ਸਰਬ ਨਿਵਾਸੀ*
*ਸਰਬ ਉਦਾਸੀ ਤਵ ਸਰਨੰ। ੪੩। ੮੦੮।*

ਮਹਿਮਾ ਪ੍ਰਕਾਸ਼ ਵਾਰਤਕ ਨੇ ਵੀ ਇਸੇ ਪ੍ਰਥਾਇ ਲਿਖਿਆ ਹੈ :

*ਗੁਰੂ ਗੋਬਿੰਦ ਸਿੰਘ ਹੁਕਮ ਹੋਆ,*
*ਅਬ ਹਮਾਰਾ ਜ਼ਾਹਿਰਾ ਰੂਪ*
*ਗੁਰੂ ਗ੍ਰੰਥ ਸਾਹਿਬ ਜਾਣਨਾ।*
*ਜਿਸ ਨੇ ਮੇਰੇ ਸੇ ਬਾਤ ਕਰਨੀ*
*ਹੋਇ ਤੋ ਆਦਿ ਗੁਰੂ ਗ੍ਰੰਥ*
*ਸਾਹਿਬ ਕਾ ਪਾਠ ਕਰਨਾ।*
*ਮੇਰੇ ਸੇ ਬਾਤ ਹੋਵੇਗੀ।*

ਭਾਈ ਨੰਦ ਲਾਲ ਨੇ ਵੀ ਇਸੇ ਖ਼ਿਆਲ ਦੀ ਵਿਆਖਿਆ ਕੀਤੀ ਹੈ। ਗੁਰੂ ਜੀ ਨੇ ਕਿਹਾ ਸੀ ਕਿ ਇਕ ਰੂਪ ਹੈ ਪਰਮਾਤਮਾ ਦੀ ਪਰਮ ਜੋਤ ਦਾ ਜੋ ਹਰ ਥਾਂ ਵਿਆਪਕ ਹੈ ਪਰ ਦ੍ਰਿਸ਼ਟਮਾਨ ਸਤਿਗੁਰੂ ਵਿਚ ਹੀ ਹੁੰਦਾ ਹੈ।

ਦੂਜਾ ਰੂਪ ਹੈ ਗੁਰੂ ਗ੍ਰੰਥ।[1] ਇਹ ਸ਼ਬਦ ਗੁਰੂ ਦਾ ਆਤਮਕ ਰੂਪ ਹੈ, ਜੋ ਨਿੱਤ ਨਵਾਂ ਹੈ ਤੇ ਮੈਲਾ ਕਦੇ ਨਹੀਂ ਹੁੰਦਾ। ਤੀਜਾ ਰੂਪ ਉਹ ਗੁਰੂ ਸਿੱਖ ਹਨ ਜੋ ਦਿਨ ਰਾਤ ਗੁਰਬਾਣੀ ਵਿਚ ਰੱਤੇ ਹੋਏ, ਗੁਰਬਾਣੀ ਅਨੁਸਾਰ ਹੀ ਜੀਵਨ ਬਤੀਤ ਕਰਦੇ ਹਨ।

---

1. ਭਾਈ ਨੰਦ ਲਾਲ ਜੀ ਨੰਦੇੜ ਵਿਖੇ ਹੀ ਸਨ ਜਦ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਏ ਸਨ। ਉਨ੍ਹਾਂ ਦਾ 'ਗੁਰੂਓਵਾਚ' ਲਿਖਣਾ ਹੀ ਦਰਸਾਂਦਾ ਹੈ :
   'ਮੇਰਾ ਦੂਸਰਾ ਰੂਪ ਗ੍ਰੰਥ ਜੀ ਜਾਣ,
   ਉਨ ਕੋ ਅੰਗ ਮੇਰੋ ਕਰ ਮਾਨ।'

ਗੁਰੂ ਜੀ ਦੇ ਹਜ਼ੂਰੀ ਲਾਂਗਰੀ ਸਿੱਖ ਭਾਈ ਪ੍ਰਹਿਲਾਦ ਸਿੰਘ ਜੀ ਨੇ ਵੀ ਇਹ ਹੀ ਲਿਖਿਆ :

*'ਅਕਾਲ ਪੁਰਖ ਕੇ ਬਚਨ ਸਿਓਂ, ਪਰਗਟ ਚਲਾਓ ਪੰਥ।*
***ਸਭ ਸਿਖਨ ਕੋ ਬਚਨ ਏਹ, ਗੁਰੂ ਮਾਨੀਓ ਗ੍ਰੰਥ।'***

ਭਾਈ ਚੋਪਾ ਸਿੰਘ ਨੇ 'ਆਗਿਆ ਗੁਰੂ ਗ੍ਰੰਥ ਸਾਹਿਬ ਦੀ ਮੰਨਣੀ' ਦਾ ਜ਼ਿਕਰ ਕੀਤਾ ਹੈ। ਗੁਰਬਿਲਾਸ ਪਾਤਸ਼ਾਹੀ ਛੇਵੀਂ ਕ੍ਰਿਤ ਸੋਹਣ ਸਿੰਘ ਨੇ ਦਸਮ ਪਿਤਾ ਦੇ ਜੋਤੀ ਜੋਤ ਸਮਾਉਣ ਦੇ ਤਕਰੀਬਨ ੮ ਸਾਲ ਸੱਤ ਮਹੀਨੇ ਬਾਅਦ ਚੌਥੇ ਅਧਿਆਇ ਵਿਚ ਲਿਖਿਆ :

*ਮਮ ਆਗਿਆ ਸਭ ਹੀ ਸੁਨੋ*
*ਸਤਿ ਬਾਤ ਨਿਰਧਾਰਾ।*
***ਗ੍ਰੰਥ ਗੁਰੂ ਸਮ ਮਾਨਿਓ***
*ਭੇਦ ਨ ਕੌਊ ਬੀਚਾਰਾ।*
*ਗੁਰੂ ਗਰੰਥ ਕਲਜੁਗ ਭਯੋ*
*ਸ੍ਰੀ ਗੁਰੂ ਰੂਪ ਸਮਾਨ।*
*ਦਸ ਪਾਤਸ਼ਾਹੀਆਂ ਰੂਪ ਇਹ*
*ਗੁਰੂ ਗਰੰਥ ਜੀ ਜਾਨ।*

ਬੰਸਾਵਲੀ ਨਾਮਾ ਨੇ ਖ਼ੂਬ ਲਿਖਿਆ ਹੈ :

*ਦਸਵਾਂ ਪਾਤਸ਼ਾਹ ਗੱਦੀ ਗੁਰਿਆਈ ਦੀ*
***ਗਰੰਥ ਸਾਹਿਬ ਨੂੰ ਦੇ ਗਿਆ।***
***ਅਜ ਪ੍ਰਤੱਖ ਗੁਰੂ ਸਾਡਾ,***
***ਗਰੰਥ ਸਾਹਿਬ ਹੈ***
***ਸੋਈ ਗਿਆ ਜੋ ਗਰੰਥੋਂ ਗਿਆ। ੨੨੦।***

ਤਾਰੀਖ਼-ਬਹਿਰੂਲ ਮੱਵਾਜ਼ ਤੇ ਤਾਰੀਖ਼ ਮੁਜ਼ਫ਼ਰੀ ਵਿਚ ਸਾਫ਼ ਲਿਖਿਆ ਹੈ : ਗੁਰੂ ਗੋਬਿੰਦ ਸਿੰਘ ਜੀ ਉਪਰੰਤ ਸਿੱਖਾਂ ਦੇ ਯਕੀਨ ਅਨੁਸਾਰ ਗੁਰੂ ਨੀਯਤ ਕਰਨਾ ਅਤੇ ਮਨੁੱਖੀ ਕਰਾਮਾਤ ਮੁੱਕ ਗਈ ਹੈ ਅਤੇ ਗਰੰਥ ਜੀ ਗੁਰੂ ਦੀ ਥਾਂ ਨੀਯਤ ਹੋ ਗਏ ਹਨ।[1]

ਬਸ, ਕਿਸੇ ਪ੍ਰਕਾਰ ਦਾ ਕੋਈ ਭੁਲੇਖਾ ਤੇ ਦੁਬਿਧਾ ਕਿਸੇ ਮਨ ਵਿਚ ਨਹੀਂ ਚਾਹੀਦੀ ਕਿ ਗੁਰੂ ਬਾਲਕ ਹੈ, ਗੁਰੂ ਬਿਰਧ ਹੈ ਜਾਂ ਗੁਰੂ ਜੁਆਨ ਹੈ। ਗੁਰੂ ਜੋਤ ਹੈ। ਜੋਤ ਸਰੂਪੀ ਹਰੀ ਨੇ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਅਖਵਾਇਆ। ਗੁਰੂ ਨਾਨਕ ਜੀ ਤੋਂ ਜੋਤ ਵਿਚ ਜੋਤ ਮਿਲਾ ਕੇ ਗੁਰੂ ਅੰਗਦ ਦੇਵ ਜੀ ਤੇ ਫਿਰ ਸਭ ਗੁਰੂ ਸਾਹਿਬਾਨ ਬਣੇ।

*'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ।*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ।'*[2]

---

1. ਗ੍ਰੰਥ ਮਜ਼ਕੂਰ ਬ-ਜਾਇ ਗੁਰੂ ਮੁਕਰੱਰ ਸ਼ੁਦ।
2. ਗੁਰੂ ਗ੍ਰੰਥ ਸਾਹਿਬ, ਪੰਨਾ ੧੪੦੮

ਇਹ ਕਦੇ ਨਾ ਭੁੱਲਣਾ ਕਿ ਗੁਰੂ ਨੇ ਹੀ ਮਿਹਰ ਕਰ ਕੇ ਸ਼ਬਦ ਰੂਪੀ ਕੁੰਡਾ ਬਤੌਰ ਇਲਾਜ ਦੇ, ਸਿਰਾਂ ਉਪਰ ਧਰ ਦਿੱਤਾ ਹੈ। ਇਹ ਸ਼ਬਦ ਹੀ ਸ਼ਾਂਤੀ ਪਰਦਾਤਾ ਹੈ। ਜਿਸ ਤਰ੍ਹਾਂ ਇਕ ਵੱਡਾ ਹਾਥੀ ਛੋਟੇ ਜਿਹੇ ਕੁੰਡੇ (ਅੰਕੁਸ਼) ਨਾਲ ਕਾਬੂ ਰਹਿੰਦਾ ਹੈ ਤਿਵੇਂ ਇਹ ਭਟਕਦਾ ਮਨ ਸ਼ਬਦ ਨਾਲ ਇਕਾਗਰ ਹੋ ਨਿੱਜ ਸਰੂਪ ਵਿਚ ਚਲਾ ਜਾਂਦਾ ਹੈ।

*'ਗੁਰਿ ਅੰਕੁਸ ਸਬਦੁ ਦਾਰੂ ਸਿਰ ਧਰਿਓ*
*ਘਰ ਮੰਦਰਿ ਆਣਿ ਵਸਾਈਐ।'*

(ਬਸੰਤੁ ਮਹਲਾ ੪)[1]

ਰਾਮ ਰਾਇ ਦਿੱਲੀ ਤੋਂ ਲਾਹੌਰ ਆ ਗਏ ਸਨ ਤੇ ਉਥੇ ਮੀਆਂ ਮੀਰ ਦੇ ਡੇਰੇ ਟਿਕੇ ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਅਬਦੁੱਲਾ, ਮੀਆਂ ਮੀਰ ਦਾ ਵੱਡਾ ਚੇਲਾ ਖਿਮਾ ਲੈ ਦੇਵੇਗਾ, ਪਰ ਜਦ ਗੁਰੂ ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਸੌਂਪ ਦਿੱਤੀ ਗਈ ਤਾਂ ਰਾਮ ਰਾਇ ਕੁਝ ਦਿਨ ਤਾਂ ਗੁੰਮ ਸੁੰਮ ਹੀ ਹੋ ਗਿਆ। ਫਿਰ ਸੋਚੀਂ ਪਿਆ ਤੇ ਪਿੱਛੋਂ ਵਿਉਂਤਾਂ ਬਣਾਉਣ ਲੱਗਾ। ਵੱਡੀ ਸੋਚ ਇਹ ਸੀ ਜੋ ਉਸ ਨੇ ਆਪਣੇ ਨਿਕਟਵਰਤੀਆਂ ਨੂੰ ਕਹੀ ਕਿ ਪਿਤਾ ਗੁਰੂ ਨੇ ਪਹਿਲਾਂ ਕਿਤਨਾ ਵਡਿਆਇਆ, ਸ਼ਕਤੀਆਂ ਦਿੱਤੀਆਂ, ਥਾਪੀ ਦਿੱਤੀ, ਹੱਥ ਰੱਖਿਆ, ਮਿਹਰਾਂ ਕੀਤੀਆਂ, ਫਿਰ ਇਤਨੀ ਸਖ਼ਤੀ ਕਿਉਂ ਵਰਤੀ।

**ਸੋਚਾਂ ਸੋਚਦਾ ਰਾਮ ਰਾਇ**

'ਮੈਂ ਤਾਂ ਸਗੋਂ ਕੰਮ ਸਵਾਰਿਆ। ਸਿੱਖੀ ਦਾ ਵਿਸਥਾਰ ਕੀਤਾ। ਜੇ ਮੈਂ ਉਸ ਸਮੇਂ ਔਰੰਗਜ਼ੇਬ ਨੂੰ ਨਾ ਸਮਝਾਉਂਦਾ ਤਾਂ ਉਸ ਬੜੀ ਦੁਸ਼ਮਣੀ ਕੱਢਣੀ ਸੀ। ਕਿਤਨੇ ਹੀ ਫ਼ਕੀਰ ਉਸ ਮਾਰੇ ਹਨ। ਬਾਪ ਤੱਕ ਦਾ ਲਿਹਾਜ਼ ਨਹੀਂ ਕੀਤਾ। ਫ਼ੌਜ ਕੀਰਤਪੁਰ ਚੜ੍ਹ ਆਉਂਦੀ ਤਾਂ ਫਿਰ ਕੀ ਹੁੰਦਾ ?ਮੈਂ ਸਗੋਂ ਔਰੰਗਜ਼ੇਬ ਨੂੰ ਚੁੱਪ ਕਰਾਇਆ। ਉਸ ਦੀਆਂ ਅੱਖਾਂ ਵਿਚ ਹਰ ਸਮੇਂ ਕ੍ਰੋਧ ਤੇ ਖ਼ੂਨ ਉਤਰਿਆ ਰਹਿੰਦਾ ਹੈ। 'ਸਕੋਪ ਚਢੈ ਕਰਿ ਲੋਚਨ ਰਤਾ।' ਫ਼ੌਜਾਂ ਦਾ ਕੋਈ ਅੰਤ ਨਹੀਂ ਸੂ, ਸਭ ਉਸ ਅੱਗੇ ਸਿਰ ਨਿਵਾ ਰਹੇ ਹਨ। ਕੋਈ ਔਰੰਗਜ਼ੇਬ ਨਾਲ ਅੜ ਤੇ ਲੜ ਨਹੀਂ ਸਕਦਾ। ਉਹ ਬਹੁਤ ਹੀ ਹਠੀਲਾ ਹੈ। ਔਰੰਗਜ਼ੇਬ ਤਾਂ ਬਿਨਾਂ ਹੀ ਮਤਲਬ ਤੇ ਜ਼ਿਦਾਂ ਕੱਢਦਾ ਹੈ। 'ਧਾਰ ਰਿਹੋ ਜ਼ਿਦ ਨਾਹਕ।' ਮੈਂ ਸਾਰੇ ਵਿਘਨ ਦੂਰ ਕੀਤੇ।'

ਸਾਥੀਆਂ ਵਿਚੋਂ ਭਾਈ ਗੁਰਦਾਸ (ਭਾਈ ਬਹਿਲੋ ਜੀ ਦੇ ਪੋਤਰੇ) ਨੇ ਤਸੱਲੀ ਦਿੱਤੀ ਕਿ ਇਤਨਾ ਘਬਰਾਉਣ ਤੇ ਚਿੰਤਾ ਦੀ ਲੋੜ ਨਹੀਂ। ਇਕ ਔਰੰਗਜ਼ੇਬ ਤੁਹਾਡੇ ਪੱਖ ਤੇ ਹੈ ਦੂਜੇ ਮਸੰਦ ਵੱਲ ਦੇ ਕੀਤੇ ਜਾ ਸਕਦੇ ਹਨ ਸੋ ਦਿਲ ਢਾਹੁਣ ਨਾਲੋਂ ਵਿਉਂਤ ਬਣਾ ਕੇ ਉਪਰਾਲਾ ਕਰਨਾ ਚਾਹੀਦਾ ਹੈ।

ਰਾਮ ਰਾਇ ਦੀਆਂ ਸੋਚਾਂ ਪਈਆਂ ਦੱਸਦੀਆਂ ਹਨ ਕਿ ਉਹ ਗੁਰੂ ਜੋਤ ਦੀ ਅਥਾਹ ਸ਼ਕਤੀ ਤੋਂ ਜਾਣੂ ਨਹੀਂ ਸੀ, ਉਹ ਬਾਹਰਲੀ ਦੁਨਿਆਵੀ ਸ਼ਕਤੀ ਦੇ ਪ੍ਰਭਾਵ ਹੇਠਾਂ ਆ ਗਿਆ ਸੀ। ਗੁਰੂ ਗੱਦੀ ਨੂੰ ਵੀ ਐਸ਼ਵਰਜ ਦਾ ਸਮਾਨ ਸਮਝਦਾ ਸੀ।

---

1. ਗੁਰੂ ਗ੍ਰੰਥ ਸਾਹਿਬ, ਪੰਨਾ ੧੧੭੯।

ਕਈ ਮਸੰਦਾਂ ਨੂੰ ਉਸ ਲਾਲਚ ਦੇ ਦੂਰ ਵਰਤੀ ਇਲਾਕਿਆਂ ਵਿਚ ਭੇਜਿਆ ਕਿ ਉਹ ਸਿੱਖਾਂ ਨੂੰ ਕਹਿਣ ਕਿ ਆਤਮਕ ਤੇ ਜਗਤ ਦੀਆਂ ਸ਼ਕਤੀਆਂ ਦਾ ਮਾਲਕ ਰਾਮ ਰਾਇ ਹੈ, ਕੀਰਤਪੁਰ ਨਾਂਹ ਜਾਣ। ਰਾਮ ਰਾਇ ਪਾਸ ਹੀ ਪੁੱਜਣ। ਗੁਰੂ ਹਰਿ ਰਾਇ ਜੀ ਬੈਕੁੰਠ ਪਯਾਨੇ ਵੇਲੇ ਗੱਦੀ ਰਾਮ ਰਾਇ ਨੂੰ ਦੇ ਗਏ ਸਨ। ਇਹ ਵੀ ਕਹਿਲਾ ਭੇਜਿਆ ਕਿ ਜੋ ਨਾਂਹ ਸੁਣਨ ਉਹਨਾਂ ਨੂੰ ਭੈ ਤੇ ਜੋ ਸੁਣਨ ਉਹਨਾਂ ਨੂੰ ਲਾਲਚ ਦੇਵੋ। ਰਾਮ ਰਾਇ ਨੇ ਮੁਖੀ ਸਿੱਖਾਂ ਤੇ ਸੰਗਤਾਂ ਨੂੰ ਕੀਮਤੀ ਭੇਟਾਵਾਂ ਵੀ ਭੇਜੀਆਂ।

**ਮਸੰਦਾਂ ਨੂੰ ਖ਼ਰੀਦ ਭੇਜਣਾ**

ਮਸੰਦਾਂ ਨੇ ਵੀ ਰਾਮ ਰਾਇ ਨੂੰ ਯਕੀਨ ਦਿਵਾਇਆ ਕਿ ਉਹ ਐਸਾ ਭੜਥੂ ਪਾਊਣਗੇ ਕਿ ਸਭ ਉਸ ਪਾਸੇ ਚਲੇ ਆਊਣਗੇ। 'ਗੁਰੂ ਬਨਾਵਣ ਹਮਾਰੇ ਬਸ ਹੈ', ਇਹ ਕਈ ਮਸੰਦਾਂ ਦਾ ਤਾਂ ਤਕੀਆ ਕਲਾਮ ਸੀ। ਉਹ ਬੋਲ-ਵਿਗਾੜ ਇਹ ਵੀ ਕਹਿੰਦੇ ਸੁਣੀਂਦੇ ਸਨ ਕਿ ਆਪਣੇ ਚੋਲੇ ਦੀ ਇਕ ਬਾਂਹ ਹਿਲਾ ਕੇ ਜਿਸਨੂੰ ਚਾਹੁਣ ਹਟਾ ਕੇ ਦੂਜਾ ਬਿਠਾਲ ਸਕਦੇ ਹਨ :

**ਮਸੰਦਾਂ ਨੂੰ ਮੂੰਹ ਤੋੜਵਾਂ ਜਵਾਬ**

*'ਨਿਜ ਆਸਤੀਨ ਹਿਲਾਵਨਿ ਕਰਿ ਹੈਂ,*
*ਗੁਰ ਨਿਕਸਹਿ ਦੇਹ ਬਿਠਾਇ।'*

ਕੁਝ ਨੇ ਇਹ ਮਤਾ ਵੀ ਪਕਾਇਆ ਲਗਦਾ ਹੈ ਕਿ ਜੋ ਸਾਡੇ ਅਧੀਨ ਚਲੇਗਾ ਉਸੇ ਨੂੰ ਗੁਰੂ ਮੰਨ ਅਤੇ ਮੰਨਾਵਾਂਗੇ।

ਮਸੰਦਾਂ ਦੇ ਸਾਰੇ ਭੁਲੇਖੇ ਦੂਰ ਹੋ ਗਏ ਜਦ ਸਿੱਖਾਂ ਨੇ ਮੂੰਹ ਤੱਕ ਨਾ ਲਗਾਇਆ। ਕਈ ਥਾਂ ਉਹਨਾਂ ਕਾਰ ਭੇਟਾ ਤਾਂ ਇਕੱਠੀ ਕਰ ਲਈ ਪਰ ਜਦ ਰਾਮ ਰਾਇ ਦਾ ਨਾਂ ਲਿਆ ਤਾਂ ਸਿੱਖ ਭੜਕ ਉਠੇ।

ਸਿੱਖਾਂ ਨੇ ਮਸੰਦਾਂ ਨੂੰ ਕਿਹਾ ਕਿ ਜਿਧਰੋਂ ਆਏ ਹੋ, ਉਧਰ ਹੀ ਚਲੇ ਜਾਓ। ਭੇਟਾ ਵੀ ਅਸੀਂ ਆਪ ਪਹੁੰਚਾ ਲਵਾਂਗੇ। ਗੁਰੂ ਘਰ ਦੀ ਨਿਰਾਲੀ ਰੀਤ ਉਹ ਜਾਣਦੇ ਹਨ। ਇਥੇ ਨਿਮਰਤਾ ਨੂੰ ਹੀ ਫਲ ਲਗਦਾ ਹੈ। ਹੰਕਾਰੀ ਨੂੰ ਕਦੇ ਗੁਰੂ ਜੀ ਨੇ ਮੱਥੇ ਨਹੀਂ ਲਗਾਇਆ। ਗੁਰੂ ਅੰਗਦ ਦੇਵ ਜੀ ਨੂੰ ਹੁਕਮ ਮੰਨਣ ਕਰਕੇ, ਗੁਰੂ ਅਮਰਦਾਸ ਜੀ ਨੂੰ ਸੇਵਾ ਕਰ, ਗੁਰੂ ਰਾਮਦਾਸ ਜੀ ਨੂੰ ਲੋਕ ਕੁਲ ਲਾਜ ਤਜਿਆਂ, ਗੁਰੂ ਅਰਜਨ ਦੇਵ ਜੀ ਨੂੰ ਪੁੱਤਰ ਪੁਣੇ ਦਾ ਮਾਣ ਗਵਾਇਆਂ ਗੁਰਗੱਦੀ ਮਿਲੀ ਸੀ। ਪ੍ਰਿਥੀ ਚੰਦ ਤੇ ਮਹਾਂਦੇਵ ਨੇ ਕਿਤਨੀ ਕੋਸ਼ਿਸ਼ ਕੀਤੀ ਸੀ, ਪਰ ਸੰਗਤਾਂ ਕਰਨਹਾਰ ਗੁਰੂ ਅਰਜਨ ਦੇਵ ਜੀ ਪਿੱਛੇ ਲੱਗੀਆਂ ਸਨ। ਫਿਰ ਧੀਰ ਮਲ ਨੇ ਕਿਤਨਾ ਰੌਲਾ ਪਾਇਆ ਸੀ, ਉਸ ਦਾ ਕੀ ਬਣਿਆ ਹੈ। ਰਾਮ ਰਾਇ ਨੂੰ ਜਾ ਕੇ ਸਮਝਾਓ ਕਿ ਖਿਮਾ ਮੰਗੇ। ਸਿੱਖਾਂ ਹਰ ਥਾਂ ਇਹ ਹੀ ਉੱਤਰ ਦਿੱਤਾ ਕਿ ਉਹ ਹੀ ਗੁਰ ਦਾਤਾ ਹੈ ਜਿਸ ਨੂੰ ਗੁਰੂ ਹਰਿ ਰਾਇ ਜੀ ਥਾਪ ਗਏ ਹਨ।

ਮਸੰਦਾਂ ਦੀਆਂ ਕੁਚੀਲ ਚਾਲਾਂ ਦੀ ਸੋਅ ਮਹਾਰਾਜ ਤੱਕ ਪੁੱਜ ਰਹੀ ਸੀ। ਇਹ ਵੀ ਖ਼ਬਰਾਂ ਪੁੱਜ ਰਹੀਆਂ ਸਨ ਕਿ ਕਾਰ ਭੇਟ ਮਸੰਦ ਉਗਰਾਹ ਕੇ ਜਾਂ ਨਿੱਜ ਲਈ ਵਰਤ ਰਹੇ ਹਨ ਜਾਂ ਰਾਮ ਰਾਇ ਨੂੰ ਦੇ ਆਉਂਦੇ ਹਨ। ਕਈ ਮਸੰਦ ਤਾਂ ਧਨ ਪਾ, ਮਦ ਪੀ ਤੇ ਪਰ-ਤਨ ਗਾਮੀ ਹੋ ਗਏ ਸਨ :

**ਹੁਕਮਨਾਮਾ ਗੁਰੂ ਹਰਿਕ੍ਰਿਸ਼ਨ ਜੀ**

*'ਪਾਨ ਬਾਰਨੀ, ਪਾਰਬਧੁ ਗਤਿ।'*

ਗੁਰੂ ਹਰਿਕ੍ਰਿਸ਼ਨ ਜੀ ਨੇ ਸਮੇਂ ਨੂੰ ਸੰਭਾਲਿਆ। ਹੁਕਮਨਾਮੇ ਭੇਜੇ। ਪਾਕਪਟਨ ਦੀ ਸੰਗਤ ਦੇ ਨਾਮ ਲਿਖੇ ਹੁਕਮਨਾਮੇ ਤੋਂ ਸਪੱਸ਼ਟ ਹੈ ਕਿ ਗੁਰੂ ਮਹਾਰਾਜ ਨੇ ਪਹਿਲਾਂ ਵੀ ਹੁਕਮਨਾਮੇ ਜਾਰੀ ਕੀਤੇ ਸਨ ਕਿ ਹੁਣ ਕਾਰ ਭੇਟ ਮਸੰਦਾਂ ਹੱਥ ਨਹੀਂ ਭੇਜਣੀ ਅਤੇ ਉਨ੍ਹਾਂ ਨੂੰ ਨਹੀਂ ਦੇਣੀ। ਦੂਜੇ, ਮਸੰਦ ਮਸੰਦੀਏ ਦੀ ਸੰਗਤ ਨਹੀਂ ਕਰਨੀ। ਧਰਮਸਾਲ ਹੀ ਜਾਣਾ, ਉਥੇ ਹੀ ਸ਼ਬਦ ਸੁਣਨਾ, ਆਰਤੀ ਸੋਹਿਲਾ ਕਰਨਾ। ਤੀਸਰੇ, ਕਿਰਤੀ ਸਿੱਖ ਰਾਮ ਰਾਇ ਦੇ ਜਾਲ ਵਿਚ ਨਹੀਂ ਫਸੇ। ਗੁਰੂ ਹਰਿਕ੍ਰਿਸ਼ਨ ਜੀ ਨੇ ਐਸੀਆਂ ਸੰਗਤਾਂ ਤੇ ਖ਼ੁਸ਼ੀ ਪ੍ਰਗਟ ਕੀਤੀ।

ਫਿਰ ਇਕ ਹੋਰ ਰਹੱਸਮਈ ਝਾਤ ਇਸ ਹੁਕਮਨਾਮੇ ਵਿਚ ਦੇਖਣ ਵਾਲੀ ਇਹ ਹੈ ਕਿ ਜਿਸ **ਭਾਈ ਬੱਠੇ** ਹੱਥ ਕਾਰ ਭੇਟ ਪੁੱਜਣ ਦੀ ਸੂਚਨਾ ਪਟਨ ਸੰਗਤਿ ਨੂੰ ਦਿੱਤੀ ਹੈ, ਇਹ ਭਾਈ ਬੱਠਾ ਜੀ ਗੁਰੂ ਤੇ ਸਿੱਖ ਦੇ ਰਿਸ਼ਤੇ ਨੂੰ ਉਜਾਗਰ ਕਰਨ ਵਾਲੇ ਹਨ। ਜਿਸ ਸਿਦਕ ਨਾਲ ਉਹਨਾਂ ਗੁਰੂ ਹਰਿਕ੍ਰਿਸ਼ਨ ਜੀ ਦੀ ਸੇਵਾ ਕੀਤੀ ਉਹ ਤਾਂ ਅਠਵੇਂ ਪਾਤਸ਼ਾਹ ਦੇ ਹੁਕਮਨਾਮੇ ਤੋਂ ਜ਼ਾਹਿਰ ਹੈ, ਪਰ ਜੋ ਨੇੜਤਾ ਉਹਨਾਂ ਦੀ ਗੁਰੂ ਤੇਗ਼ ਬਹਾਦਰ ਜੀ ਪਾਸ ਸੀ, ਜੋ ਪਿਆਰ ਉਹਨਾਂ ਨੌਵੇਂ ਪਾਤਸ਼ਾਹ ਕੋਲੋਂ ਪਾਇਆ, ਜੋ ਰਿਸ਼ਤਾ ਬਣਿਆ ਅਤੇ ਜੋ ਇਤਬਾਰ ਲਿਆ ਇਸ ਦੀ ਵਿਆਖਿਆ ਗੁਰੂ ਤੇਗ਼ ਬਹਾਦਰ ਜੀ ਦੇ ਹੱਥੀਂ ਲਿਖੇ ਹੁਕਮਨਾਮਿਆਂ ਤੋਂ ਮਿਲਦੀ ਹੈ। ਇਕ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਲਿਖਿਆ ਸੀ : ਜੁ ਭਾਈ ਬਠੇ ਨਾਲ ਆਵੇਗਾ ਨਿਹਾਲ ਹੋਵੇਗਾ।

ਦੂਜੇ ਹੁਕਮਨਾਮੇ ਵਿਚ ਭਾਈ ਬੱਠਾ ਜੀ ਨੂੰ ਲਿਖਿਆ :

*ਭਾਈ ਬਠਾ ਤਾਂ ਸ੍ਰੀ ਗੁਰੂ ਜੀ ਕਾ ਪੁਤ ਅਸਹਿ।*
*ਸਰਬਤ ਸੰਗਤਿ ਲੈ ਕੇ*
*ਹਜੂਰ ਦਰਸਨਿ ਆਵਣਾ।*
*ਭਾਈ ਬੱਠਾ ਆਖੇ ਸੋ*
*ਸੂਬਤਿ ਸੰਗਤਿ ਮੰਨਣਾ।*

ਤੀਜੇ ਵਿਚ ਪਾਕ ਪਟਣ ਦੀ ਸੰਗਤਿ ਨੂੰ ਲਿਖਿਆ :

*'ਭਾਈ ਬਠਾ ਸ੍ਰੀ ਗੁਰੂ ਜੀ ਕਾ ਪੁਤ ਹੈ,*
*ਜੋ ਆਖੇ ਸੋ ਸੰਗਤਿ ਮੰਨਣਾ।'*

ਇਤਨਾ ਵਿਸ਼ਵਾਸ ਤੇ ਮਾਣ ਸਿੱਖ ਤੇ ਰੱਖਣ ਦੀ ਲੀਹ ਗੁਰੂ ਹਰਿਕ੍ਰਿਸ਼ਨ ਜੀ ਨੇ ਪਾ ਦਿੱਤੀ ਸੀ। ਮਸੰਦਾਂ ਦੇ ਚੁੰਗਲ ਵਿਚੋਂ ਕੱਢਣ ਦਾ ਪਹਿਲਾ ਸਫਲ ਜਤਨ ਗੁਰੂ

ਹਰਿਕ੍ਰਿਸ਼ਨ ਜੀ ਨੇ ਹੀ ਕੀਤਾ। ਗੁਰੂ ਦੋਖੀਆਂ ਤੇ ਧਰੋਹੀਆਂ 'ਤੇ ਇਹ ਪਹਿਲੀ ਭਰਪੂਰ ਸੱਟ ਸੀ।

ਗੁਰੂ ਹਰਿਕ੍ਰਿਸ਼ਨ ਜੀ ਦੇ ਲਿਖੇ ਹੁਕਮਨਾਮੇ ਦਾ ਸਹੀ ਸਰੂਪ ਇਹ ਹੈ :

*੧ਓ ਸਤਿਗੁਰੂ*

ਸ੍ਰੀ ਗੁਰੂ ਹਰਿ ਕਿਸਨ ਜੀਉ ਕੀ ਆਗਿਆ ਹੈ :

*ਭਾਈ ਅਣੀ ਰਾਇ ਭਾਈ ਜਸ,*
*ਭਾਈ ਰੰਗਾ, ਭਾਈ ਹਜ਼ੂਰੀ,*
*ਭਾਈ ਨਿਹਚਲ ਸਰਬਤਿ ਸੰਗਤਿ ਪਟਣ ਦੀ*
*ਤੁਸਾਂ ਭੇਟ ਭਾਈ ਬਠੇ ਹਥਿ ਭੇਜੀ ਸੀ*
*ਸੋ ਪਹੁਤੀ*
*ਹਜ਼ੂਰ ਮੁਜਰਾ ਹੋਆ*[1]
*ਸ੍ਰੀ ਗੁਰੂ ਜੀਉ ਦੀ ਖ਼ੁਸ਼ੀ ਹੋਈ*
*ਨਿਹਾਲ ਹੋਏ*
*ਗੁਰੂ ਸੰਗਤਿ ਦੀ ਬਾਹੁੜੀ ਕਰੈਗਾ*
*ਸੰਗਤਿ ਦਾ ਗੁਰੂ ਰੁਜਗਾਰ ਕਰੈਗਾ*
*ਸਭ ਮਨੋਰਥ ਪੂਰੇ ਹੋਣਗੇ*
*ਭੇਜਦੇ ਰਹਿਣਾ ਭੇਟ*
*ਸੰਗਤ ਧਰਮਸਾਲ ਆਵਦੇ ਰਹਣਾ*
*ਆਰਤੀ ਸੋਹਲਾ ਕਰਣਾ।*
*ਸ੍ਰੀ ਗੁਰੂ ਜੀ ਦੀ ਖਰੀ ਖ਼ੁਸ਼ੀ ਹੈ*
*ਗੁਰੂ ਸੰਗਤਿ ਦੀ ਬਾਹੁੜੀ ਕਰੈਗਾ*
*ਤੁਸਾਂ ਉਪਰਿ ਖ਼ੁਸ਼ੀ ਹੈ।*[2]

**ਰਾਮ ਰਾਇ ਔਰੰਗਜ਼ੇਬ ਦੀ ਸ਼ਰਨ ਤੱਕੀ**

ਜਦ ਮਸੰਦਾਂ, ਜ਼ਰ ਖ਼ਰੀਦਾਂ ਤੇ ਹੋਰਨਾਂ ਨੇ ਰਾਮ ਰਾਇ ਜੀ ਨੂੰ ਸੂਚਨਾਵਾਂ ਦਿੱਤੀਆਂ ਕਿ ਨਾਂਹ ਕੋਈ ਮੱਥੇ ਲਗਾਂਦਾ ਹੈ ਅਤੇ ਨਾਂਹ ਭੇਜੇ ਕੀਮਤੀ ਸਿਰੋਪਾ ਕੋਈ ਸਿੱਖ ਸਵੀਕਾਰ ਕਰਦਾ ਹੈ, ਸਗੋਂ ਸਾਰੇ ਇਹ ਹੀ ਕਹਿੰਦੇ ਹਨ ਕਿ ਰਾਮ ਰਾਇ ਨੂੰ ਕਹਿ ਦਿਉ ਕਿ ਉਨ੍ਹਾਂ ਨੂੰ ਗੁਰੂ ਹਰਿਕ੍ਰਿਸ਼ਨ ਜੀ ਦੇ ਭੇਜੇ ਹੋਏ ਬਖ਼ਸ਼ਸ਼ ਰੂਪੀ ਬਚਨ ਹੀ ਪਾਰ ਲਗਾਉਣਗੇ, ਗੁਰੂ ਨਿੰਦਕ ਦਾ ਭੇਜਿਆ ਹੋਇਆ ਰੇਸ਼ਮੀ ਸਿਰੋਪਾ ਪਹਿਨਣ ਨਾਲ ਉਨ੍ਹਾਂ ਦੀ ਪਤ ਵੀ ਚਲੀ ਜਾਏਗੀ।

*'ਸਾਕਤ ਸਿਰਪਾਉ ਰੇਸ਼ਮੀ ਪਹਿਰਤ ਪਤਿ ਖੋਈ।'*

---

1. ਗੁਰ ਪਾਤਸ਼ਾਹ ਨੂੰ ਭੇਜਿਆ ਪ੍ਰਣਾਮ ਪੁੱਜਾ।
2. ਇਹ ਹੁਕਮਨਾਮਾ ਸਿੱਖ ਰੈਫਰੰਸ ਲਾਇਬਰੇਰੀ ਸ੍ਰੀ ਅੰਮ੍ਰਿਤਸਰ ਸੁਰੱਖਿਅਤ ਪਿਆ ਸੀ। ਜੂਨ ੧੯੮੪ ਦੇ 'ਬਲਯੂ ਸਟਾਰ ਐਗਰੈਸ਼ਨ' ਵੇਲੇ ਹੋਰ ਕੀਮਤੀ ਹੱਥ-ਖਰੜਿਆਂ ਤੇ ਪੁਸਤਕਾਂ ਸਮੇਤ ਇਹ ਵੀ ਜਲ ਕੇ ਰਾਖ ਹੋ ਗਿਆ।

ਤਾਂ ਰਾਮ ਰਾਇ ਨੇ ਔਰੰਗਜ਼ੇਬ ਦੀ ਸ਼ਰਨ ਲੈਣ ਦੀ ਸੋਚੀ ਅਤੇ ਆਪਣੀ ਵੱਲ ਦੇ ਮਸੰਦਾਂ ਨੂੰ ਕਿਹਾ ਕਿ ਮੁਸਲਮਾਨਾਂ ਵਿਚ ਪ੍ਰਚਾਰ ਕਰੋ ਕਿ ਰਾਮ ਰਾਇ ਨੂੰ ਇਸ ਗੱਲ ਦੀ ਸਜ਼ਾ ਗੁਰੂ ਹਰਿ ਰਾਇ ਨੇ ਦਿੱਤੀ ਹੈ ਕਿ ਉਨ੍ਹਾਂ ਮੁਸਲਮਾਨਾਂ ਦਾ ਪੱਖ ਪੂਰਿਆ ਹੈ ਅਤੇ ਕੀਰਤਪੁਰ ਬੈਠੇ ਗੁਰੂ ਹਰਿਕ੍ਰਿਸ਼ਨ ਜੀ ਤੇ ਉਨ੍ਹਾਂ ਦਾ ਪੰਥ ਇਸਲਾਮੀ ਸ਼ਰਹ ਨੂੰ ਨਿੰਦ ਰਹਿਆ ਹੈ। ਜਦ ਬਾਦਸ਼ਾਹ, ਮੁਸਲਮਾਨ ਤੇ ਮਸੰਦ ਵੈਰੀ ਹੋ ਜਾਣਗੇ ਤਾਂ ਗੁਰਾਂ ਦਾ ਕੀਰਤਪੁਰ ਰਹਿਣਾ ਮੁਸ਼ਕਿਲ ਹੋ ਜਾਏਗਾ। ਸੰਗਤਾਂ ਵਿਆਕੁਲ ਹੋ ਕੇ ਉਸ ਦੀ ਸ਼ਰਨ ਤੱਕਣਗੀਆਂ। ਕੁਝ ਨੇ ਸਮਝਾਇਆ ਵੀ ਕਿ ਜੇ ਕੀਰਤਪੁਰ ਦਾ ਧੁਰਾ ਹਿੱਲ ਗਿਆ ਤਾਂ ਸਭ ਨੂੰ ਹਾਨੀ ਤਾਂ ਹੋਵੇਗੀ ਪਰ ਇਹ ਯਾਦ ਰੱਖ ਸਿੱਖ ਫਿਰ ਵੀ ਤੇਰੇ ਵੱਸ ਨਹੀਂ ਹੋਣਗੇ। ਦੂਜੇ ਰਾਜਨੀਤੀ ਦੀ ਇਹ ਗੱਲ ਵੀ ਨਾ ਭੁੱਲ ਕਿ ਹਾਥੀ ਦੀ ਸੁੰਡ ਵਿਚ ਜੇ ਪਹਿਲਾਂ ਹਥਿਆਰ ਪਕੜਾ ਦਿੱਤਾ ਤੇ ਫਿਰ ਜੇ ਉਸ ਕੋਲੋਂ ਕੋਈ ਖੋਹਣਾ ਚਾਹੇ ਤਾਂ ਖੋਹ ਨਹੀਂ ਸਕੇਗਾ।[1] ਨੀਵੀਆਂ ਗੱਲਾਂ ਵਿਚ ਨਾ ਪੈ। ਰਾਮ ਰਾਇ ਨੇ ਉਥੇ ਹੰਕਾਰ ਤੇ ਕ੍ਰੋਧ ਵਿਚ ਕਿਹਾ ਕਿ ਕਹਿੰਦੇ ਤੁਸੀਂ ਠੀਕ ਹੋ ਪਰ ਮੇਰੀ ਜਲਨ ਤੁਸੀਂ ਨਹੀਂ ਜਾਣਦੇ। ਗੁਰੂ ਹਰਿਕ੍ਰਿਸ਼ਨ ਜੀ ਨਿਸ਼ਚਿਤ ਟਿਕੇ ਹੋਏ ਹਨ, ਬੇਪ੍ਰਵਾਹੀ ਵਿਚ ਵਿਚਰਦੇ ਹਨ। ਮੇਰਾ ਜੀਊਣਾ ਕਾਹਦਾ।[2] ਔਰੰਗਜ਼ੇਬ 'ਤੇ ਇਹ ਜ਼ੋਰ ਲਗਾਵਾਂਗਾ ਕਿ ਉਨ੍ਹਾਂ ਨੂੰ ਦਿੱਲੀ ਬੁਲਾਵੇ। ਕਰਾਮਾਤਾਂ ਦਿਖਲਾਉਣ। ਜਦ ਉਹ ਵੀ ਕਰਾਮਾਤਾਂ ਦਿਖਾਉਣਗੇ ਤਾਂ ਸਾਰੇ ਦੇਖ ਲੈਣਗੇ ਕਿ ਉਨ੍ਹਾਂ ਵਿਚ ਤੇ ਮੇਰੇ ਵਿਚ ਕੋਈ ਫ਼ਰਕ ਨਹੀਂ। ਔਰੰਗਜ਼ੇਬ ਦਾ ਰੁਹਬ ਵੀ ਇਤਨਾ ਹੈ ਕਿ ਉਨ੍ਹਾਂ 'ਤੇ ਪ੍ਰਭਾਵ ਪੈ ਹੀ ਜਾਏਗਾ।

ਬੜਾ ਭੁਲਦਾ ਸੀ ਰਾਮ ਰਾਇ। ਗੁਰੂ ਜੋਤ ਦੀ ਅਮਰ ਸ਼ਕਤੀ ਦਾ ਉਸ ਨੂੰ ਗਿਆਨ ਨਹੀਂ ਸੀ। ਭੱਟਾਂ ਨੇ ਇਕ ਥਾਵੇਂ[3] ਗੁਰੂ ਅੰਗਦ ਦੇਵ ਜੀ ਨੂੰ ਸ਼ਾਇਦ ਇਸੇ ਲਈ ਭਾਈ ਫੇਰੂ ਜੀ ਦਾ ਸ਼ੇਰ **'ਫਿਰਨ ਸ਼ੀਹ'** ਲਿਖਿਆ ਸੀ। ਜਿਸ ਜੋਤ ਅੱਗੇ ਬਾਬਰ, ਹਿਮਾਯੂੰ, ਅਕਬਰ, ਜਹਾਂਗੀਰ ਤੇ ਸ਼ਾਹਜਹਾਨ ਝੁਕੇ ਸਨ, ਇਹ ਔਰੰਗਜ਼ੇਬ ਕੌਣ ਵਿਚਾਰਾ ਸੀ।

**ਔਰੰਗਜ਼ੇਬ ਪਾਸ ਰਾਮ ਰਾਇ ਦੀ ਅਰਜ਼ੋਈ**

ਔਰੰਗਜ਼ੇਬ ਪਾਸ ਜੋ ਅਰਜ਼ੀ ਰਾਮ ਰਾਇ ਨੇ ਪਾਈ, ਉਸ ਵਿਚ ਬਹੁਤ ਕਰਕੇ ਇਹ ਗੱਲ ਹੀ ਆਖੀ ਸੀ ਕਿ 'ਉਸ ਦੇ ਮੇਲ ਨੂੰ, ਜੋ ਵਧਦਾ ਹੀ ਗਿਆ ਹੈ, ਪਿਤਾ ਜੀ ਨਹੀਂ ਚਾਹੁੰਦੇ ਸਨ। ਉਨ੍ਹਾਂ ਨੂੰ ਇਹ ਵੀ ਨਹੀਂ ਭਾਇਆ ਸੀ ਕਿ ਬਾਰ-ਬਾਰ ਨਾ ਹੋਣ ਵਾਲੀਆਂ ਗੱਲਾਂ ਕਿਉਂ ਦਿਖਾ

---

1. ਜਥਾ ਮਤੰਗ ਬਲੀ ਕੀ ਸੁੰਡਾ।
ਦੇ ਪਕਰਾਇ ਪ੍ਰਥਮ ਤਿਹੁ ਡੰਡਾ।
ਪੁਨਹਿ ਮੁਚਵਨਿ ਚਾਹੇ ਕੋਈ।
ਕਿਮ ਛੂਟਹਿ ਗਹਿ ਲੈਨਸਿ ਜੋਹੀ। ੩੪। (ਰਾਸ, ਅੰਸ ੩੦)
2. ਤੋ ਮੇਰੋ ਨਿਸਫਲ ਬਲ ਅਹੈ।
ਜੇ ਨਿਸਚਿੰਤ ਅਨੁਜ ਮਮ ਰਹੈ। ੪੦। (ਰਾਸ ੧੦, ਅੰਸ ੩੦)
3. ਸਵੱਈਏ ਮਹਲੇ ਦੂਜੇ ਕੇ, ਪੰਨਾ ੧੩੯੧

ਰਹਿਆ ਹੈ। ਤੁਹਾਡੇ ਨਾਲ ਬਣੀ ਉਨ੍ਹਾਂ ਨੂੰ ਨਹੀਂ ਭਾਹੀ। 'ਸ਼ਾਹ ਸਾਥ ਜੇ ਅਸ ਰਾਖਾਂ' ਇਹ ਹੁਕਮ ਕਰ ਗਏ ਹਨ ਕਿ ਬੇਟਾ (ਭਾਵ ਰਾਮ ਰਾਇ) ਸ਼ਾਹ ਅਧੀਨ ਹੋ ਗਿਆ ਹੈ। ਉਹ ਜਿਵੇਂ ਕਹਿੰਦਾ ਹੈ, ਇਹ ਉਂਝ ਹੀ ਕਰ ਰਹਿਆ ਹੈ, ਸ਼ਾਹ ਪਾਸ ਹੀ ਰਹੇ, ਇਸ ਤਰਫ਼ ਨਾ ਆਏ।

*'ਸ਼ਾਹ ਸਮੀਪੀ ਰਹੁ ਸਦੀਵਾ।*
*ਉਤਿ ਬਸਿ, ਆਇ ਨ ਇਤ ਕੀ ਸੀਵਾ।'*

ਗੁਰੂ ਹਰਿਕ੍ਰਿਸ਼ਨ ਜੀ ਉਹ ਹੀ ਰੀਤ ਪ੍ਰੀਤ ਨਾਲ ਚਲਾ ਰਹੇ ਹਨ। ਕਿਸੇ ਕੋਲੋਂ ਡਰਦੇ ਨਹੀਂ। ਨਿਰਭੈ ਹਨ। 'ਅਭੀਰਾ' ਹਨ। ਸੰਗਤਾਂ ਉਸੇ ਤਰ੍ਹਾਂ ਹੀ ਆਦਰ ਕਰਦੀਆਂ ਹਨ ਅਤੇ ਸ਼ਰਧਾ ਪ੍ਰਗਟ ਕਰ ਰਹੀਆਂ ਹਨ। ਮਸੰਦ ਵੀ ਇਲਾਕਿਆਂ ਵਿਚ ਭੇਜ ਚੁੱਕਾ ਹਾਂ, ਮਸੰਦਾਂ ਨੂੰ ਵੀ ਮੂੰਹ ਤੋੜਵੇਂ ਜੁਆਬ ਮਿਲ ਰਹੇ ਹਨ। ਗੁਰੂ ਨੇ ਹੁਕਮਨਾਮੇ ਵੀ ਕੱਢ ਦਿੱਤੇ ਹਨ।'

ਸ਼ਾਹ ਨੂੰ ਚੁੱਕਦੇ ਇਹ ਵੀ ਕਹਿਆ ਕਿ ਗੁਰੂ ਪਿਤਾ ਜਾਂਦੀ ਵਾਰੀ ਇਹ ਹੁਕਮ ਵੀ ਕਰ ਗਏ ਸਨ ਕਿ ਸ਼ਾਹ ਨੂੰ ਕਦੇ ਨਾਂਹ ਮਿਲਣਾ ਭਾਵੇਂ ਕੁਝ ਹੋ ਜਾਏ।

*'ਦਿਲੀ ਪਤਿ ਸੋਂ ਮਿਲੋ ਨ ਜਾਇ।*
*ਨਹ ਦਰਸਹੁ, ਨਹਿ ਨਿਜ ਦਰਸਾਇ।'*

ਕਿਤਨਾ ਕੋਈ ਆਖੇ ਜ਼ੋਰ ਲਗਾਵੇ, ਕਰਾਮਾਤ ਵੀ ਨਹੀਂ ਦਿਖਾਉਣੀ। ਧੀਰਜ ਹੀ ਰੱਖਣਾ।

*'ਧੀਰਜ ਧਰਹੁ ਧਰਾ ਸਮਤਾਇ।'*

ਇਹ ਬਾਦਸ਼ਾਹ ਦੀ ਸਿੱਧੀ ਨਿਰਾਦਰੀ ਹੈ। ਇਕ ਗੁਰੂ ਹਰਿਕ੍ਰਿਸ਼ਨ ਨੇ ਹੱਕ ਖੋਹ ਲਿਆ, ਦੂਜੇ ਥਾਂ ਥਾਂ ਨਿਰਾਦਰ ਕਰ ਰਹੇ ਹਨ। ਮੇਰੇ ਹੱਕ ਖੋਹਣ ਦਾ ਵੱਡਾ ਕਾਰਨ 'ਸ਼ਾਹ ਮੇਲ' ਹੈ।

ਔਰੰਗਜ਼ੇਬ ਨੇ ਸਭ ਗੱਲਾਂ ਪੜ੍ਹ ਤੇ ਫਿਰ ਸੁਣ ਕੇ ਕਿਹਾ ਕਿ ਉਹ ਕੁਝ ਨਹੀਂ ਕਰ ਸਕਦਾ। ਸਿੱਖਾਂ ਨੇ ਕਿਸੇ ਦਾ ਕਰਜ਼ਾ ਨਹੀਂ ਦੇਣਾ, ਇਹ ਉਨ੍ਹਾਂ ਦੇ ਸ਼ਰਧਾ ਕੀ ਬਾਤ ਹੈ।

*'ਕਰਜ਼ੀ ਨ ਸਿਖ ਦੇਂਹ ਮਰਜ਼ੀ ਕੀ ਬਾਤ ਹੈ।'*

'ਜੋ ਮੇਰੇ ਮੇਲ ਕਾਰਨ ਦੁਨਿਆਵੀ ਪਦਾਰਥਾਂ, ਜਗੀਰਾਂ ਜਾਂ ਹੋਰ ਖ਼ਰਚ ਦੀ ਘਾਟ ਪਈ ਹੈ, ਇਹ ਜਗੀਰ ਲਗਵਾ ਕੇ ਦੂਰ ਕਰ ਦਿੰਦਾ ਹਾਂ।' ਔਰੰਗਜ਼ੇਬ ਨੇ ਜਗੀਰ ਲਗਾ ਵੀ ਦਿੱਤੀ ਅਤੇ ਡੇਹਰਾਦੂਨ ਦੇ ਤਿੰਨ ਗਿਰਾਂ ਖੁਰਬੜਾ ਆਦਿ ਨਾਂ ਲਗਾ ਦਿੱਤੇ। ਉਥੇ ਹੀ ਡੇਹਰਾਦੂਨ ਉਸ ਨੇ ਵਸਾਇਆ। ਪਹਾੜੀ ਇਲਾਕੇ ਵਿਖੇ ਔਰੰਗਜ਼ੇਬ ਦਾ ਜਗੀਰ ਦੇਣ ਦਾ ਕਾਰਨ ਇਹ ਵੀ ਸੀ ਕਿ ਗੁਰੂ ਜੀ ਦੀ ਵਧਦੀ ਵਡਿਆਈ ਨੂੰ ਰੋਕਿਆ ਜਾਏ। ਸਾਰੇ ਹੀ ਪਹਾੜੀ ਰਾਜੇ ਗੁਰੂ ਜੀ ਦੀ ਸ਼ਰਨ ਸਨ।

ਜਗੀਰਾਂ ਲੈ ਕੇ ਵੀ ਰਾਮ ਰਾਇ ਇਹ ਹੀ ਆਖੇ ਕਿ ਗੁਰੂ ਹਰਿਕ੍ਰਿਸ਼ਨ ਜੀ ਹਰ ਥਾਂ ਇਸ ਮੇਲ ਨੂੰ ਦੋਖ ਵਾਲਾ ਕਹਿ ਕੇ ਨਿੰਦ ਰਹੇ ਹਨ। ਪੰਜਾਬ ਵਿਚ ਇਕ ਬਗ਼ਾਵਤ

ਜਹੀ ਉਠ ਰਹੀ ਹੈ। ਇਸ ਵਿਚਾਰ ਨੂੰ ਵਧਣ ਤੋਂ ਰੋਕਿਆ ਜਾਣਾ ਜ਼ਰੂਰੀ ਹੈ :

*'ਮੇਲ ਸਦੋਸ਼ ਉਚਾਰ ਤੁਮਾਰੋ।*
*ਅਪਜਸ ਸਭ ਸਹਿ ਬਹੁ ਬਿਧ ਤਾਰੋ।'*

ਇਹ ਬਰਦਾਸ਼ਤ ਤੋਂ ਬਾਹਰ ਹੈ ਕਿ ਸਿੱਖ ਸਾਨੂੰ ਤੁੱਛ ਤੇ ਲਘੂਤਾਈ ਕਹਿੰਦੇ ਹਨ।

ਫਿਰ ਗੁਰੂ ਜੀ ਵਿਚ ਕਰਾਮਾਤਾਂ ਹੀ ਕਰਾਮਾਤਾਂ ਹਨ। ਕਰਾਮਾਤਾਂ ਦੇ ਉਹ ਭੰਡਾਰ ਹਨ। ਇਕ ਵਾਰੀ ਦਿੱਲੀ ਜ਼ਰੂਰ ਬੁਲਾਓ। ਰਾਮ ਰਾਇ ਦਾ ਮਨੋਰਥ ਇਹ ਸੀ ਕਿ ਦਿੱਲੀ ਆ ਕੇ ਜਦ ਔਰੰਗਜ਼ੇਬ ਨੂੰ ਮਿਲਣਗੇ ਤਾਂ ਜਗਤ ਵਿਚ ਇਹ ਪ੍ਰਚਾਰ ਕਰ ਦੇਵਾਂਗਾ ਕਿ ਗੁਰੂ ਪਿਤਾ ਦਾ ਹੁਕਮ ਟਾਲਿਆ ਹੈ। ਉਹ ਕਹਿ ਗਏ ਸਨ ਮਿਲਣਾ ਨਹੀਂ, ਇਹ ਮਿਲੇ ਹਨ ਅਤੇ ਕਰਾਮਾਤਾਂ ਵੀ ਦਿਖਾਈਆਂ ਹਨ। ਔਰੰਗਜ਼ੇਬ ਨੂੰ ਕਰਾਮਾਤਾਂ ਦੇਖਣ ਦਾ ਸਦਾ ਚਾਅ ਰਹਿੰਦਾ ਸੀ। ਉਹ ਫ਼ਕੀਰ, ਵਲੀ ਔਲੀਆ ਉਸ ਨੂੰ ਹੀ ਗਿਣਦਾ ਸੀ ਜੋ ਕਰਾਮਾਤ ਦਿਖਾਏ। ਦਿੱਲੀ ਦੇ ਬਾਰਾਂ ਸੱਯਦਾਂ ਨੂੰ ਤਿੰਨ ਦਿਨ ਬੰਦੀ ਵਿਚ ਇਸੇ ਲਈ ਪਾਈ ਰੱਖਿਆ ਕਿ ਉਹ ਕਰਾਮਾਤ ਦਿਖਾਉਣ। ਜਦ ਉਹ ਨਾਂਹ ਦਿਖਾਲ ਸਕੇ ਤਾਂ ਦੋ ਕੋਲੋਂ ਮੁਆਫ਼ੀ ਮੰਗਵਾਈ ਤੇ ਹੋਰਨਾਂ ਨੂੰ ਜ਼ਲੀਲ ਕੀਤਾ ਤੇ ਦੇਸ਼ ਬਦਰ ਕਰ ਦਿੱਤਾ ਤੇ ਕਈਆਂ ਨੂੰ ਬਾਜ਼ਾਰ ਵਿਚ ਖੜ੍ਹਾ ਕਰ ਕੋੜਿਆਂ ਦੀ ਸਜ਼ਾ ਵੀ ਦਿੱਤੀ। ਇਕ ਅੰਦਾਜ਼ੇ ਮੁਤਾਬਕ[1] ਉਸ ਸਮੇਂ ੮ ਲੱਖ ਤਾਂ ਮੁਸਲਮਾਨ ਫ਼ਕੀਰ ਹੀ ਥਾਂ-ਥਾਂ ਭੌਂ ਰਹੇ ਸਨ ਤੇ ਸਾਧੂ ਤੇ ਸਾਧ ਭੇਖਾਂ ਦੇ ਤਕਰੀਬਨ ਬਾਰਾਂ ਲੱਖ ਰਮਤੇ ਵਿਚਰ ਰਹੇ ਸਨ। ਗਨੇਸ਼ ਦਾਸ ਵਡੇਰਾ[2] ਦੇ ਲਿਖੇ ਅਨੁਸਾਰ ਔਰੰਗਜ਼ੇਬ ਨੇ ਫ਼ਕੀਰਾਂ ਦੀ ਪਰਖ ਹੀ ਕਰਾਮਾਤ ਦਿਖਾਉਣਾ ਰੱਖੀ ਹੋਈ ਸੀ। ਵਡੇਰਾ ਦੇ ਠੀਕ ਸ਼ਬਦ ਹਨ :

*ਬ ਮੁਕਤਜ਼ਾਇ ਤੁਅਸਬ-ਇ ਮਜ਼ਹਬ*
*ਬ ਅਹਿਜ਼ਾਰ-ਇ-ਅਕਸਰ ਫ਼ੁਕਰਾ*
*ਵ ਇਸਤਕਸ਼ਾਫ-ਇ-ਕਰਾਮਾਤਿ ਔਲਿਆ*
*ਹੁਕਮ ਫ਼ਰਮੂਦ।*

ਰਾਮ ਰਾਇ ਨਾਲ ਔਰੰਗਜ਼ੇਬ ਨੇ ਇਸ ਕਾਰਨ ਮੇਲ ਕਰ ਲਿਆ ਕਿ ਉਹ 'ਕਰਾਮਾਤੀ' ਹੈ। ਗੁਰੂ ਹਰਿਕ੍ਰਿਸ਼ਨ ਜੀ ਦੇ ਔਰੰਗਜ਼ੇਬ ਤਰਲੇ ਲੈਂਦਾ ਰਹਿਆ ਅਤੇ ਗੁਰੂ ਤੇਗ਼ ਬਹਾਦਰ ਜੀ ਨੂੰ ਵੀ ਇਹ ਹੀ ਕਿਹਾ ਸੀ :

*ਤੀਨ ਬਾਤ ਨਿਰਣੈ ਕਰ ਲੀਜੈ।*
*ਲਖੋ ਭਲੀ ਸੋ ਧਾਰਨ ਕੀਜੈ।*
*ਸ਼ਰਹ ਚਲਹੁ ਕਲਮੇ ਕੋ ਪਢਿ ਮੁੱਖ।*
*ਦੇਹ ਸ਼ਾਹ, ਭੋਗਹੁ ਸਭਿ ਬਿਧਿ ਸੁਖ।*
***ਜੇ ਹਠ ਕਰਹੁ ਨ ਮਾਨਹੁ ਏਹੋ।***
***ਕਰਾਮਾਤ ਕਾਮਲ ਹੋਇ ਦੇਹੋ।***

---

1. ਟੈਵਰਨਿਯਰ ਟ੍ਰੈਵੈਲਜ਼, ਹਿੱਸਾ ਪਹਿਲਾ, ਪੰਨਾ ੩੯੩।
2. ਚਾਰ ਬਾਗ਼-ਇ-ਪੰਜਾਬ ਪੰਨਾ ੧੧੦ (ਛਾਪਾ ਫ਼ਾਰਸੀ ਖ਼ਾਲਸਾ ਕਾਲਜ, ਅੰਮ੍ਰਿਤਸਰ)।

ਉਸ ਵੇਲੇ ਵੀ ਔਰੰਗਜ਼ੇਬ ਨੇ ਇਹ ਹੀ ਕਹਿਆ ਸੀ ਕਿ :

*'ਰਾਮ ਰਾਇ ਜਿਮ ਤੁਮਰੋ ਪੋਤਾ।*
*ਸਦਾ ਸ਼ਾਹ ਅਨੁਸਾਰੀ ਹੋਤਾ।*
*ਜੇ ਇਹ ਦੇਨਹੁੰ ਨਾਹਿਨ ਮਾਨਹੁ।*
*ਆਪਣੇ ਪ੍ਰਾਣ ਹਾਨ ਕਰ ਹਾਨਹੁ।'*

ਗਨੇਸ਼ ਦਾਸ ਦੇ ਸ਼ਬਦਾਂ ਵਿਚ ਔਰੰਗਜ਼ੇਬ ਨੇ ਲੱਖ ਜਤਨ ਕੀਤੇ ਕਿ ਗੁਰੂ ਤੇਗ਼ ਬਹਾਦਰ ਕਰਾਮਾਤ ਦਿਖਾਉਣ ਪਰ ਸਾਬਰ ਧੀਰਜ ਦੀ ਮੂਰਤ ਗੁਰੂ ਨੇ ਇਲਾਹੀ ਭੇਦ 'ਸਿਰਰ' ਨਾ ਦਿੱਤਾ।

*'ਹਰ ਚੰਦ ਜਹਿਤ-ਇ-ਕਸ਼ਫ-ਇ-ਕਰਾਮਾਤ*
*ਦਰਖ਼ਾਸਤ ਕਰਦੰਦ।*
*ਗੁਰੂ-ਇ-ਸਾਬਰ ਸਿਰਰ-ਇ-ਇਲਾਹੀ*
*ਜ਼ਾਹਿਰ ਨ ਕਰਦ।'*[1]

ਰਾਮ ਰਾਇ ਦੀਆਂ ਅਰਜ਼ੋਈਆਂ ਸੁਣ ਕੇ ਉਸ ਸਮੇਂ ਔਰੰਗਜ਼ੇਬ ਨੇ ਇਤਨਾ ਹੀ ਕਿਹਾ ਕਿ ਸਮਾਂ ਆਉਣ ਤੇ ਬੇਨਤੀ ਕਰ ਕੇ ਸੱਦਾਂਗਾ :

*ਬਿਨੈ ਬਖਾਨ ਬੁਲਾਵਨ ਕਰਨੇ*

ਰਾਮ ਰਾਇ ਵੀ ਨਵੀਂ ਮਿਲੀ ਜਗੀਰ ਦੇ ਕਬਜ਼ੇ 'ਤੇ ਡੇਰਾ ਪਾਉਣ ਤੇ ਵਸਾਉਣ ਲਈ 'ਡੇਰਾਦੂਨ' ਚਲਾ ਗਿਆ।



1. ਪੰਨਾ ੧੧੦, ਚਾਰ ਬਾਗ਼-ਇ-ਪੰਜਾਬ (ਪ੍ਰਕਾਸ਼ਕ ਖ਼ਾਲਸਾ ਕਾਲਜ, ਅੰਮ੍ਰਿਤਸਰ)।

# 5

# ਕਉਤਕ ਤੇ ਕਰਮ

ਅਠਵੇਂ ਪਾਤਸ਼ਾਹ ਦੇ ਦਰਬਾਰ ਦੀ ਦੱਖ ਤੇ ਛਬਿ ਬਾਰੇ ਸਿੱਖ ਇਤਿਹਾਸਕਾਰਾਂ ਉਚੇਚ ਕਰ ਕੇ ਲਿਖਿਆ ਹੈ। ਇੰਝ ਲਗਦਾ ਹੈ ਕਿ ਇਹ ਸਮੇਂ ਦੇ ਸ਼ਾਹਾਂ, ਰਾਜਿਆਂ ਨੂੰ ਉੱਤਰ ਵਜੋਂ ਵੰਗਾਰ ਸੀ। ਜਦ ਔਰੰਗਜ਼ੇਬ ਦਾ ਭੇਜਿਆ ਹੋਇਆ ਦੂਤ ਕੀਰਤਪੁਰ ਪੁੱਜਾ ਸੀ ਤਾਂ ਉਹ ਦੇਖ ਚਕ੍ਰਿਤ ਹੀ ਹੋ ਗਿਆ ਕਿ ਗੁਰੂ ਦਰਬਾਰ ਦਾ ਪ੍ਰਭਾਵ ਜਿੱਥੇ ਅਦੁੱਤੀ ਸੀ ਉਥੇ ਹੁਲਾਰਾ ਵੀ ਦੇਂਦਾ ਸੀ।

### ਦਰਬਾਰ ਦੀ ਦੱਖ

ਕੀਰਤਨ ਸੁਣਨ ਤੇ ਕਥਾ ਪਿੱਛੋਂ ਗੁਰੂ ਜੀ ਦਰਬਾਰ ਲਗਾਂਦੇ। ਝਾਲਰਾਂ ਵਾਲੇ ਚੰਦੋਏ ਹੇਠਾਂ ਦਰਬਾਰ ਸਜਦਾ। ਫ਼ਰਸ਼ ਵੀ ਮਖ਼ਮਲੀ ਹੁੰਦਾ। ਆਪ ਜੀ ਲਈ ਇਕ ਉੱਚਾ ਤਖ਼ਤ ਸਜਾਇਆ ਜਾਂਦਾ। ਭੱਟ ਤੇ ਰਬਾਬੀ ਗੁਰੂ ਜੋਤ ਦੀ ਪਹਿਲਾਂ ਉਸਤਤੀ ਕਰਦੇ ਫਿਰ 'ਤਖ਼ਤ ਨਿਰੰਜਨੀ' ਦੀ ਉਪਮਾ ਗਾਈ ਜਾਂਦੀ। ਪਿੱਛੋਂ ਭੇਟਾਵਾਂ ਹਾਜ਼ਰ ਕੀਤੀਆਂ ਜਾਂਦੀਆਂ ਤੇ ਅਰਦਾਸਾਂ ਸੁਣ ਕੇ ਆਪ ਜੀ ਬਖ਼ਸ਼ਿਸ਼ਾਂ ਕਰਦੇ। ਕਿਸੇ ਦੀ ਲੋੜ ਪੂਰੀ, ਕਿਸੇ ਦੀ ਥੁੜ ਦੂਰ, ਕਿਸੇ ਦਾ ਦੁੱਖ ਭੰਜਨ, ਕਿਸੇ ਦੀ ਜਾਚਨਾ ਸਵੀਕਾਰ, ਕਿਸੇ ਨੂੰ ਤਸੱਲੀ ਦਾਨ, ਕਿਸੇ ਦਾ ਹਿਰਦਾ ਨਾਮ ਨਾਲ ਭਰ ਦੇਂਦੇ, ਕਿਸੇ ਨੂੰ ਜੀਵਨ ਰਸ, ਕਿਸੇ ਨੂੰ ਮਨੁੱਖੀ ਜੀਵਨ ਦਾ ਮਨੋਰਥ, ਕਿਸੇ ਦੇ ਨੇਤ੍ਰੀਂ ਗਿਆਨ ਅੰਜਨ, ਕਿਸੇ ਦੇ ਘਟ ਚਾਨਣਾ, ਕਿਸੇ ਨੂੰ ਪੂਰਨ ਪ੍ਰਗਾਸ, ਕਿਸੇ ਨੂੰ ਸ਼ਬਦ ਸੁਣਾ ਅਟਕਾਂ ਦੂਰ ਕਰਦੇ। ਬਹੁਤੀ ਵਾਰੀ ਛੋਟਾ ਜਿਹਾ ਬਚਨ ਕਰ ਕੇ ਵੱਡੀ ਗੱਲ ਦਾ ਵੀ ਨਿਬੇੜਾ ਕਰ ਦੇਂਦੇ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ ਜਦ ਵੀ ਦਰਬਾਰ ਵਿਚ ਕੋਈ ਸੰਸਾਰੀ ਇੱਛਾ ਲੈ ਕੇ ਆਉਂਦਾ, ਗੁਰ ਅੰਤਰਜਾਮੀ, ਬਚਨ ਉਚਾਰ ਉਸੇ ਸਮੇਂ ਪੂਰਿਆਂ ਕਰ ਦੇਂਦੇ :

*ਲੀਲਾ ਸਮੇਂ ਦਰਸ਼ਨ ਜੋ ਕਰੇ।*
*ਅਰਥ ਪ੍ਰਮਾਰਥ ਜੋ ਮਨ ਧਰੇ।*
*ਗੁਰ ਅੰਤਰਜਾਮੀ ਸਭ ਕੀ ਜਾਨੇ।*
*ਕਰ ਕਿਰਪਾ ਕਰ ਬਚਨ ਬਖਾਨੇ।*
*ਤਾਤ ਕਾਲ ਪੂਰਨ ਹੋਇ ਆਸ।*

*ਅਦਭੁਤ ਲੀਲਾ ਪਰਮ ਬਿਲਾਸ।*

ਜੇ ਕੋਈ ਬੇਖ਼ਾਹਸ਼ ਹੋ ਨਿਸਚਾ ਧਾਰ ਆਤਮ ਸ਼ਾਂਤੀ ਤੇ ਪਰਮਾਰਥ ਦੀ ਚਾਹ ਕਰ ਕੇ ਦਰ ਤੇ ਆਉਂਦਾ ਤਾਂ ਉਸ ਦੀ ਤ੍ਰਿਪਤੀ 'ਕ੍ਰਿਪਾ' ਦ੍ਰਿਸ਼ਟੀ ਪੂਰੀ ਕਰ ਦੇਂਦੇ :

*ਜੋ ਨਿਹਕਾਮੀ ਪਰਮਾਰਥ ਚਹੇ।*
*ਕਰ ਨਿਸ਼ਚੇ ਸਨਮੁਖ ਠਾਢਾ ਰਹੇ।*
*ਤਿਸ ਕ੍ਰਿਪਾ ਦ੍ਰਿਸ਼ਟ ਦਿਆਲ ਗੁਰ ਕਰੇ।*
*ਹੋਇ ਹਿਰਦੇ ਪ੍ਰਕਾਸ਼ ਭਗਤ ਸੰਚਰੇ।*
ਗੱਲ ਕੀ : *ਮਨ ਇਛਿਆ ਧਰ ਦਰਸ਼ਨ ਜੋ ਕਰੇ।*
*ਪਾਇ ਪਦਾਰਥ ਪੂਰੀ ਪਰੇ।*

੨੨੦੦ ਸਵਾਰ ਗੁਰ ਪਿਤਾ ਦੇ ਸਮੇਂ ਦੇ ਕਾਇਮ ਸਨ। ਉਹ ਥਾਂ-ਥਾਂ ਪਹਿਰੇ ਤੇ ਖੜ੍ਹੇ ਰਹਿੰਦੇ। ਆਮ ਕਰਕੇ ਦਰਬਾਰ ਵਿਚ ਖੱਬੇ ਪਾਸੇ ਬੈਠਦੇ। ਸਾਹਮਣੇ ਸਿੱਖ ਸਾਧੂ ਤੇ ਵਿਦਵਾਨ ਬੈਠਦੇ ਸਨ।

ਆਪ ਜੀ ਨੇ ਆਈਆਂ ਭੇਟਾਵਾਂ ਬਾਰੇ ਹੁਕਮ ਦੇ ਰੱਖਿਆ ਸੀ ਕਿ ਰਸਦਾਂ ਲੰਗਰ ਵਿਚ ਪਹੁੰਚਾ ਦਿੱਤੀਆਂ ਜਾਣ ਤੇ ਬਾਕੀ ਧਨ ਬਸਤ੍ਰ ਲੋੜਵੰਦਾਂ ਵਿਚ ਉਸੇ ਸਮੇਂ ਹੀ ਵੰਡ ਦਿੱਤਾ ਜਾਏ। ਨਿੱਜ ਲਈ ਜਾਂ ਭਲਕ ਲਈ ਰੱਖਣ ਦਾ ਹੁਕਮ ਨਹੀਂ ਸੀ। ਬਸਤ੍ਰ ਆਪ ਜੀ ਦੇ ਬਰੀਕ ਕੱਪੜੇ ਦੇ ਹੁੰਦੇ ਸਨ। ਸਿਰ ਤੇ ਸੋਹਣੀ ਰੰਗੀ ਹੋਈ ਦਸਤਾਰ ਤੇ ਕਲਗੀ ਵੀ ਸਦਾ ਸ਼ੋਭਾ ਪਾਉਂਦੀ ਸੀ :

*ਸਿਰ ਪਰ ਚੀਰਾ ਚਿਤ੍ਰਤ ਰੰਗ।*
*ਤਿਸ ਪਰ ਸ਼ੋਭਿਤ ਜਿਗਾ ਉਤੰਗ।*[1]

ਮੁੱਖੜਾ ਸ਼ਾਂਤ ਅਤੇ ਤਖ਼ਤ ਉੱਤੇ ਬੈਠੇ 'ਬ੍ਰਹਮ ਗਿਆਨ ਕੀ ਮੂਰਤ' ਪ੍ਰਤੀਤ ਹੁੰਦੇ। ਬੁੱਧ ਵਿਚ ਬਜ਼ੁਰਗ ਅਤੇ ਉਦਾਰਤਾ ਬਿਆਨ ਨਹੀਂ ਕੀਤੀ ਜਾ ਸਕਦੀ। 'ਬ੍ਰਿਧ ਬੁਧਿ ਕੇ ਮਹਿਦ ਉਦਾਰਾ।' ਆਪ ਜੀ ਦੇ ਪਾਵਨ ਚਿਹਰੇ ਤੇ ਫੈਲੀ ਮੁਸਕਾਨ ਚਿੱਤ ਇਕਾਗਰ ਕਰ ਜਾਂਦੀ ਸੀ ਤੇ ਸ਼ਾਂਤੀ ਦਾ ਵਾਤਾਵਰਣ ਖਿਲਾਰ ਦੇਂਦੀ ਸੀ। ਸਭ ਤੋਂ ਵੱਡੀ ਗੱਲ ਦਰਬਾਰ ਦੇ ਬਾਹਰ ਹਰ ਸਮੇਂ ਨਗਾਰਾ ਵੱਜਦਾ ਰਹਿੰਦਾ ਸੀ :

*'ਨੌਬਤ ਬਾਜਿਤ ਦਵਾਰ ਅਗਾਰੀ।'*

ਦੂਰੋਂ-ਦੂਰੋਂ ਸੰਗਤਾਂ ਦਰਸਨ ਨੂੰ ਆਉਂਦੀਆਂ ਅਤੇ ਆਤਮਿਕ ਸ਼ਾਂਤੀ ਹਾਸਿਲ ਕਰਦੀਆਂ।

ਸੱਤਾ ਤੇ ਬਲਵੰਡ ਨੇ ਗੁਰੂ-ਜੋਤ ਦੀ ਉਪਮਾ ਵਿਚ ਆਖਿਆ ਸੀ ਕਿ ਗੁਰੂ ਅਰਜਨ ਦੇਵ ਜੀ ਦੇ ਤਖ਼ਤ ਬੈਠਣ ਤੇ ਪ੍ਰਕਾਸ਼ ਸਾਰੇ ਪਾਸੇ ਫੈਲ ਗਿਆ ਹੈ ਅਤੇ ਚੜ੍ਹਦੇ ਤੇ ਲਹਿੰਦੇ ਤੱਕ ਸਾਰੇ ਜਗਤ ਵਿਚ ਅਗਿਆਨ ਦਾ ਹਨੇਰਾ ਦੂਰ ਹੋ ਗਿਆ ਹੈ। ਅਠਵੀਂ ਜੋਤ ਦੇ ਗੁਰਗੱਦੀ ਉੱਪਰ ਬਿਰਾਜਮਾਨ ਹੋਣ ਨਾਲ ਵੀ

**ਸਤਿਗੁਰੂ ਕਾ ਖਿਵੈ ਚੰਦੋਆ**

1. ਰਾਸ ੧੦, ਅੰਸ ੩੪।

ਸਿੱਖ ਇਤਿਹਾਸ ਕਹਿੰਦਾ ਹੈ, ਅਜਿਹਾ ਹੀ ਹੋਇਆ। ਭਾਈ ਫੇਰੂ[1] ਜਿਨ੍ਹਾਂ ਗੁਰੂ ਲੰਗਰ ਦੀ ਮਾਣ-ਮਰਯਾਦਾ ਲਈ ਇਕ ਅੱਖ ਵੀ ਵਾਰ ਦਿੱਤੀ ਸੀ, ਗੁਰੂ ਹਰਿਕ੍ਰਿਸ਼ਨ ਜੀ ਦਾ ਗੁਰਗੱਦੀ ਤੇ ਬੈਠਣਾ ਸੁਣ ਮਾਝੇ ਮਾਲਵੇ ਵਿਚਰੇ ਤੇ ਰਾਮ ਰਾਇ ਦੀਆਂ ਕੁਹਝੀਆਂ ਕੁਚਾਲਾਂ ਦਾ ਪਰਦਾ ਉਘਾੜਿਆ। ਉਹਨਾਂ ਰਾਮ ਰਾਇ ਨੂੰ ਇਥੋਂ ਤੱਕ ਕਹਿਲਾ ਦਿੱਤਾ ਕਿ ਉਹ ਨੱਕੇ (ਲਾਹੌਰ) ਵਿਚ ਪੈਰ ਨਾ ਪਾਉਣ। ਉਹਨਾਂ ਨੂੰ ਵੀ ਖ਼ਰੀਦਣ ਦੀ ਕੋਸ਼ਿਸ਼ ਰਾਮ ਰਾਇ ਨੇ ਕੀਤੀ ਸੀ।

ਇਸੇ ਤਰ੍ਹਾਂ ਭਗਤ ਭਗਵਾਨ ਦੀਆਂ ਧੂਣੀਆਂ ਨੇ ਦੇਸ਼ ਦੇ ਕੋਨੇ-ਕੋਨੇ ਵਿਚ ਜਾ ਕੇ ਸਿੱਖਾਂ ਨੂੰ ਦ੍ਰਿੜ੍ਹ ਰਹਿਣ ਦੀ ਪ੍ਰੇਰਨਾ ਕੀਤੀ।

ਸਭ ਤੋਂ ਵੱਡੀ ਗੱਲ ਕਿ ਕੀਰਤਪੁਰ ਵਿਖੇ ਰਤਾ ਭਰ ਵੀ ਦੁਬਿਧਾ ਜਾਂ ਦੂਜੀ ਵੀਚਾਰ ਨਹੀਂ ਸੀ। ਰਾਮ ਰਾਇ ਨੂੰ ਇਹ ਹੀ ਦੁੱਖ ਸੀ ਤੇ ਇਸੇ ਗੱਲ ਦਾ ਉਸ ਪ੍ਰਗਟਾਵਾ ਵੀ ਕਈ ਵਾਰ ਕੀਤਾ ਸੀ ਕਿ ਗੁਰੂ ਹਰਿਕ੍ਰਿਸ਼ਨ ਜੀ ਚੈਨ ਨਾਲ ਕੀਰਤਪੁਰ ਬਿਰਾਜੇ ਹੋਏ ਹਨ। ਇਹ ਹੀ ਰੂਹਾਨੀ ਕਮਾਲ ਸੀ ਅਤੇ ਇਹ ਹੀ ਗੁਰ ਸਿੱਖਿਆ ਦਾ ਚਮਤਕਾਰ ਸੀ ਕਿ ਸਿੱਖਾਂ ਨੂੰ ਹੁਣ ਕੋਈ ਦੰਭੀ ਵਰਗਲਾ ਨਹੀਂ ਸਕਦਾ ਸੀ। ਸਭ ਗੁਰ ਜੋਤ ਦੇ ਪੁਜਾਰੀ ਸਨ।

ਗੁਰੂ ਹਰਿਕ੍ਰਿਸ਼ਨ ਜੀ ਦੀ ਦੋਹੀ ਇਤਨੀ ਫਿਰ ਗਈ ਸੀ ਕਿ ਮੁਸਲਮਾਨ ਆਪਣੀਆਂ ਅਟਕਾਂ ਦੂਰ ਕਰਨ ਆਉਂਦੇ। ਕਈ ਮੁਸਲਮਾਨ ਫ਼ਕੀਰਾਂ ਅਤੇ ਦਰਵੇਸ਼ਾਂ ਨੇ 'ਕਦਮ ਬੋਸੀ' ਕੀਤੀ। ਸਿੱਖ ਇਤਿਹਾਸ ਨੇ **'ਰੋਸ਼ਨ ਜ਼ਮੀਰ'** ਫ਼ਕੀਰ ਦਾ ਨਾਂ ਖ਼ਾਸ ਤੌਰ ਤੇ ਲਿਖਿਆ ਹੈ।

ਸਿੱਧ ਵੀ ਜੋ ਸਦਾ ਗੁਰੂ ਘਰ ਨਾਲ ਅੜਦੇ ਰਹੇ ਹਨ, ਕੀਰਤਪੁਰ ਦਰਸ਼ਨਾਂ ਨੂੰ ਆਏ ਤੇ ਗੁਰੂ ਜੀ ਦੀ ਆਤਮਿਕ ਪ੍ਰਭਾ ਦੇਖ ਉਥੋਂ ਦੇ ਹੀ ਹੋ ਗਏ। **ਰੇਬਾ ਨਾਥ** ਨਾਂ ਦੇ ਸਿੱਧ ਨੇ ਆਪਣੀ ਸਾਧ ਮੰਡਲੀ ਸਮੇਤ ਗੁਰੂ ਮਹਿਮਾ ਗਾਈ।

ਰੋਪੜ ਨਿਵਾਸੀ ਭਾਈ ਘਰੀਆ ਤੇ ਭਾਈ ਬਿੰਦਾ ਜੀ ਨੇ ਗੁਰੂ ਅਜ਼ਮਤ ਦ੍ਰਿੜ੍ਹਾਉਣ ਦਾ ਜ਼ਿੰਮਾ ਆਪਣੇ ਸਿਰ ਤੇ ਲਿਆ। ਇਹ ਪ੍ਰਚਾਰ ਹਿਤ ਕਾਬਲ ਕੰਧਾਰ ਤੱਕ ਗਏ।

---

1. ਫੇਰੂ ਜੀ ਦਾ ਜਨਮ ਅੰਬਮਾੜੀ, ਭਾਈ ਬਿਨੇ ਦੇ ਘਰ ਹੋਇਆ ਸੀ। ਉਹਨਾਂ ਦਾ ਅਸਥਾਨ ਪਿੰਡ ਮੀਏਂ ਕੇ ਮੌੜ, ਤਹਿਸੀਲ ਚੂਨੀਆਂ ਜ਼ਿਲ੍ਹਾ ਲਾਹੌਰ ਵਿਚ ਪ੍ਰਸਿੱਧ ਸੀ।
ਆਪ ਜੀ ਦਾ ਨਾਂ ਤਾਂ ਸੰਗਤ ਸੀ, ਪਰ ਫੇਰੀ ਲਾ ਕੇ, ਵਪਾਰ ਕਰਦੇ ਕੀਰਤਪੁਰ ਆਏ ਸਨ ਤੇ ਜਨਮ ਮਰਨ ਦਾ ਫੇਰਾ ਮੁੱਕਿਆ ਸੀ। ਨਾਂ ਹੀ ਫੇਰੂ ਪੈ ਗਿਆ। ਪਿੱਛੋਂ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਦੀ ਮੰਦ ਕਰਨੀ ਕਰਕੇ ਤਾੜਨਾ ਕੀਤੀ ਤਾਂ ਇਹ ਆਪੂੰ ਹੀ ਨਿਮ੍ਰ ਭਾਵ ਨਾਲ ਦਾਹੜੀ ਆਪਣੇ ਹੱਥ ਫੜ ਕੇ ਹਜ਼ੂਰ ਆਏ। ਦਸਮੇਸ਼ ਪਿਤਾ ਨੇ ਤੇਰੀ ਸੱਚੀ ਦਾਹੜੀ, ਸੇਵਾ ਗਾੜ੍ਹੀ, ਕਰਣੀ ਸਾਰੀ, ਜਗ ਤੁਲਹਾ ਭਾਰੀ ਅਤੇ ਸਤਿਗੁਰ ਤੇਰੇ ਬਲਿਹਾਰੀ ਕਹਿ ਕੇ ਸੰਗਤ ਸਾਹਿਬ ਦਾ ਖ਼ਿਤਾਬ ਬਖ਼ਸ਼ਿਆ। ਇਸ ਸੰਪ੍ਰਦਾਇ ਦੇ ਸਾਧੂ ਸੰਗਤ ਸਾਹਿਬ ਹੀ ਕਹਿਲਾਂਦੇ ਹਨ।

ਬਾਬਾ ਬੁੱਢਾ ਜੀ ਦੇ ਅਕਾਲ-ਚਲਾਣੇ ਉਪਰੰਤ[1] ਉਨ੍ਹਾਂ ਦੇ ਸਪੁੱਤਰਾਂ ਭਾਈ ਸਿਧਾਰੀ, ਭਾਈ ਭਿਖਾਰੀ, ਭਾਈ ਮਹਿਮੂ ਤੇ ਭਾਈ ਮਹਿਮਾ ਜੀ ਨੇ ਗੁਰੂ ਘਰ ਦੀ ਸੇਵਾ ਉਸੇ ਨਿਮਰਤਾ ਭਾਵ ਵਿਚ ਜਾਰੀ ਰੱਖੀ। ਬਾਬਾ ਭਾਨਾ ਜੀ ਗੁਰੂ ਹਰਿਗੋਬਿੰਦ ਜੀ ਦੇ ਜੋਤੀ ਜੋਤ ਸਮਾਉਣ ਦੇ ਕੁਝ ਦਿਨਾਂ ਬਾਅਦ ਹੀ ਅਕਾਲ-ਚਲਾਣਾ ਕਰ ਗਏ। ਗੁਰੂ ਹਰਿ ਰਾਇ ਜੀ ਦੀ ਸੇਵਾ ਉਨ੍ਹਾਂ ਦੇ ਪੋਤਰੇ ਭਾਈ ਝੰਡਾ ਜੀ ਕਰਦੇ ਰਹੇ। ਭਾਵੇਂ ਭਾਈ ਝੰਡਾ ਜੀ ਗੁਰੂ ਹਰਿਗੋਬਿੰਦ ਜੀ ਦੇ ਵੇਲੇ ਵੀ ਸੇਵਾ ਵਿਚ ਜੁੱਟੇ ਰਹਿੰਦੇ ਸਨ, ਪਰ ਉਹਨਾਂ ਵੀ ਦਾਦੇ ਵਾਂਗ ਗੁਰੂ ਸ਼ਰਧਾ ਦੀ ਹੱਦ ਨੂੰ ਛੁਹ ਕੇ ਦੱਸਿਆ। ਉਨ੍ਹਾਂ ਨੂੰ ਬਾਬਾ ਬੁੱਢਾ ਜੀ ਦੇ ਨਿੱਤ ਕਹੇ ਜਾਂਦੇ ਬਚਨ ਯਾਦ ਸਨ : '**ਕਰੋ ਕਾਰ, ਸਭ ਕਰੋ ਹੀਲਾ, ਭਜਨ ਪਾਠ, ਅਰਦਾਸ ਬੰਦਗੀ ਦਾ, ਪਰ ਟੇਕ ਰੱਖੋ ਮਿਹਰਾਂ ਤੇ।** ਉਹਨਾਂ ਦੇ ਅਕਾਲ-ਚਲਾਣੇ (੧੬੩੧) ਪਿੱਛੋਂ ਸਾਰਾ ਭਾਰ ਉਹਨਾਂ ਦੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੇ ਸੰਭਾਲ ਲਿਆ। ਬਾਬਾ ਗੁਰਦਿੱਤਾ ਜੀ ਆਪਣੇ ਨਿੱਕੇ ਪੁੱਤਰ ਰਾਮਕੁਵਰ ਨੂੰ, ਜੋ ਭਾਈ ਗੁਰਬਖ਼ਸ਼ ਸਿੰਘ ਕਰਕੇ ਪ੍ਰਸਿੱਧ ਹੋਏ ਤੇ ਸਨਮੁਖ ਹੋ ਦਰਬਾਰ ਸਾਹਿਬ ਸ਼ਹੀਦੀ ਪਾਈ, ਨੂੰ ਨਾਲ ਲੈ ਆਏ। ਘਰ ਦਾ ਕੰਮ ਕਾਜ ਭਾਈ ਸਰਵਣ ਜੀ ਸੰਭਾਲ ਰਹੇ ਸਨ।

**ਬਾਬਾ ਬੁੱਢਾ ਜੀ ਦੀ ਅੰਸ਼ ਦੇ ਮੁਖੀ ਚਰਨ ਸ਼ਰਨ**

ਰੋਪੜ ਨਿਵਾਸੀ ਭਾਈ ਸੰਤ ਰਾਮ ਜੀ, ਭਾਈ ਸਦਾ ਮਲ, ਭਾਈ ਰਾਮ ਲਾਲ ਦਰਸ਼ਨਾਂ ਨੂੰ ਆਏ ਤੇ ਜੀਵਨ ਰੂਪ ਕਿਵੇਂ ਪ੍ਰਾਪਤ ਹੋਏ ਦੇ ਵੱਲ ਦੀ ਜਸ ਯਾਚਨਾ ਕੀਤੀ। ਆਪ ਜੀ ਨੇ ਫ਼ਰਮਾਇਆ : ਬਾਕੀ ਕਰਮਾਂ ਨਾਲ ਬੇਸ਼ੱਕ ਕੁਝ ਦੁਨਿਆਵੀ ਸ਼ੁਹਰਤ ਤਾਂ ਮਿਲ ਜਾਂਦੀ ਹੈ, ਪਰ 'ਦਰਗਾਹ ਨਾਮ ਹੀ ਵਿਸੇਖ ਹੈ'; ਵਾਹਿਗੁਰੂ ਜਸ ਕਰਦੇ ਰਹਿਣਾ ਹੀ ਜੀਵਨ ਦਾ ਸਹੀ ਰੂਪ ਹੈ। ਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਉਚਾਰ ਕੇ ਸੁਣਾਇਆ :

**ਜੀਵਨ ਰੂਪ ਗੋਪਾਲ**

*ਜੀਵਨ ਰੂਪ ਗੋਪਾਲ ਜਸੁ, ਸੰਤਾ ਜਨਾ ਕੀ ਰਾਸਿ।*

ਉਹਨਾਂ ਨੇ ਸਿਮਰਨ ਨੂੰ ਐਸਾ ਪਕਾਇਆ ਕਿ ਨਾਮ ਪ੍ਰਗਟ ਹੋਇ ਆਇਆ।

ਔਰੰਗਜ਼ੇਬ ਨੇ ਜਿਵੇਂ ਸਰਮਦ ਨੂੰ ਮਾਰ ਮੁਕਾਇਆ ਸੀ, ਇਹ ਮੁਸਲਮਾਨ ਫਕੀਰਾਂ ਲਈ ਚੇਤਾਵਨੀ ਸੀ। ਔਰੰਗਜ਼ੇਬ ਸੁੰਨੀ ਵਿਚਾਰਾਂ ਦਾ ਹੋਣ ਕਾਰਨ, ਚੁਣ-ਚੁਣ ਕੇ ਸ਼ੀਆ ਫ਼ਕੀਰਾਂ ਤੇ ਸੂਫ਼ੀ ਵਜਹੂਦਾਂ ਨੂੰ ਸਜ਼ਾਵਾਂ ਤੇ ਜ਼ਲੀਲ ਕਰ ਰਿਹਾ ਸੀ। ਗੋਦੜੀ ਲਪੇਟੇ ਫ਼ਕੀਰਾਂ ਦੀ ਜਮ੍ਹਾਂ ਪੂੰਜੀ ਨੂੰ ਜਿਵੇਂ ਨਵੇਂ

**ਰੋਪੜ ਦੇ ਪ੍ਰਸਿੱਧ ਫ਼ਕੀਰ ਗੁਰੂ ਸ਼ਰਨ**

1. ੧੨੫ ਸਾਲ ਦੀ ਉਮਰ ਭੋਗ ਕੇ ਆਪ ਸੰਨ ੧੫੩੧ ਨੂੰ ਪਿੰਡ ਰਾਮਦਾਸ ਹੀ ਗੁਜ਼ਰੇ ਸਨ। ਗੁਰੂ ਹਰਿਗੋਬਿੰਦ ਜੀ ਨੇ ਹੱਥੀਂ ਸਸਕਾਰ ਕੀਤਾ ਸੀ। ਜਨਮ ਭਾਈ ਸੁੱਘੇ ਰੰਧਾਵੇ ਦੇ ਘਰ ਮਾਤਾ ਗੌਰਾਂ ਦੀ ਕੁੱਖੋਂ ਅਕਤੂਬਰ ੨੫, ੧੫੧੬ ਨੂੰ ਕਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ ਸੀ। ਵਿਸਥਾਰ ਲਈ ਮੇਰੀ ਰਚਿਤ 'ਪੁਰਾਤਨ ਇਤਿਹਾਸਕ ਜੀਵਨੀਆਂ' ਤੱਕੋ।

ਕੋਰੇ ਬਸਤ੍ਰ ਪਹਿਨਾਉਣ ਦੇ ਬਹਾਨੇ ਔਰੰਗਜ਼ੇਬ ਨੇ ਹੜੱਪਿਆ, ਉਹ ਹਿੰਦ ਪ੍ਰਸਿੱਧ ਕਹਾਣੀ ਹੈ। ਸ਼ਾਹ ਦਉਲਾ ਗੁਜਰਾਤ ਵਾਲੇ ਜੋ ਬਹੁਤ ਪ੍ਰਸਿੱਧ ਹੋ ਗਏ ਸਨ, ਨੂੰ ਵੀ ਦਿੱਲੀ ਹਾਜ਼ਰ ਹੋਣ ਲਈ ਕਿਹਾ ਸੀ, ਪਰ ਕੁਝ ਲੋਕਾਂ ਦੇ ਵਿਚ ਪੈਣ ਤੇ ਗੱਲ ਆਈ ਗਈ ਹੋ ਗਈ। ਮੁੱਲਾਂ ਸ਼ਾਹ ਬਦਖਸ਼ਾਨੀ ਦੀ ਹੇਠੀ ਕਰਨ ਤੇ ਉਹ ਤੁਲ ਪਿਆ ਸੀ, ਪਰ ਚੰਗੇ ਭਾਗਾਂ ਨੂੰ ਉਹਨਾਂ ਦਾ ਦਿਹਾਂਤ ਹੋ ਗਿਆ ਅਤੇ ਉਹ ਔਰੰਗਜ਼ੇਬ ਹੱਥੋਂ ਬੇਇੱਜ਼ਤ ਹੋਣ ਤੋਂ ਬਚ ਗਏ। ਤਖ਼ਤ ਨਸ਼ੀਨੀ ਵੇਲੇ ਔਰੰਗਜ਼ੇਬ ਦੇ ਸੱਜੇ ਪਾਸੇ ਮੁਜੱਦਦ ਸਾਨੀ, ਨਕਸ਼ਬੰਦੀ ਦੇ ਸਰਬਰਾਹ ਦਾ ਪੁੱਤਰ ਬੈਠਾ ਦੇਖ ਹੀ ਸਭ ਜਾਣ ਗਏ ਸਨ ਕਿ ਫ਼ਕੀਰਾਂ, ਸੂਫ਼ੀਆਂ, ਸਾਧਾਂ ਤੇ ਸੰਤਾਂ ਦੀ ਸ਼ਾਮਤ ਆਉਣ ਵਾਲੀ ਹੈ।

ਫ਼ਕੀਰ ਵੀ ਇਹ ਜਾਣਦੇ ਸਨ ਕਿ ਗੁਰੂ ਨਾਨਕ ਦਾ ਘਰ ਹੀ ਇਕ ਐਸਾ ਹੈ ਜਿਥੇ ਪਨਾਹ ਤਾਂ ਮਿਲਦੀ ਹੀ ਹੈ ਨਾਲ ਰੂਹਾਨੀ ਤਸਕੀਨ ਵੀ।

ਰੋਪੜ ਦੇ ਪ੍ਰਸਿੱਧ **ਫ਼ਕੀਰ ਨੂਰ ਦੀਨ, ਮਾਲਾ ਸ਼ੇਖ਼ ਅਤੇ ਮੁਹੰਮਦ ਬਖ਼ਸ਼** ਕੀਰਤਪੁਰ ਗੁਰੂ ਜੀ ਪਾਸ ਆਏ ਤੇ ਉਥੇ ਹੀ ਟਿਕੇ ਰਹੇ। ਉਹਨਾਂ ਨੂੰ ਆਉਂਦਿਆਂ ਦੇਖ ਮਹਾਰਾਜ ਨੇ

*ਓਨਾ ਪਿਆਰਾ ਰੱਬ*
*ਓਨਾਹ ਜੋਗਈ*

ਉਚਾਰ ਕੇ ਸਵਾਗਤ ਕੀਤਾ। ਬਾਣੀ ਸੁਣਦੇ ਸਾਰ ਤਸੱਲੀ ਹੋਈ, ਅਭੈ ਪਦ ਨੂੰ ਪ੍ਰਾਪਤ ਹੋਏ। ਜਦ ਉਹਨਾਂ ਮਾਰਫ਼ਤ ਦੀ ਗੱਲ ਪੁੱਛੀ ਤਾਂ ਆਪ ਜੀ ਨੇ 'ਤਹਿਕੀਕ ਦਿਲ ਦਾਨੀ' ਫ਼ਰਮਾ ਕੇ ਜੀਵਨ-ਰਾਹ ਦੀ ਮੰਜ਼ਿਲ ਦਰਸਾਈ। ਇਹ ਫ਼ਕੀਰ ਗੁਰੂ ਆਦਰਸ਼ ਨੂੰ ਪ੍ਰਚਾਰਨ ਲਈ ਮੁਸਲਮਾਨ ਦੇਸ਼ਾਂ ਵਿਚ ਵੀ ਗਏ।

ਆਪ ਜੀ ਦੀ ਸੋਭਾ ਸੁਣ ਨਵਾਂ ਸ਼ਹਿਰ ਦੇ ਰਹਿਣ ਵਾਲੇ ਭਾਈ ਸੰਗਤੀਆ[1], ਭਾਈ ਸਾਹੀ ਰਾਮ, ਭਾਈ ਪੰਜਾਬਾ, ਭਾਈ ਭੀਮ ਚੰਦ, ਭਾਈ ਵਿਸ਼ੰਭਰ ਦਿਆਲ, ਭਾਈ ਮਹੇਸ਼ ਸਜਨ, ਭਾਈ ਗਜਨ, ਭਾਈ ਰਾਮਾ ਤੇ ਭਾਈ ਕਾਹਨਾ ਤੇ ਹੋਰ ਜਗਿਆਸੂ ਆਤਮ ਰਸ ਦੀ ਪ੍ਰਾਪਤੀ ਕਿਵੇਂ ਹੋਵੇ ਦੀ ਜਾਚਨਾ ਲੈ ਆਏ।

**ਆਤਮ ਰਸਿ ਸੁਖ ਸਹਿਜ ਸਮਾਵੈ**

ਆਪ ਜੀ ਦੇ ਪੰਜਵੇਂ ਪਾਤਸ਼ਾਹ ਦਾ ਹੁਕਮ ਸੁਣਾਇਆ ਕਿ ਜਿਸ ਆਤਮ-ਰਸ ਦੀ ਉਹ ਯਾਚਨਾ ਕਰ ਰਹੇ ਹਨ, ਉਹ ਨਿੰਮ੍ਰ ਭਾਵ ਵਿਚ ਸਦਾ ਵਿਚਰਿਆਂ ਮਿਲਦਾ ਹੈ :

*ਬ੍ਰਹਮ ਗਿਆਨੀ ਸਗਲ ਕੀ ਰੀਨਾ।*
*ਆਤਮ ਰਸ ਬ੍ਰਹਮ ਗਿਆਨੀ ਚੀਨਾ।*

---

1. ਪਿੱਛੋਂ ਇਹ ਭਾਈ ਸੰਗਤੀਆਂ ਜੀ ਅੰਮ੍ਰਿਤ ਛਕ ਕੇ ਕਲਗੀਧਰ ਦੀ ਫ਼ੌਜ ਵਿਚ ਜੂਝਦੇ ਰਹੇ। ਇਹ ਹੀ ਸੱਤ ਸਵਾਰਾਂ ਨਾਲ ਦਸਮੇਸ਼ ਪਿਤਾ ਦੇ ਹੁਕਮ ਨਾਲ ਕ੍ਰਿਪਾਲ ਕਟੋਚੀ ਤੇ ਭੀਮ ਚੰਦ ਕਹਿਲੂਰੀ ਵਿਚਕਾਰ ਸੁਲਹ ਕਰਾਉਣ ਗਏ ਸਨ ਜਦ ਹੁਸੈਨੀ ਯੁੱਧ ਹੋਇਆ ਸੀ। ਇਹ ਹੁਸੈਨੀ ਦੇ ਯੁੱਧ ਵਿਚ ਸ਼ਹੀਦ ਹੋਏ ਅਤੇ ਕਲਗੀਧਰ ਨੇ ਬਚਿੱਤ੍ਰ ਨਾਟਕ ਵਿਚ ਆਪ ਲਿਖਿਆ, 'ਸਿੰਘ ਸੰਗਤੀਆ ਤਹਾਂ ਪਠਾਏ।'

ਨਾਮ ਪ੍ਰਾਪਤ ਕਰ ਸਦਾ ਗੁਣ ਗਾਂਦੇ ਰਹਿਣ ਨਾਲ ਇਸ ਆਤਮਕ ਸੁਆਦ, ਸਹਜ ਅਵਸਥਾ ਦਾ ਸੁਖ ਬਣਿਆ ਰਹਿੰਦਾ ਹੈ :

*'ਆਤਮ ਰਸਿ ਸੁਖਿ ਸਹਜਿ ਸਮਾਵੈ।'*

ਅਤੇ ਜਿਸ ਨੇ ਇਹ ਰਸ ਪਾ ਲਿਆ, ਉਸ ਦਾ ਹਰੀ ਨਾਲ ਪਿਆਰ ਬਣਿਆ ਰਹਿੰਦਾ ਹੈ ਅਤੇ ਐਸੇ ਪੁਰਖਾਂ ਦਾ ਆਉਣਾ ਵੀ ਸਫ਼ਲ ਹੈ, ਰਹਿਣਾ ਵੀ ਸੁਖਦਾਈ ਹੈ ਅਤੇ ਚਲੇ ਜਾਣ ਤੇ ਵੀ ਉਹ ਹੋਰਨਾਂ ਲਈ ਰਾਹ ਦਿਖਾਉਣ ਵਾਲੇ ਹੁੰਦੇ ਹਨ :

*ਆਤਮ ਰਸੁ ਜਿਹ ਜਾਨਿਆ*
*ਹਰਿ ਰੰਗ ਸਹਜੇ ਮਾਣੁ।*
*ਨਾਨਕ ਧਨਿ ਧਨਿ ਧੰਨਿ ਜਨ*
*ਆਏ ਤੇ ਪਰਵਾਨੁ।* (ਗਉੜੀ ਬਾਵਨ ਅਖਰੀ, ਮਹਲਾ ੫, ਪੰਨਾ ੨੫੨)

ਇਹ ਸਭ ਸਾਡਾ ਇਤਿਹਾਸ ਕਹਿੰਦਾ ਹੈ ਕਿ ਮਹਾਰਾਜ ਦੇ ਉਪਦੇਸ਼ਾਂ ਦੁਆਰਾ ਆਤਮ-ਰਸ ਦੇ ਮਾਣਨ ਵਾਲੇ ਬ੍ਰਹਮ ਗਿਆਨੀ ਹੋਏ।

ਸਿੱਖ ਸੰਗਤਾਂ ਵਿਚ ਦਰਸ਼ਨਾਂ ਦਾ ਚਾਅ ਇਤਨਾ ਸੀ ਕਿ ਉਹ ਜਥੇ ਬਣਾ ਬਣਾ ਕੀਰਤਪੁਰ ਪੁੱਜ ਰਹੇ ਸਨ। ਨਿਰਾ ਮਾਲਵੇ ਜਾਂ ਮਾਝੇ ਤੋਂ ਹੀ ਸੰਗਤਾਂ ਨਹੀਂ ਸਨ ਉਮਡ ਰਹੀਆਂ, ਸਗੋਂ ਦੂਰ ਦੇਸ਼ਾਂ ਤੋਂ ਵੀ ਆ ਰਹੀਆਂ ਸਨ।

**ਚੋਰ ਕੀ ਹਾਮਾ ਭਰੇ ਨ ਕੋਇ**

ਲੰਮੇ ਦੇਸ਼[1] ਤੋਂ ਸੰਗਤਾਂ ਵੱਡਾ ਜਥਾ ਬਣਾ ਕੇ ਚੱਲ ਪਈਆਂ। ਉਸ ਜਥੇ ਵਿਚ ਇਕ ਜਸਵੰਤ ਰਾਇ ਨਾਮ ਦਾ ਜੀਊੜਾ ਵੀ ਸੀ ਜੋ ਨਿਰੋਲ ਇਸ ਲਈ ਨਾਲ ਹੋ ਪਿਆ ਸੀ ਕਿ ਕੀਰਤਪੁਰ ਸੁਣਿਆ ਹੈ ਬਹੁਤ ਇਕੱਠ ਹੁੰਦੇ ਹਨ ਅਤੇ ਉਥੇ ਜੇਬ ਕੱਟਣ, ਚੋਰੀ ਕਰਨ, ਮਾਲ ਚੁੱਕਣ ਤੇ ਚੀਜ਼ਾਂ ਉਠਾਉਣ ਦੀ ਮੌਜ ਲੱਗੀ ਰਹੇਗੀ, ਪਰ ਉਸ ਨੂੰ ਕੀ ਪਤਾ ਸੀ ਕਿ ਗੁਰੂ ਹਰਿਕ੍ਰਿਸ਼ਨ ਜੀ ਨੇ ਪਹਿਲੀ ਤੱਕਣੀ ਨਾਲ ਉਸ ਦੀ ਜੀਵਨ ਰੌਂ ਹੀ ਬਦਲਾ ਦੇਣੀ ਹੈ।

ਜਸਵੰਤ ਰਾਇ ਨੇ ਜਦ ਅੱਗੇ ਹੋ ਮੱਥਾ ਟੇਕਿਆ ਤਾਂ ਅਠਵੇਂ ਪਾਤਸ਼ਾਹ ਨੇ, ਨਜ਼ਰ ਭਰਵੀਂ ਪਾ ਉਚਾਰਿਆ :

*'ਚੋਰ ਕੀ ਹਾਮਾ ਭਰੇ ਨ ਕੋਇ।*
*ਚੋਰ ਕੀਆ ਚੰਗਾ ਕਿਉਂ ਹੋਇ।'*

ਇਤਨਾ ਮਹਾਰਾਜ ਦਾ ਬੋਲਣਾ ਹੀ ਸੀ ਕਿ ਉੱਚੀ-ਉੱਚੀ ਰੋਣ ਲੱਗ ਪਿਆ। ਮਹਾਰਾਜ ਨੇ ਧੀਰਜ ਦਿੱਤਾ ਤੇ ਫ਼ਰਮਾਇਆ ਕਿ ਚੋਰੀ ਦੀ ਭੈੜੀ ਵਾਦੀ ਤੈਨੂੰ ਕਿਧਰੇ ਵੀ ਨਹੀਂ ਰਹਿਣ ਦੇਵੇਗੀ। ਚੋਰ ਭਾਵੇਂ ਕਿਤਨਾ ਵੀ ਸੋਹਣਾ ਬਣ ਕੇ ਰਹੇ, ਗੱਲਾਂ ਵੀ ਦੇਖਣ ਨੂੰ ਸਿਆਣਿਆਂ ਵਾਲੀਆਂ ਕਰੇ ਪਰ ਉਸ ਦਾ ਮੁੱਲ ਸਮਾਜ ਵਿਚ ਦੋ ਗੰਢੇ ਵੀ ਨਹੀਂ। ਕੁਝ ਦੇਰ ਤਾਂ ਐਸ਼ ਬੇਸ਼ੱਕ ਕਮਾ ਲਵੇ ਪਰ ਅੰਤ ਸਦਾ ਮਾੜਾ ਹੀ

---

1. ਪੇਸ਼ਾਵਰ ਅਟਕ ਆਦਿ ਦੇ ਇਲਾਕੇ ਦਾ ਉੱਤਰ ਪੱਛਮੀ ਦੇਸ਼।
(ਮਹਾਨ ਕੋਸ਼, ਪੰਨਾ ੧੦੭੭)

ਹੁੰਦਾ ਹੈ। ਜਸਵੰਤ ਰਾਇ ਨੇ ਕਿਰਤ ਕਰਨ ਦਾ ਸੰਗਤ ਸਾਹਮਣੇ ਹੀ ਪ੍ਰਣ ਕੀਤਾ, ਪਿਛਲੇ ਕੀਤੇ ਦੀ ਖਿਮਾ ਮੰਗੀ ਤੇ ਕਾਬਲ ਆ ਕੇ ਜੀਵਨ ਦੀ ਘਾੜਤ ਨਾਲੋਂ ਨਾਲ ਘੜਦਾ ਰਹਿਆ।

ਜਿਵੇਂ ਬਿਨ ਬੋਲੇ ਮਹਾਰਾਜ ਨੇ ਬੁਝਿਆ ਸੀ, ਉਸ ਦੀ ਚਰਚਾ ਚਾਰੇ ਪਾਸੇ ਹੋਈ ਤੇ ਸਭ ਕਹਿ ਰਹੇ ਸਨ ਕਿ ਮਾਲਕ ਗੁਰੂ ਸਭ ਕੁਝ ਜਾਣਦੇ ਹਨ :

*'ਜਾਣੈ ਜਾਣੁ ਸੁਜਾਣਾ।'*

ਸਿੱਖੀ ਦਾ ਆਸ਼ਾ 'ਬੰਦਿ ਖਲਾਸ' ਹੈ ਅਤੇ ਇਹ ਬੰਦ ਖਲਾਸੀ ਸੰਭਵ ਤਾਂ ਹੀ ਹੈ ਜੇ ਇਹ ਰਸਮਾਂ ਦੀਆਂ ਬੇੜੀਆਂ ਤੋੜ ਫੈਂਕੇ ਅਤੇ ਕਿਸੇ ਸ਼ੈ ਦਾ ਗ਼ੁਲਾਮ ਨਾ ਰਹੇ। ਗੁਰੂ ਸਾਹਿਬਾਨ ਸਿੱਖ ਕੋਲੋਂ ਆਸ ਰੱਖਦੇ ਹਨ ਕਿ ਉਸ ਦੀ ਕਾਇਆ ਕੁਆਰੀ, ਕੰਚਨ ਤੇ ਕੜਾਸਨ ਰਹੇਗੀ। 'ਝੂਠਾ ਮਦ ਮੂਲ ਨ ਪੀਜਈ ਜੇ ਕਾ ਪਾਰ ਵਸਾਇ' ਗੁਰੂ ਅਮਰਦਾਸ ਜੀ ਦਾ ਹੁਕਮ ਸੀ। ਸਿੱਖ ਕਿਸੇ ਦਾ ਬੰਦੀ ਨਹੀਂ ਅਤੇ ਨਾ ਕਿਸੇ ਨੂੰ ਬੰਦੀ ਬਣਾ ਕੇ ਖ਼ੁਸ਼ ਹੈ। ਇਥੋਂ ਤੱਕ ਕਿ **'ਤੋਤੇ ਨੂੰ ਵੀ ਪਿੰਜਰੇ ਵਿਚ ਪਾ ਘਰ ਨਾ ਰੱਖਣ ਦਾ ਹੁਕਮ ਹੈ।'** ਨਸ਼ਾ ਤੇ ਜੂਆ ਵੀ ਇਕ ਕਿਸਮ ਦੀਆਂ ਦੋ ਕੈਦਾਂ ਹਨ, ਜਿਨ੍ਹਾਂ ਵਿਚ ਪੈ ਪ੍ਰਾਣੀ ਜਨਮ ਜੂਏ ਹਾਰ ਜਾਂਦਾ ਹੈ।

## ਜੂਆ ਮਦ ਤਿਆਗੋ

ਗੋਂਦਾ ਮਲ ਨਾਂ ਦੇ ਇਕ ਜੁਆਰੀ ਨੂੰ ਜੂਏ ਤੇ ਸ਼ਰਾਬ ਦੀ ਐਸੀ ਲਤ ਲੱਗ ਗਈ ਸੀ ਕਿ ਯਤਨ ਕਰਕੇ ਵੀ ਨਾ ਛੁੱਟੀ। ਯਾਰ ਬਾਸ਼ ਵਰਗਲਾ ਕੇ ਉਸ ਨੂੰ ਇਸ ਕੁਚਾਲ ਵਿਚੋਂ ਨਿਕਲਣ ਨਾ ਦੇਂਦੇ।

ਸੰਗਤ ਨਾਲ ਕੀਰਤਪੁਰ ਦਰਸ਼ਨਾਂ ਨੂੰ ਆਇਆ। ਨਿਰਮਲ ਵਾਤਾਵਰਣ, ਨਰੋਈਆਂ ਵਿਚਾਰਾਂ ਤੇ ਸਦਾ ਖਿੜੇ ਮੱਥੇ ਸਿੱਖਾਂ ਨੂੰ ਚਾਅ ਵਿਚ ਭਰੇ ਦੇਖ ਇਕ ਦਿਨ ਭਰੀ ਸੰਗਤ ਵਿਚ ਹੀ ਗੁਰੂ ਜੀ ਦੇ ਚਰਨ ਪਕੜ ਲਏ ਤੇ ਛੱਡੇ ਹੀ ਨਾਂਹ। ਗੁਰੂ ਪਾਤਸ਼ਾਹ ਨੇ 'ਸੀਸ ਨਿਵਾਇਐ ਕਿਆ ਥੀਐ, ਜੁ ਰਿਦੈ ਕੁਸੁਧੇ ਜਾਹਿ' ਦੀ ਤੁਕ ਪੜ੍ਹੀ। ਗੋਂਦਾ ਮਲ ਦਾ ਅੰਦਰਲਾ ਮਨ ਹਿੱਲ ਗਿਆ। ਹੱਥ ਜੋੜ ਖਿਮਾ ਮੰਗੀ ਤੇ ਜੂਆ ਮਦ ਤਿਆਗਣ ਦਾ ਪ੍ਰਣ ਕੀਤਾ। ਸੰਗਤ ਨੂੰ ਵੀ ਮਹਾਰਾਜ ਨੇ ਇਨ੍ਹਾਂ ਮਾੜੀਆਂ ਇਲਤਾਂ ਤੋਂ ਸਦਾ ਦੂਰ ਰਹਿਣ ਦਾ ਹੁਕਮ ਕੀਤਾ।

## ਪੰਚ ਨੰਦ ਚੰਦ

ਰੇਲਵੇ ਸਟੇਸ਼ਨ ਚੰਡੀਗੜ੍ਹ ਤੋਂ ਅੱਠ ਨੌਂ ਮੀਲ ਅਤੇ ਮਨੀ ਮਾਜਰੇ ਤੋਂ ਸੋਲਾਂ ਕੁ ਮੀਲ ਦੀ ਵਾਟ ਤੇ ਲੰਬਾ ਪਿੰਡ ਹੈ। ਇਸ ਦੇ ਲਾਗੇ ਹੀ ਗੁਰੂ ਹਰਿ ਰਾਇ ਸਾਹਿਬ ਦਾ 'ਗੁਰੂ ਕਾ ਅੰਬ' ਨਾਂ ਦਾ ਗੁਰਦੁਆਰਾ ਹੈ। ਗੁਰੂ ਹਰਿ ਰਾਇ ਜੀ ਨੇ ਚਰਨ ਪਾ ਤੇ ਇਸ ਅੰਬ ਦੇ ਦਰੱਖ਼ਤ ਹੇਠਾਂ ਬੈਠ ਕੇ ਇਸ ਨੂੰ ਪਵਿੱਤਰ ਕੀਤਾ ਸੀ। ਇਸ ਪਿੰਡ ਦਾ ਪੰਚ ਨੰਦ ਚੰਦ ਪੈਂਚੀ ਕਰਨ ਦੀ ਥਾਂ ਮੰਦ ਕਰਮੀ ਹੋ ਗਿਆ ਤੇ ਵਿਭਚਾਰ ਕਰਨ ਲੱਗਾ। ਬਾਕੀ ਸਾਥੀ ਪੰਚਾਂ ਨੇ ਬਹੁਤ ਹੀ ਸਮਝਾਇਆ ਪਰ ਕਿਸੇ ਦੀ ਸੁਣੇ ਹੀ ਨਾਂਹ।

ਸੰਗਤਿ ਨਾਲ ਕੀਰਤਪੁਰ ਗੁਰੂ ਹਰਿਕ੍ਰਿਸ਼ਨ ਜੀ ਦੇ ਦਰਸ਼ਨਾਂ ਨੂੰ ਆਇਆ। ਮੱਥਾ

ਟੇਕਿਆ ਹੀ ਸੀ ਕਿ ਮਹਾਰਾਜ ਨੇ ਜਪੁਜੀ ਸਾਹਿਬ ਦੀਆਂ ਤੁਕਾਂ ਇਸ ਨੂੰ ਸੰਬੋਧਨ ਕਰ ਕੇ ਸੁਣਾਈਆਂ :

*ਪੰਚ ਪਰਵਾਣ*
*ਪੰਚ ਪਰਧਾਨੁ।*
*ਪੰਚੇ ਪਾਵਹਿ ਦਰਗਹ ਮਾਨੁ।*
*ਪੰਚੇ ਸੋਹਹਿ ਦਰਿ ਰਾਜਾਨੁ।* (ਗੁਰੂ ਗ੍ਰੰਥ ਸਾਹਿਬ, ਪੰਨਾ ੩)

ਫਿਰ ਪੰਚ ਦੇ ਲੱਛਣ ਦਰਸਾਏ ਕਿ ਉਸ ਪੰਚ ਦਾ ਨਗਰ ਵਧਦਾ, ਫੈਲਦਾ ਅਤੇ ਖ਼ੁਸ਼ਹਾਲ ਹੁੰਦਾ ਹੈ ਜੋ ਸਤ, ਸੰਤੋਖ, ਦਯਾ, ਧਰਮ ਅਤੇ ਧੀਰਜ ਦਾ ਧਾਰਨੀ ਹੁੰਦਾ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਗੁਸਾ (ਗਵਾ) ਦੇਂਦਾ ਹੈ। ਐਸਾ ਕਰ ਫਿਰ ਪੰਜ ਤੱਤਾਂ ਦੇ ਗੁਣ ਛਿਮਾ ਆਦਿ ਹਿਰਦੇ ਵਸਾ ਕੇ ਤੇ ਪੰਜਾਂ, ਆਵਾਜ਼, ਸਪਰਸ਼, ਰਸ, ਰੂਪ ਤੇ ਸੁਗੰਧੀ ਦਾ ਗ਼ੁਲਾਮ ਨਹੀਂ ਹੁੰਦਾ।

*ਪੰਚ ਮਨਾਏ, ਪੰਚ ਰੁਸਾਏ।*
*ਪੰਚ ਵਸਾਏ, ਪੰਚ ਗਵਾਏ। ੧।*
*ਇਨ ਬਿਧਿ ਨਗਰੁ ਵੁਠਾ ਮੇਰੇ ਭਾਈ।* (ਆਸਾ ਮਹਲਾ ੫)[1]

ਬਾਹਰਲਾ ਨਗਰ ਤਾਂ ਸੁਧਰੇਗਾ ਹੀ, ਸਰੀਰ ਨਗਰ ਵਿਚ ਵੀ ਖੇੜਾ ਆ ਜਾਏਗਾ।

ਨੰਦ ਚੰਦ ਨੇ ਖਿਮਾ ਮੰਗੀ ਤੇ ਕਿਹਾ ਕਿ ਉਹ ਪੰਚ ਵਾਲੇ ਕਾਰਜ ਨਹੀਂ ਸੀ ਨਿਭਾਅ ਰਹਿਆ। ਵੇਸਵਾ ਗਾਮੀ ਹੋ ਕੇ ਜੀਵਨ ਅਜਾਈਂ ਗਵਾ ਰਹਿਆ ਸਾਂ। ਪਿੱਛੇ ਦੀ ਖਿਮਾਂ ਮੰਗੀ ਤੇ ਅੱਗੋਂ ਨਿਰਮਾਣ ਹੋ ਸੇਵਾ ਕਰਨ ਦਾ ਪ੍ਰਣ ਕੀਤਾ। ਉਸ ਦਾ ਆਪਣਾ ਜੀਵਨ ਵੀ ਕੁੰਦਨ ਹੋਇਆ ਤੇ ਨਗਰ ਵਧਿਆ ਫੁਲਿਆ। ਬਚਨਾਂ ਦੇ ਤੀਰ ਨਾਲ ਗੁਰੂ ਹਰਿਕ੍ਰਿਸ਼ਨ ਜੀ ਰਾਹ ਤੋਂ ਖੁੰਝਿਆਂ ਨੂੰ ਜੀਵਨ ਰਾਹ ਦਰਸਾ ਰਹੇ ਸਨ।

**ਜਗਨਾ ਕਸਾਈ**

ਭਰਤਪੁਰ ਦੇ ਰਹਿਣ ਵਾਲੇ ਜਗਨੇ ਕਸਾਈ ਨੂੰ ਦਿਨ ਰਾਤ ਇਹ ਹੀ ਵਿਚਾਰ ਗ੍ਰਸੀ ਰਖਦੀ ਸੀ ਕਿ ਉਸ ਦੀ ਕਿਰਤ ਐਸੀ ਹੈ ਜਿਸ ਕਾਰਨ ਕਦੇ ਕਲਯਾਣ ਨਹੀਂ ਹੋ ਸਕੇਗੀ।

ਸੰਗਤ ਸਮੇਤ ਗੁਰੂ ਦਰਬਾਰ ਆਇਆ ਤੇ ਮਨ ਦਾ ਤੌਖਲਾ ਦੱਸਿਆ। ਮਹਾਰਾਜ ਨੇ ਤਸੱਲੀ ਦਿੱਤੀ ਕਿ ਸਧਨਾ ਵੀ ਕ੍ਰਿਤ ਕਰ ਕਸਾਈ ਸੀ ਪਰ ਭਗਤੀ ਰੰਗ ਵਿਚ ਰੰਗਿਆ ਸੀ ਅਤੇ ਇਹ ਪੁਕਾਰਦਾ ਰਹਿੰਦਾ ਸੀ ਕਿ ਜੇ ਕ੍ਰਿਤ ਕਰਕੇ ਪਕੜੇ ਜਾਣਾ ਹੈ ਤਾਂ ਜਗਤ ਗੁਰੂ ਦੀ ਸ਼ਰਨ ਲਿਆਂ ਦਾ ਕੀ ਲਾਭ ? ਸ਼ੇਰ ਦੀ ਸ਼ਰਨ ਗਿਆਂ ਜੇ ਫਿਰ ਵੀ ਗਿੱਦੜਾਂ, ਕਰਮਾਂ, ਕਿਰਤਾਂ, ਰਸ਼ਮਾਂ ਨੇ ਹੀ ਖਾਣਾ ਹੈ ਤਾਂ ਇਤਨੇ ਵੱਡੇ ਮਾਲਕ ਦੀ ਯਾਚਨਾ ਕਰਨ ਦਾ ਕੀ ਫ਼ਾਇਦਾ ?

*ਤਵ ਗੁਨ ਕਹਾਂ ਜਗਤ ਗੁਰਾ,*
*ਜਉ ਕਰਮੁ ਨ ਨਾਸੈ।*

---

1. ਗੁਰੂ ਗ੍ਰੰਥ ਸਾਹਿਬ, ਪੰਨਾ ੪੩੦ ।

*ਸਿੰਘ ਸਰਨ ਕਤ ਜਾਈਐ*
*ਜਉ ਜੰਬੁਕੁ ਗ੍ਰਾਸੈ।*[1]

ਜਗਨੇ ਦਾ ਐਸਾ ਹੌਸਲਾ ਬੱਧਾ ਕਿ ਦੁਬਿਧਾ ਨਸੀ। ਮਹਾਰਾਜ ਦੇ ਚਰਨਾਂ ਵਿਚ ਹੀ ਰਹਿਣ ਲੱਗ ਪਿਆ ਤੇ ਲੰਗਰ ਦੀ ਸੇਵਾ ਕਰ ਪਰਮ ਪਦਵੀ ਪਾਈ।

**ਜਾਤ ਪਾਤ ਦਾ ਕੋਹੜ ਦੂਰ ਕਰੋ**

ਆਪ ਜੀ ਦੇ ਦਰਸ਼ਨਾਂ ਲਈ ਕੀਰਤਪੁਰ ਭੀੜ ਹੀ ਲੱਗੀ ਰਹਿੰਦੀ ਸੀ। ਜਿਸ ਕਿਸੇ ਨੇ ਸੁਣਿਆ ਕਿ ਡਿਠੈ ਸਭ ਦੁੱਖ ਜਾਂਦੇ ਹਨ, ਉਹ ਪੈਂਡੇ ਕਰ ਕੇ ਵੀ ਕੀਰਤਪੁਰ ਪੁੱਜਦੇ। ਕੁਸ਼ਟੀਆਂ ਦੀਆਂ ਤਾਂ ਕਤਾਰਾਂ ਹੀ ਲੱਗੀਆਂ ਰਹਿੰਦੀਆਂ ਸਨ। ਗੁਰ ਪ੍ਰਣਾਲੀ ਰਚਿਤ ਗਿਆਨੀ ਗਿਆਨ ਸਿੰਘ ਵਿਚ ਖ਼ੂਬ ਲਿਖਿਆ ਹੈ ਕਿ ਦਿਨ-ਰੈਨ ਹੀ ਆਪ ਜੀ ਦੇ ਦਰਸ਼ਨ ਕਰ ਕੇ ਸਭ ਸੰਤ ਸੁਖ ਲੈ ਰਹੇ ਸਨ। ਆਪ ਜੀ ਦੇ ਪਾਵਨ ਬਚਨ ਸੁਣ ਮਨ ਨੂੰ ਐਸਾ ਚੈਨ ਮਿਲਦਾ ਸੀ ਕਿ ਅੰਦਰਲਾ ਹੁਲਾਰਾ ਜਿਹਾ ਮਹਿਸੂਸ ਹੁੰਦਾ ਸੀ, ਸਭ ਜੈ ਜੈ ਕਾਰ ਕਰਦੇ ਮੁੜਦੇ ਸਨ।

*'ਸੁਨੈ ਸੁਖਦੈਨ, ਦਿਨ ਰੈਨ,*
*ਤਤ ਮੈਨ ਲਖ*
*ਸੁਨੇ ਬੈਨ ਚੈਨ ਮੈਨ ਭਯੋ*
*ਜੈ ਜੈ ਕਾਰ ਜੂ। ੧੭।*

ਉਨ੍ਹਾਂ ਦੇ ਦਰਸ਼ਨ ਪਾਂਦੇ ਹੀ ਦਰਦ ਦੁੱਖ ਇੰਜ ਨੱਸ ਜਾਂਦੇ ਸਨ ਜਿਵੇਂ ਹਵਾ ਚੱਲਣ ਨਾਲ ਗਰਮੀ ਤੇ ਹੁੱਸੜ ਭੱਜ ਜਾਂਦੇ ਹਨ। ਆਪ ਜੀ ਦਾ ਚੰਨ ਵਰਗਾ ਮੁੱਖੜਾ ਡਿਠਿਆਂ ਅੰਨ੍ਹੇ ਨੂੰ ਵੀ ਦ੍ਰਿਸ਼ਟੀ ਮਿਲ ਜਾਂਦੀ ਹੈ।

*'ਜਾ ਕੇ ਦੇਖੇ ਦਾਰਦ*
*ਨਸਾਵੈ ਪੌਣ ਬਾਰਦ ਸੇ,*
*ਸਾਰਦਾ ਪ੍ਰਕਾਸੇ ਸੁੱਖ*
*ਅੰਧੇ ਚੁੱਖ ਪਾਈ ਹੈ।'*

ਬਸੰਤ੍ਰ ਨਾਂ ਦਾ ਬ੍ਰਾਹਮਣ ਸੋਭਾ ਸੁਣ ਦੂਰੋਂ ਕਾਂਸ਼ੀ ਤੋਂ ਆਇਆ ਤੇ ਕੁਸ਼ਟ ਰੋਗ ਦੂਰ ਕਰਨ ਲਈ ਬੇਨਤੀਆਂ ਕੀਤੀਆਂ। ਧੰਨ ਗੁਰੂ ਹਰਿਕ੍ਰਿਸ਼ਨ ਜੀ ਨੇ ਉਸ ਦੀ ਅਰਜ਼ੋਈ ਸੁਣ ਕੇ ਬੜੇ ਦੀਰਘ ਬਚਨ ਬੋਲੇ ਕਿ ਸਰੀਰ ਦਾ ਕੋਹੜ ਤਾਂ ਜਿਵੇਂ ਇੱਛਾਧਾਰੀ ਹੈ, ਦੂਰ ਹੋ ਜਾਏਗਾ ਦ੍ਵਿਜ ਜੀ! ਪਰ ਵਰਣਾਸ਼੍ਰਮ ਦਾ ਕੋਹੜ ਸਮਾਜ ਵਿਚੋਂ ਕੱਢਣ ਦਾ ਉਪਰਾਲਾ ਕਰੋ, ਬਾਨ੍ਹਣੂ ਬੰਨ੍ਹੋ। ਇਹ ਊਚ-ਨੀਚ, ਜਾਤ-ਪਾਤ, ਬ੍ਰਾਹਮਣ-ਸ਼ੂਦਰ ਦੇ ਕੁਹਜੇ ਵਿਚਾਰ ਹੀ ਹਨ ਜੋ ਕੋਹੜ ਲੱਗੇ ਸਮਾਜ ਨੂੰ ਵਿਗਾੜੀ ਚਲੇ ਜਾ ਰਹੇ ਹਨ। ਸਮਾਜ ਦਾ ਇਹ ਕੋਹੜ ਤਦ ਹੀ ਦੂਰ ਹੋਏਗਾ ਜੇਕਰ ਆਪਣੇ ਤੋਂ ਸਭ ਨੂੰ ਉੱਚਾ ਕਰ ਜਾਣੋਗੇ ਤਾਂ ਇਥੇ ਵੀ ਅਤੇ ਦਰਗਾਹ ਵਿਚ ਵੀ ਸੁਖ ਪਾਵੋਗੇ।

---

1. ਗੁਰੂ ਗ੍ਰੰਥ ਸਾਹਿਬ, ਪੰਨਾ ੮੫੬ ।

*ਆਪਸ ਤੇ ਉਪਰਿ ਸਭ ਜਾਣਹੁ*
*ਤਉ ਦਰਗਹਿ ਸੁਖ ਪਾਵਹੁ। ੧।*

ਗੁਰ ਪਾਤਸ਼ਾਹ ਜਿਥੇ ਜਗਤ ਨੂੰ ਜੀਵਨ-ਜਾਚ ਸਿਖਲਾਉਣ ਆਏ ਸਨ ਉਥੇ ਇਨਸਾਨੀ ਜੀਵਨ ਜਾਚ ਦੀ ਕਦਰ ਵੀ ਦਰਸਾਉਣ ਆਏ ਸਨ। ਐਸੇ ਕਿਤਨੇ ਹੀ ਹੁਕਮ ਉਹ ਕਰ ਰਹੇ ਸਨ ਜਿਨ੍ਹਾਂ ਰਾਹੀਂ ਇਨਸਾਨੀ ਜੀਵਨ ਦੀ ਕਦਰ ਮਨੁੱਖ ਨੂੰ ਆਵੇ।

**ਕੁੜੀ ਮਾਰ ਨਾਲ ਨਹੀਂ ਵਰਤਣਾ**

ਉਹ ਦੇਖ ਰਹੇ ਸਨ ਕਿ ਮਰਦ ਨੇ ਜੀਵਨ ਦੀ ਕਦਰ ਨਾਂਹ ਜਾਣ ਹੀ ਔਰਤ ਨੂੰ ਨੀਵਾਂ ਤੇ ਮਾੜਾ ਕਿਹਾ ਹੈ। ਸਤੀ ਰਸਮ ਨੂੰ ਰੋਕਣਾ, ਵਿਧਵਾ ਵਿਆਹ ਦੀ ਖੁੱਲ੍ਹ ਇਸ ਪਾਸੇ ਦੋ ਹੀ ਕਰਮ ਸਨ ਪਰ ਇਕ ਹੋਰ ਐਸੀ ਭੈੜੀ ਵਾਦੀ ਨੇ ਹਿੰਦ ਦੇ ਸਮਾਜ ਨੂੰ ਗ੍ਰਸਿਆ ਹੋਇਆ ਸੀ, ਉਹ ਸੀ ਜੰਮਦੀ ਕੁੜੀ ਨੂੰ ਮਾਰ ਦੇਣਾ, ਖੂਹ ਵਿਚ ਸੁੱਟ ਦੇਣਾ ਜਾਂ ਦਰਿਆ ਵਿਚ ਵਹਾ ਦੇਣਾ। ਇਸ ਦੁਖ਼ਤਰ-ਕੁਸ਼ੀ ਦੀ ਵਬਾ ਇਤਨੀ ਫੈਲ ਗਈ ਸੀ ਕਿ ਜੰਮਦੇ ਸਾਰ ਹੀ ਲੜਕੀ ਦਾ ਬਾਪ ਇਕ ਹੱਥ ਛੁਰਾ ਤੇ ਦੂਜੇ ਹੱਥ ਨਵ-ਜਨਮੀ ਕੁੜੀ ਲੈ ਕੇ ਪਾਗ਼ਲਾਂ ਵਾਂਗ ਗਲੀ ਜਾਂ ਬਾਜ਼ਾਰ ਵਿਚ ਨੱਸ ਜਾਂਦਾ ਸੀ। ਨਾਲ ਨਾਲ ਹੀ ਆਖੀ ਜਾਂਦਾ ਸੀ ਕਿ ਕਿਸੇ ਇਸ ਨੂੰ ਲੈਣਾ ਹੈ ਤਾਂ ਲੈ ਲਵੇ ਨਹੀਂ ਤਾਂ ਉਹ ਛੁਰਾ ਘੌਂਪਣ ਵਾਲਾ ਹੈ। ਜੇ ਕੋਈ ਆਵਾਜ਼ ਨਾਂਹ ਆਉਂਦੀ ਤਾਂ ਛੁਰਾ ਘੌਂਪ ਕੇ ਕਤਲ ਕਰ ਦਿੱਤੀ ਜਾਂਦੀ। ਇਥੋਂ ਤੱਕ ਕਿ ਬੇਦੀ ਬਾਬੇ ਵੀ ਇਸੇ ਰੋਗ ਦੇ ਸ਼ਿਕਾਰ ਸਨ। ਉਹ ਤਾਂ ਜੰਮਦੀ ਕੁੜੀ ਨੂੰ ਪੀੜ੍ਹੀ 'ਤੇ ਰੱਖ ਜਾਂ ਦਰਿਆ ਵਿਚ ਰੋੜ੍ਹ ਦੇਂਦੇ ਜਾਂ ਖੂਹ ਵਿਚ ਵਗਾਹ ਮਾਰਦੇ।

ਸਭ ਤੋਂ ਪਹਿਲਾਂ ਕੁੜੀ ਮਾਰ ਨਾਲ ਨਹੀਂ ਵਰਤਣਾ ਤੇ ਉਸ ਨੂੰ ਸੰਗਤ ਤੱਕ ਵਿਚ ਨਾਂਹ ਬੈਠਣ ਦਾ ਹੁਕਮ ਗੁਰੂ ਹਰਿਕ੍ਰਿਸ਼ਨ ਜੀ ਨੇ ਹੀ ਕੀਤਾ ਸੀ। 'ਸਭ ਦੁੱਖ' ਜੂ ਉਹ ਦੂਰ ਕਰਨ ਆਏ ਸਨ।

ਰੋਪੜ ਦਾ ਰਹਿਣ ਵਾਲਾ ਸ਼ਾਹੂਕਾਰ ਰਾਜਾ ਰਾਮ ਵੀ ਇਕ ਅਜਿਹਾ ਹੀ ਵਿਅਕਤੀ ਸੀ ਜੋ ਜੰਮਦਿਆਂ ਹੀ ਕੁੜੀਆਂ ਨੂੰ ਮਾਰ ਦੇਂਦਾ ਸੀ। ਜਦ ਉਹ ਭੇਟਾਵਾਂ ਲੈ ਕੇ ਕੀਰਤਪੁਰ ਦਰਸ਼ਨਾਂ ਨੂੰ ਆਇਆ ਅਤੇ ਅਜੇ ਸੰਗਤ ਵਿਚ ਕਦਮ ਰੱਖਿਆ ਹੀ ਸੀ ਕਿ ਮਹਾਰਾਜ ਨੇ ਚੋਬਦਾਰ ਨੂੰ ਹੁਕਮ ਦਿੱਤਾ ਕਿ ਇਸ ਕੁੜੀ ਮਾਰ ਨੂੰ ਸੰਗਤ ਵਿਚ ਨਾਂਹ ਬੈਠਣ ਦਿੱਤਾ ਜਾਵੇ। ਚੋਬਦਾਰ ਨੇ ਹੁਕਮ ਸੁਣਾਇਆ ਤਾਂ ਰਾਜਾ ਰਾਮ ਡੰਡਉਤ ਕਰ ਉਥੇ ਹੀ ਲੇਟ ਗਿਆ। ਉਸ ਖਿਮਾ ਮੰਗੀ ਤੇ ਅੱਗੋਂ ਐਸਾ ਕੁਕਰਮ ਨਾ ਕਰਨ ਦਾ ਪ੍ਰਣ ਕੀਤਾ। ਮਹਾਰਾਜ ਨੇ ਫ਼ਰਮਾਇਆ : ਜਿਸ ਨੇ ਜੀਵਨ ਦੀ ਕਦਰ ਨਹੀਂ ਜਾਣੀ ਉਸ ਨੂੰ ਗੁਰੂ ਦਰਬਾਰ ਦੀ ਹਾਜ਼ਰੀ ਭਰਨ ਦੀ ਆਗਿਆ ਨਹੀਂ ਅਤੇ ਸੰਗਤਾਂ ਪ੍ਰਤੀ ਹੁਕਮ ਕੀਤਾ ਕਿ 'ਕੁੜੀ ਮਾਰ ਨਾਲ ਨਹੀਂ ਵਰਤਣਾ।' ਰਹਤ ਮਰਯਾਦਾ ਵਿਚ ਪਿੱਛੋਂ (੧੯੩੯) ਤਨਖ਼ਾਹੀਏ ਇਹ ਹਨ, ਇਹ ਅੰਕਿਤ ਕਰ ਦਿੱਤਾ ਗਿਆ ਕਿ ਕੁੜੀ ਮਾਰ ਨਾਲ ਵਰਤਣ ਵਾਲਾ ਤਨਖ਼ਾਹੀਆ ਹੋ ਜਾਂਦਾ ਹੈ। ਵਰਤਣ ਤੋਂ ਭਾਵ ਰੋਟੀ ਬੇਟੀ ਦੀ ਸਾਂਝ ਹੈ ਜਿਸਦਾ ਸਪੱਸ਼ਟ ਅਰਥ ਹੈ ਕਿ ਰਿਸ਼ਤਾ ਨਾਤਾ ਕਰ ਕੇ ਕੋਈ ਸਾਂਝ ਸੰਬੰਧ ਵੀ ਨਹੀਂ ਰੱਖਣਾ।

ਜਨਮ ਸਾਖੀ ਵਿਚ ਇਸ ਗੱਲ ਦਾ ਸੰਕੇਤ ਹੈ ਕਿ ਗੁਰੂ ਨਾਨਕ ਜੀ ਪਾਸੋਂ ਜਦ ਭਾਈ ਮਰਦਾਨਾ ਨੇ ਉਚੇਚਾ ਉਪਦੇਸ਼ ਮੰਗਿਆ ਸੀ ਤਾਂ ਆਪ ਜੀ ਨੇ ਫ਼ਰਮਾਇਆ ਸੀ 'ਮਰਦਾਨਿਆਂ ਤੀਨ ਬਾਤਾਂ ਕਰੀਂ। ਏਕ, ਕੇਸ ਨਹੀਂ ਕਟਾਉਣੇ। ਦੂਸਰੇ, ਅੰਮ੍ਰਿਤ ਵੇਲਾ ਨਹੀਂ ਖੁੰਝਾਉਣਾ ਅਤੇ ਤੀਸਰੇ, ਆਏ ਸਾਧੂ ਸੰਤ, ਅਤਿਥੀ ਦੀ ਪ੍ਰੇਮ ਨਾਲ ਸੇਵਾ ਕਰਨੀ।"

**ਕੇਸ ਨਹੀਂ ਕਟਾਉਣੇ**

ਸੋ ਕੇਸ ਪਾਵਨ ਹਨ ਤੇ ਇਹਨਾਂ ਦੀ ਬੇਅਦਬੀ ਨਹੀਂ ਕਰਨੀ, ਦੇ ਹੁਕਮ ਗੁਰੂ ਨਾਨਕ ਦੇਵ ਜੀ ਤੋਂ ਹੀ ਹੋ ਰਹੇ ਸਨ। ਗੁਰੂ ਹਰਿ ਰਾਇ ਜੀ ਵੱਲੋਂ ਭਾਈ ਹਕੀਕਤ ਰਾਇ ਜੀ ਦੇ ਦਾਦਾ ਲਾਲਾ ਨੰਦ ਲਾਲ ਪੁਰੀ ਗਲੋਟੀਆ ਖੁਰਦ (ਸਿਆਲਕੋਟ) ਨੂੰ ਕੀਤੇ ਹੁਕਮਾਂ ਵਿਚੋਂ ਮੁੱਖ ਇਹ ਸਨ :

ਟੋਪੀ ਨਹੀਂ ਪਹਿਨਣੀ, ਕੇਸ ਨਹੀਂ ਕਟਾਉਣੇ ਅਤੇ ਤਮਾਕੂ ਨਹੀਂ ਸੇਵਨਾ।

ਕੇਸ ਨਿਰਾ ਖ਼ੂਬਸੂਰਤੀ ਦਾ ਅੰਤਮ ਚਿੰਨ੍ਹ (ਅਲਟੀਮੇਟ ਸੈਂਸ ਆਫ਼ ਬਿਊਟੀ) ਹੀ ਨਹੀਂ, ਸਗੋਂ ਆਤਮਕ ਮੰਡਲ ਦਾ ਰਸ ਮਾਨਣ ਲਈ ਅਟੁੱਟ ਅੰਗ ਹਨ। ਜੇ. ਈ. ਸਿਯਰੌਲਟ ਨੇ ਡਿਕਸ਼ਨਰੀ ਔਫ਼ ਸਿੰਬਲ ਵਿਚ ਲਿਖਿਆ ਹੈ ਕਿ ਕੇਸ ਇਹ ਪੱਖ ਦ੍ਰਿੜ੍ਹਾਉਂਦੇ ਹਨ ਕਿ ਕੇਸਾਂ ਦਾ ਧਾਰਨੀ ਕਦੇ ਹਾਰੇਗਾ ਨਹੀਂ (ਲਿੰਕਡ ਵਿਦ ਵਿਲ ਟੂ ਸਕਸੀਡ)। ਕੇਸ ਆਤਮਕ ਸ਼ਕਤੀ (ਸਪਿਰਚਿਯੂਲਾਈਜ਼ਡ ਐਨਰਜੀ) ਅਤੇ ਆਤਮਕ ਵਿਕਾਸ ਦੇ ਵੀ ਲਖਾਇਕ ਹਨ। ਕੇਸਾਂ ਦਾ ਨਾ ਹੋਣਾ ਅਸਫ਼ਲਤਾ ਤੇ ਦਲਿਦ੍ਰਤਾ ਦੀ ਨਿਸ਼ਾਨੀ ਹੈ।[1]

ਗੁਰੂ ਹਰਿਕ੍ਰਿਸ਼ਨ ਜੀ ਨੇ ਕੇਸ ਰੱਖਣ, ਕੇਸਾਂ ਦਾ ਅਦਬ ਕ਼ਰਨ ਤੇ ਨਾ ਕਟਾਉਣ ਦੇ ਉਚੇਚੇ ਹੁਕਮ ਦਿੱਤੇ। ਸਾਖੀ ਹੈ ਕਿ ਆਪ ਜੀ ਪਾਸ ਇਕ ਜੋਧੇ ਨਈਆ ਸ਼ਸਤ੍ਰ ਨੇ ਬੇਨਤੀ ਕੀਤੀ ਕਿ ਉਹ ਮਾਨਸਕ ਰੋਗਾਂ ਨਾਲ ਪੀੜਤ ਹੈ ਤੇ ਸ਼ਖ਼ਸੀਅਤ ਖੰਡਿਤ ਰਹਿੰਦੀ ਹੈ। ਐਸਾ ਉਪਦੇਸ਼ ਬਖ਼ਸ਼ੋ ਕਿ ਇਕਾਗਰਤਾ ਮਿਲੇ ਅਤੇ ਮਨ ਹੋਰ ਥਾਵਾਂ ਨਾ ਭਟਕੇ। ਗੁਰੂ ਹਰਿਕ੍ਰਿਸ਼ਨ ਜੀ ਨੇ ਫ਼ਰਮਾਇਆ ਕਿ ਕੇਸਾਧਾਰੀ ਹੋ ਕੇ ਨਾਮ ਜਪੋ ਅਤੇ ਸਿਮਰਨ ਕਰੋ, ਦੁੱਖ ਦਾ ਡੇਰਾ ਟੁੱਟ ਜਾਏਗਾ। ਉਸ ਪ੍ਰਣ ਕੀਤਾ ਕਿ ਅੱਗੋਂ ਕੇਸਾਂ ਦੀ ਬੇਅਦਬੀ ਨਹੀਂ ਕਰੇਗਾ। ਨਈਆ ਸ਼ਸਤ੍ਰ ਉੱਘਾ ਜੋਧਾ ਹੋਇਆ ਜਿਸ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮੇਂ ਤੱਕ ਸੇਵਾ ਕੀਤੀ।

'ਸਭ ਦੁੱਖ ਜਾਇ' ਦਾ ਭਾਵ ਇਹ ਹੀ ਹੈ ਕਿ ਅਠਵੇਂ ਪਾਤਸ਼ਾਹ ਨੇ ਸਾਡੇ ਸਾਰੇ ਹੀ ਆਤਮਿਕ, ਮਾਨਸਿਕ, ਸਰੀਰਕ ਤੇ ਸੰਸਾਰਕ ਰੋਗ ਦੂਰ ਕੀਤੇ। 'ਜਗਤ ਜੂਠ ਤਮਾਕੂ ਨਾ ਸੇਵ' ਦਾ ਪਹਿਲਾ ਹੁਕਮ ਗੁਰੂ ਹਰਿਕ੍ਰਿਸ਼ਨ ਜੀ ਨੇ ਹੀ ਦਿੱਤਾ ਸੀ।

**ਜਗਤ ਜੂਠ ਤਮਾਕੂ ਨ ਸੇਵ**

ਤਮਾਕੂ ਦਾ ਨਸ਼ਾ ਹਿੰਦੁਸਤਾਨ ਵਿਚ ਨਵਾਂ-ਨਵਾਂ ਆਇਆ ਸੀ ਅਤੇ ਸਸਤਾ ਹੋਣ ਕਾਰਨ ਲੋਕੀਂ ਖਿੱਚੇ ਚਲੇ ਜਾ ਰਹੇ ਸਨ। ਹਿੰਦੁਸਤਾਨ

1. Signifies failure and poverty.

ਜੇ ਉਸ ਸਮੇਂ ਹੀ ਗੁਰੂ ਸਾਹਿਬਾਨ ਦਾ ਹੁਕਮ 'ਜਗਤ ਜੂਠ ਤਮਾਕੂ ਨ ਸੇਵ' ਅਪਣਾ ਲੈਂਦਾ ਤਾਂ ਇਤਨਾ ਖੁਆਰ ਨਾ ਹੁੰਦਾ। ਤਮਾਕੂ ਦੀ ਬੂਟੀ ਸਪੇਨ ਰਾਹੀਂ ਹਿੰਦੁਸਤਾਨ ਆਈ ਸੀ ਤੇ ਬੀਜਾਈ ਵੀ ਅਰੰਭ ਹੋ ਗਈ ਸੀ। ਕਿਤਨਾ ਮਾਰੂ ਅਸਰ ਹੈ ਇਸ ਤਮਾਕੂ ਦਾ ਕਿ ਸੇਵਨ ਵਾਲਾ ਸਰਬ ਰੋਗੀ ਹੋ ਜਾਂਦਾ ਹੈ। ਦਮਾ ਤੇ ਬਦਹਜ਼ਮੀ ਦਾ ਮੁੱਢ ਵੀ ਇਹ ਹੀ ਬਣਦਾ ਹੈ। ਲਿੱਸੇ ਨੂੰ ਹੋਰ ਲਿੱਸਾ ਤੇ ਮੋਟੇ ਨੂੰ ਹੋਰ ਮੋਟਾ ਕਰ ਦੇਂਦਾ ਹੈ। ਦਿਲ ਦੇ ਰੋਗ, ਅੰਦਰਲੀ ਰਬੈਲੀ, ਝਿੱਲੀ ਦੇ ਰੋਗ ਉਤਪੰਨ ਹੁੰਦੇ ਹਨ। ਸਭ ਤੋਂ ਵੱਡੀ ਗੱਲ ਇਸ ਦੇ ਸੇਵਨ ਨਾਲ ਰੋਗਾਂ ਤੋਂ ਅਰੋਗ ਹੋਣ ਦੀ ਸੰਭਾਵਨਾ ਭੀ ਕਠਿਨ ਹੋ ਜਾਂਦੀ ਹੈ। ਡਾਕਟਰ ਲੂਥਰ ਐੱਲ. ਟੈਰੀ ਸਰਜਨ ਜਨਰਲ ਪਬਲਿਕ ਹੈਲਥ ਸਰਵਿਸ, ਅਮਰੀਕਾ ਨੇ ਸਪੱਸ਼ਟ ਲਿਖਿਆ ਹੈ :

'ਹੁਣ ਨਾਂਹ ਕੋਈ ਦੋ ਰਾਵਾਂ ਹਨ ਤੇ ਨਾ ਦੁਬਿਧਾ। ਕਿਸੇ ਪ੍ਰਕਾਰ ਦਾ ਸ਼ੱਕ ਵੀ ਨਹੀਂ ਰਹਿਆ। ਤਮਾਕੂ ਨੋਸ਼ੀ ਦਾ ਸਿੱਧਾ ਹਮਲਾ ਸਿਹਤ ਤੇ ਹੁੰਦਾ ਹੈ। ਇਸ ਅਜ਼ਦਹਾ (ਹਾਈਡਰਾ ਹੈਡਿਡ ਮਾਨਸਟਰ) ਦਾ ਸਿਰ ਕੁਚਲਣ ਲਈ ਲੱਕ ਬੰਨ੍ਹ ਲੈਣਾ ਚਾਹੀਦਾ ਹੈ।' ਹੋਰ ਵੱਡੀ ਗੱਲ ਵਾਹਿਗੁਰੂ ਦੇ ਦਰੋਂ, ਸੋ ਦਰ ਤੋਂ ਇਹ ਤਮਾਕੂ ਤੇ ਉਸ ਦਾ ਧੂੰਆਂ ਹੀ ਹੈ ਜੋ ਵਿਛੋੜਦਾ ਹੈ। ਸਰੀਰ ਤਾਂ ਸਰੀਰ ਆਤਮਾ ਵੀ ਇਸ ਦੇ ਸੇਵਨ ਨਾਲ ਰੋਗੀ ਹੋ ਜਾਂਦੀ ਹੈ।

'ਜੰਜੀਆ' ਨਾਂ ਦਾ ਇਕ ਪੁਰਖ ਜੋ ਆਪਣੀ ਧਰਮ ਜੁਗਤ ਕਰਕੇ 'ਜੰਜੀਆ ਜੁਗਤ' ਦੇ ਨਾਂ ਨਾਲ ਪ੍ਰਸਿੱਧ ਸੀ, ਪਰ ਤਮਾਕੂ ਸੇਵਨ ਦੀ ਭੈੜੀ ਵਾਦੀ ਦਾ ਸ਼ਿਕਾਰ ਹੋ ਗਿਆ ਸੀ। ਜਦ ਉਹ ਗੁਰ ਦਰਬਾਰ ਵਿਚ ਕੀਰਤਪੁਰ ਹਾਜ਼ਰ ਹੋਇਆ ਤੇ ਬੇਨਤੀ ਕੀਤੀ ਕਿ ਉਹ ਧਰਮ ਕਰਮ ਦਾ ਪੂਰਾ ਪ੍ਰੇਮੀ ਹੈ, ਪਰ ਆਤਮਕ ਟਿਕਾ ਨੂੰ ਪ੍ਰਾਪਤ ਨਹੀਂ ਹੋਇਆ ਤਾਂ ਗੁਰੂ ਹਰਿਕ੍ਰਿਸ਼ਨ ਜੀ ਨੇ ਫ਼ਰਮਾਇਆ : 'ਜਦ ਤੱਕ ਤਮਾਕੂ ਸੇਵਨ ਦੀ ਭੈੜੀ ਇੱਲਤ ਤੋਂ ਛੁਟਕਾਰਾ ਨਹੀਂ ਪਾਉਂਦਾ, ਇਹ ਆਤਮਕ ਸ਼ਾਂਤੀ ਨਹੀਂ ਮਿਲ ਸਕੇਗੀ।' ਉਸ ਨੂੰ ਐਸੀ ਲੱਜਾ ਆਈ ਕਿ ਪ੍ਰਣ ਕੀਤਾ ਕਿ ਅੱਗੋਂ ਤੋਂ ਜਗਤ ਜੂਠ ਦਾ ਸੇਵਨ ਨਹੀਂ ਕਰੇਗਾ। ਉਸ ਨੇ ਆਪ ਵੀ ਤਮਾਕੂ ਪੀਣਾ ਛੱਡਿਆ ਤੇ ਹੋਰਨਾਂ ਨੂੰ ਵੀ ਪ੍ਰੇਰ ਕੇ ਛਡਾਂਦਾ ਰਹਿਆ।

**ਘਾਲਿ ਖਾਇ ਕਿਛੁ ਹਥਹੁ ਦੇਇ**

ਭਾਈ ਫ਼ਕੀਰੀਆ, ਭੋਲਾ, ਭੀਮਾ ਅਤੇ ਸੰਗਤਾ ਇਹ ਚਾਰੋਂ ਇਕ ਤਾਰਾ, ਖੜਤਾਲ ਤੇ ਘੁੰਗਰੂ ਪਾ ਗੀਤ ਗਾਂਦੇ ਫਿਰਦੇ ਤੇ ਦਰ ਦਰ ਭਿਖਿਆ ਮੰਗ ਉਦਰ ਪੂਰਨਾ ਕਰਦੇ ਸਨ। ਉਹਨਾਂ ਇਹ ਹੀ ਧਰਮ ਸਮਝ ਲਿਆ ਸੀ ਤੇ ਆਪਣੇ ਹਾਲ ਮਸਤ ਸਨ।

ਗੁਰੂ ਸੋਭਾ ਸੁਣ ਕੇ ਕੀਰਤਪੁਰ ਆਏ ਅਤੇ ਉਥੇ ਵੀ ਗਾ-ਗਾ, ਨੱਚ-ਨੱਚ ਗੁਰੂ ਉਪਮਾ ਗਾਂਦੇ। ਮਹਾਰਾਜ ਜੀ ਦੇ ਦਰਸ਼ਨਾਂ ਨੂੰ ਜਦ ਆਏ ਤਾਂ ਉਹਨਾਂ ਜੀਵਨ ਅਜਾਈਂ ਨਾ ਗਵਾਉਣ ਦੇ ਬਚਨ ਕੀਤੇ ਅਤੇ ਫਿਰ ਸਿੱਖ ਮਤ ਦ੍ਰਿੜ੍ਹਾਇਆ ਕਿ ਗੁਰੂ ਨਾਨਕ ਜੀ ਫ਼ਰਮਾ ਗਏ ਸਨ ਕਿ ਬਗ਼ੈਰ ਆਤਮ ਗਯਾਨ ਦੇ ਗੀਤ ਗਾਈ ਚਲੇ ਜਾਣਾ,

ਹੱਥੀਂ ਕੁਛ ਕਿਰਤ ਨਾ ਕਰਨੀ ਤੇ ਕੰਨ ਪੜਵਾ ਕੇ ਦਰ-ਦਰ ਮੰਗਦੇ ਫਿਰਨਾ ਅਤੇ ਰੋਟੀ ਕਾਰਣ ਹੀ ਘਰ ਨੂੰ ਮਸੀਤ ਜਾਂ ਮੰਦਰ ਬਣਾ ਲੈਣਾ ਕਿ ਚੜ੍ਹਾਵਾ ਆਵੇ, ਐਸੇ ਲੋਕਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ, ਨੇੜੇ ਹੀ ਨਹੀਂ ਜਾਣਾ ਚਾਹੀਦਾ। ਉਸ ਦੇ ਰਾਹ ਦੀ ਪਛਾਣ ਉਹ ਹੀ ਕਰ ਸਕਦਾ ਹੈ ਜਿਸ ਕਿਰਤ ਕੀਤੀ, ਘਾਲ ਕਮਾਈ ਕੀਤੀ ਤੇ ਫਿਰ ਹਥਹੁ ਦਿੱਤਾ।

*'ਘਾਲਿ ਖਾਇ ਕਿਛੁ ਹਥਹੁ ਦੇਇ।*
*ਨਾਨਕ ਰਾਹੁ ਪਛਾਣਹਿ ਸੇਇ।'*[1]

(ਸਲੋਕ ਮਹਲਾ ੧, ਸਾਰੰਗ ਕੀ ਵਾਰ, ਮਹਲਾ ੪)

ਟੁਕਰ ਬਟੋਰ ਹੋਣਾ ਸਿੱਖ ਘਰ ਕਦੇ ਪ੍ਵਾਨ ਨਹੀਂ। ਅਠਵੇਂ ਪਾਤਸ਼ਾਹ ਦੇ ਵਾਕ ਐਸੇ ਹਿਰਦੇ ਚੁੱਭੇ ਕਿ ਦਰ-ਦਰ ਭਟਕ-ਭਟਕ ਭਿਖਿਆ ਮੰਗ ਖਾਣ ਦੀ ਰੁਚੀ ਮੁੱਕੀ ਤੇ ਕਿਰਤ ਕਰ ਹਰ ਆਏ ਗਏ ਦੀ ਸੇਵਾ ਦਿਲ ਲਗਾ ਕੇ ਕਰਦੇ।

**ਭਾਈ ਮਨੀ ਸਿੰਘ ਜੀ ਦੇ ਭਾਈ ਦਯਾਲਾ ਜੀ ਗੁਰੂ ਸ਼ਰਨ**

ਭਾਈ ਬਲੂ ਜੀ ਦੀ ਅੰਮ੍ਰਿਤਸਰ ਸ਼ਹਾਦਤ ਹੋਣ ਪਿੱਛੋਂ ਉਹਨਾਂ ਦੇ ਬੇਟੇ ਭਾਈ ਮਾਈ ਦਾਸ ਆਪਣੇ ਪਿੰਡ ਅਲੀਪੁਰ (ਮੁਜ਼ਫਰਗੜ੍ਹ) ਜਾ ਟਿਕੇ ਸਨ। ਜਦ ਸ਼ਾਹਜਹਾਨ ਮੁਜ਼ਫਰਗੜ੍ਹ ਤੋਂ ਹੁੰਦਾ ਕਸ਼ਮੀਰ ਗਿਆ ਸੀ ਤਾਂ ਆਪ ਜੀ ਸ਼ਾਹਜਹਾਨ ਨੂੰ ਮਿਲੇ ਸਨ ਤੇ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੀ ਅਜ਼ਮਤ ਤੋਂ ਜਾਣੂ ਕਰਵਾਇਆ ਸੀ। ਭੱਟ ਵਹੀ ਕਰਸਿੰਧੂ ਵਿਚ ਸ਼ਾਹਜ਼ਹਾਨ ਮਿਲਣੀ ਦਾ ਜ਼ਿਕਰ ਭਾਵੇਂ ਸੰਕੇਤ ਮਾਤਰ ਹੈ, ਪਰ ਦੱਸਦਾ ਹੈ ਕਿ ਉਹ ਕਿਤਨੇ ਹਠੀਲੇ ਤੇ ਜੁਰਅਤਿ ਵਾਲੇ ਵਿਅਕਤੀ ਸਨ। ਭੱਟ ਵਹੀ ਦੇ ਸ਼ਬਦ ਹਨ :

*'ਮਾਈ ਦਾਸ ਸ਼ਾਹਜਹਾਨ ਕੋ ਮਿਲਿਆ,*
*ਵੇਖੋ ਹਿੰਦੂ ਮੁਸਲਮਾਨ।*
*ਮਾਈ ਦਾਸ ਤੇਰੇ ਤੰਬੂ ਗੈਨ ਮਹਿ ਝੂਲੇ,*
*ਡਿਉਢੀ ਬਾਹਰ ਖੜੇ ਦਰਬਾਨ।'*

ਭਾਈ ਮਨੀ ਸਿੰਘ ਜੀ ਦਾ ਜਨਮ ਇਹਨਾਂ ਦੇ ਹੀ ਘਰ ੧੦ ਮਾਰਚ ੧੬੪੪ ਨੂੰ ਹੋਇਆ ਸੀ। ਭਾਈ ਦਯਾਲਾ ਆਪ ਜੀ ਦੇ ਸਕੇ ਭਰਾ ਸਨ।

ਪਹਿਲੀ ਵਾਰੀ ਭਾਈ ਮਨੀ ਸਿੰਘ ਜੀ ਗੁਰੂ ਹਰਿ ਰਾਇ ਜੀ ਦੇ ਦਰਸ਼ਨਾਂ ਨੂੰ ੧੩ ਸਾਲ ਦੀ ਉਮਰ ਵਿਚ ਕੀਰਤਪੁਰ ਆਏ ਸਨ। ਸ਼ਹੀਦ ਬਿਲਾਸ ਦੇ ਸੰਪਾਦਕ ਗਿਆਨੀ ਗਰਜਾ ਸਿੰਘ ਜੀ ਦਾ ਕਹਿਣਾ ਹੈ ਕਿ ਸਤਵੇਂ ਪਾਤਸ਼ਾਹ ਦੇ ਜੋਤੀ ਜੋਤ ਸਮਾ ਜਾਣ ਬਾਅਦ ਆਪ ਜੀ ਅਠਵੇਂ ਸਤਿਗੁਰਾਂ ਦੀ ਹਜ਼ੂਰੀ ਵਿਚ ਰਹੇ।[2]

ਭਾਈ ਸੇਵਾ ਸਿੰਘ ਜੀ ਦੇ ਕਥਨ ਅਨੁਸਾਰ ਗੁਰੂ ਹਰਿਕ੍ਰਿਸ਼ਨ ਸਾਹਿਬ ਨਾਲ ਦਿੱਲੀ ਜਾਣ ਵਾਲੇ ਸਿੱਖਾਂ ਵਿਚ ਆਪ ਸ਼ਾਮਿਲ ਸਨ। ਇਹਨਾਂ ਨਾਲ ਹੀ

1. ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੫ ।
2. ਸ਼ਹੀਦ ਬਿਲਾਸ, ਪੰਨਾ ੨੩ ।

ਭਾਈ ਦਯਾਲਾ ਜੀ ਵੀ ਆਏ। ਇਹ ਦੋਵੇਂ ਭਰਾ ਲੰਗਰ ਦੀ ਸੇਵਾ ਕਰਦੇ, ਬਾਣੀ ਪੜ੍ਹਦੇ, ਪੋਥੀਆਂ ਲਿਖ-ਲਿਖ ਵੰਡਦੇ, ਕਵਿਤਾ ਰਚਦੇ। ਉਤਸ਼ਾਹ ਦਾ ਕੋਈ ਥਾਹ ਹੀ ਨਹੀਂ ਸੀ। ਸ਼ਹੀਦ ਬਿਲਾਸ ਦੇ ਹੀ ਸ਼ਬਦਾਂ ਵਿਚ :

*ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸ਼ਾਇ।*

ਭਾਈ ਦਯਾਲਾ ਜੀ ਨੇ ਤਾਂ ਪਿੱਛੋਂ ਗੁਰੂ ਤੇਗ਼ ਬਹਾਦਰ ਜੀ ਦੀ ਇਤਨੀ ਨੇੜਤਾ ਹਾਸਲ ਕਰ ਲਈ ਕਿ ਕਈ ਹੁਕਮਨਾਮੇ ਹੀ ਉਹਨਾਂ ਦੇ ਨਾਮ ਹਨ ਤੇ ਗੁਰੂ ਤੇਗ਼ ਬਹਾਦਰ ਜੀ ਸਦਾ 'ਭਾਈ' ਕਰਕੇ ਲਿਖਦੇ। ਨੌਵੇਂ ਪਾਤਸ਼ਾਹ ਕਿਤਨਾ ਪਿਆਰ ਕਰਦੇ ਸਨ, ਉਸ ਦੀ ਉਦਾਹਰਣ ਇਕ ਹੁਕਮਨਾਮਾ ਹੈ ਜਿਸ ਵਿਚ ਹੱਥੀਂ ਲਿਖਿਆ : 'ਹਮ ਤੁਮਾਰਾ ਬੈਠੇ ਰਾਹ ਦੇਖਦੇ ਹਾਂ ਬਹੁਤ ਸ਼ਿਤਾਬ ਆਵਣਾ।'

ਇਕ ਹੋਰ ਹੁਕਮਨਾਮੇ ਵਿਚ ਲਿਖਿਆ ਸੀ :

*(ਜੋ) ਭਾਈ ਦਿਆਲ ਦਾਸ ਕਹੇ*
*ਸੰਗਤਿ ਗੁਰੂ ਕਾ ਹੁਕਮ ਕਰ ਮੰਨਣਾ।*[1]

**ਗੁਰੂ ਗੋਲਕ ਬਿਖ ਸਮਾਨ ਸਦਾ ਜਾਣ**

ਇਤਨੀ ਦ੍ਰਿੜ੍ਹਤਾ ਜੋ ਇਨ੍ਹਾਂ ਭਰਾਵਾਂ ਪਾਈ, ਇਹ ਗੁਰੂ ਉਪਦੇਸ਼ਾਂ ਸਦਕਾ ਹੀ ਸੀ।

ਦਿੱਲੀ ਜਾਣ ਵਾਲਿਆਂ ਵਿਚ ਇਕ ਮਸੰਦ ਪੰਜਾਬਾ ਵੀ ਸੀ। ਜਦ ਗੁਰੂ ਹਰਿ ਰਾਇ ਜੀ ਦਾ ਹੁਕਮ ਹੋਇਆ ਕਿ ਰਾਮ ਰਾਇ ਨੂੰ ਕੋਈ ਮੱਥੇ ਨਾਂਹ ਲਗਾਵੇ ਤਾਂ ਇਸ ਨੇ ਸਾਥ ਨਾ ਛੱਡਿਆ ਅਤੇ ਪ੍ਰਚਾਰ ਕਰਨ ਲਈ ਇਲਾਕਿਆਂ ਵਿਚ ਵੀ ਗਿਆ। ਜਦ ਸੰਗਤਾਂ ਨੇ ਮੂੰਖ ਨਾ ਲਗਾਇਆ ਤਾਂ ਇਸ ਗੁਰੂ ਹਰਿਕ੍ਰਿਸ਼ਨ ਜੀ ਦੀ ਓਟ ਤੱਕੀ। ਪਿਛਲੇ ਕੀਤੇ ਦੀ ਇਸ ਖ਼ਿਮਾ ਮੰਗੀ ਤੇ ਅੱਗੋਂ ਸੁੱਚਾ ਵਤੀਰਾ ਤੇ ਸਵੱਛ ਵਿਹਾਰ ਕਰਨ ਦਾ ਪ੍ਰਣ ਕੀਤਾ। ਗੁਰੂ ਹਰਿਕ੍ਰਿਸ਼ਨ ਜੀ ਨੇ 'ਗੁਰੂ ਗੋਲਕ ਨੂੰ ਬਿਖ ਸਮਾਨ ਸਦਾ ਜਾਣ' ਦਾ ਉਪਦੇਸ਼ ਦਿੱਤਾ।

ਗੁਰੂ ਹਰਿਕ੍ਰਿਸ਼ਨ ਜੀ ਦਾ ਪ੍ਰਤਾਪ ਇਤਨਾ ਫੈਲ ਗਿਆ ਕਿ ਸੰਗਤਾਂ ਦੀ ਆਵਾਜਾਈ ਵਿਚ ਤੋਟ ਨਾ ਪੈਂਦੀ। ਜੋ ਮੁੜਦਾ ਇਹ ਹੀ ਕਹਿੰਦਾ ਕਿ ਸਾਡੀਆਂ ਸਾਰੀਆਂ ਇੱਛਾਵਾਂ ਪੂਰੀਆਂ ਕੀਤੀਆਂ ਨੇ : **'ਅਮਕੀ ਮੋਹਿ ਕਾਮਨਾ ਪੂਰੀ।'** ਕਈ ਇਹ ਕਹਿੰਦੇ ਜਾਂਦੇ ਕਿ ਸਾਡੇ ਸਾਰੇ ਵਿਘਨ ਇਕ ਨਜ਼ਰ ਨਾਲ ਹੀ ਦੂਰ ਕਰ ਦਿੱਤੇ ਨੇ **'ਕਰੇ ਬਿਘਨ ਗਨ ਦੂਰੀ।'** ਕੋਈ ਪੁੱਤਰ ਦੀ ਦਾਤ ਮੰਗਦਾ ਤੇ ਕੋਈ ਦਲਿੱਦਰ ਦੂਰ ਕਰਨ ਦੀ ਅਰਦਾਸ ਕਰਦਾ : **'ਮਮ ਧਨ ਧਾਮ ਭਰੀਜੈ।'** ਕਈ ਰੋਗੀ ਕਸ਼ਟਾਂ ਦੇ ਮਾਰੇ ਪੈਂਡੇ ਝਾਗ ਆਉਂਦੇ ਤੇ 'ਤਨ ਕੇ ਕਸ਼ਟ ਬਿਦਾਰਹੁ' ਦੀ ਬੇਨਤੀ ਕਰਦੇ ਅਤੇ ਨਿਰੋਏ ਹੋ ਮੁੜਦੇ। ਕੋਈ ਵੈਰੀਆਂ ਦੇ ਵਾਰ ਤੋਂ ਬਚਾਉਣ ਦੀ ਬੇਨਤੀ ਕਰਦੇ ਕਿ 'ਸ਼ਤ੍ਰ ਗਨ ਨਿਵਾਰਹੁ।' ਕਈ ਜਗਿਆਸੂ ਕਹਿੰਦੇ ਕਿ ਜੀਵਨ

**ਇੱਛਾ ਪੂਰਕ ਸਰਬ ਸੁਖਦਾਤਾ**

1. ਬਨਾਰਸ ਦੀ ਸੰਗਤਿ ਦੇ ਨਾਂ ਹੁਕਮਨਾਮੇ ਵਿਚੋਂ।

ਰਾਹ ਤੋਂ ਭਟਕ ਖੁੰਝ ਗਏ ਹਾਂ, ਸਤਿਨਾਮ ਦੀ ਦਾਤ ਬਖ਼ਸ਼ੋ : 'ਸਤਯ ਨਾਮ ਕਹੁ ਜਾਚਿਤ ਕੋਈ।' ਕੋਈ ਕੇਵਲ ਚਰਨਾਂ ਦੀ ਪ੍ਰੀਤੀ ਮੰਗਦਾ। ਕਈ ਜਵਾਨੀਆਂ ਭੇਟ ਕਰਦੇ। ਕਿਤਨੇ ਹੀ ਉਥੇ ਕੀਰਤਪੁਰ ਹੀ ਟਿਕ ਗਏ ਸਨ ਜੋ ਹੁਕਮ ਦੀ ਉਡੀਕ ਕਰਦੇ ਰਹਿੰਦੇ। ਗੁਰੂ ਜੀ ਵੀ ਹਰ ਇਕ ਦੀ ਕਾਮਨਾ ਪੂਰੀ ਕਰਦੇ ਅਤੇ ਜਿਨ੍ਹਾਂ ਘਾਲਾਂ ਘਾਲੀਆਂ ਹੁੰਦੀਆਂ ਜਾਂ ਜੀਵਨ ਭਰ ਸਤਿਨਾਮ ਦਾ ਪ੍ਰਚਾਰ ਕਰਨ ਦਾ ਪ੍ਰਣ ਕੀਤਾ ਹੁੰਦਾ, ਉਹਨਾਂ ਨੂੰ ਆਪਣੇ ਹੱਥੀਂ ਸਿਰੋਪਾਓ ਦੇਂਦੇ। **'ਜਥਾ ਜੋਗ ਦੀਨੋ ਸਿਰੁਪਾਇ'** ਦਾ ਜ਼ਿਕਰ ਸੂਰਜ ਪ੍ਰਕਾਸ਼ ਨੇ ਵੀ ਕੀਤਾ ਹੈ।

ਗੱਲ ਕੀ ਕੀਰਤਪੁਰ ਵਿਖੇ ਸਭ ਦੀ ਇੱਛਾ ਆਪਣੀ ਦ੍ਰਿਸ਼ਟ ਕਰ ਕੇ ਹੀ ਪੂਰੀ ਕਰ ਦੇਂਦੇ :

*ਸ੍ਰੀ ਹਰਿਕ੍ਰਿਸ਼ਨ ਕ੍ਰਿਪਾ ਜਤਿ ਦੇਖ।*



# 6

# ਕੀਰਤਪੁਰ ਤੋਂ ਦਿੱਲੀ

### ਨੀਤੀ ਔਰੰਗਜ਼ੇਬ

ਇੰਝ ਪ੍ਰਤੀਤ ਹੁੰਦਾ ਹੈ ਕਿ ਅਰੰਭ ਵਿਚ ਔਰੰਗਜ਼ੇਬ ਨੇ ਗੁਰੂ ਹਰਿਕ੍ਰਿਸ਼ਨ ਜੀ ਪ੍ਰਤੀ ਨੀਤੀ 'ਚੁੱਪ' ਦੀ ਹੀ ਰੱਖੀ। ਗੁਰੂ ਇਤਿਹਾਸ ਨੇ ਤਾਂ ਇਥੋਂ ਤੱਕ ਲਿਖਿਆ ਹੈ ਕਿ ਉਹ ਸਗੋਂ ਰਾਮ ਰਾਇ ਨੂੰ ਕਹਿੰਦਾ ਸੀ ਕਿ ਮੈਂ ਕਿਸ ਕਾਰਣ ਉਹਨਾਂ ਨੂੰ ਬੁਲਾਵਾਂ। 'ਜਿਸ ਦਰਿਆ ਵਿਚੋਂ ਤੈਨੂੰ ਇਕ ਨਹਿਰ ਲੱਭੀ ਹੈ, ਉਹ ਦਰਿਆ ਸਾਰਾ ਹੀ ਵੱਡੇ ਗੁਰੂ ਉਸ ਨੂੰ ਬਖ਼ਸ਼ ਗਏ ਸਨ।'[1]

ਰਾਮ ਰਾਇ ਜੀ ਮਿਲੀ ਜਗੀਰ ਵਿਚ ਆਪਣਾ ਡੇਰਾ ਉਸਾਰਨ ਡੇਰਾਦੂਨ ਚਲੇ ਗਏ। ਔਰੰਗਜ਼ੇਬ ਵੀ ਰਾਜ ਸਾਜ ਦੇ ਕਾਰਜਾਂ ਵਿਚ ਰੁੱਝ ਗਿਆ। ਪਹਿਲਾਂ ਉਸ ਦਾ ਧਿਆਨ ਦਿੱਲੀ ਆਗਰੇ ਦੀਆਂ ਘਟਨਾਵਾਂ ਨੇ ਖਿੱਚੀ ਰੱਖਿਆ। ਲਾਹੌਰ ਦੇ ਸੂਬੇ ਖ਼ਲੀਲ ਉੱਲਾ ਖਾਂ ਦੀ ਮੌਤ ਉਪਰੰਤ ਉਸ ਨੇ ਮਹਤਮਤ ਖ਼ਾਨ ਨੂੰ ਲਾਹੌਰ ਦਾ ਗਵਰਨਰ ਨਿਯਤ ਕੀਤਾ।

ਔਰੰਗਜ਼ੇਬ ੧੬੬੨ ਦੇ ਮੱਧ ਵਿਚ ਬਹੁਤ ਢਿੱਲਾ ਹੋ ਗਿਆ। ਸ਼ਾਹੀ ਹਕੀਮਾਂ ਮਹਿਦੀ ਤੇ ਮੁਹੰਮਦ ਅਮੀਨ ਨੇ ਇਲਾਜ ਕੀਤਾ ਅਤੇ ਜਦ ਸੁਰਤ ਸੰਭਲੀ ਤਾਂ ਉਹਨਾਂ ਆਰਾਮ ਲਈ ਕਸ਼ਮੀਰ ਜਾਣ ਦੀ ਸਲਾਹ ਦਿੱਤੀ।

੧੮ ਦਸੰਬਰ ੧੬੬੨ ਨੂੰ ਔਰੰਗਜ਼ੇਬ ਲਾਹੌਰ ਲਈ ਦਿੱਲੀ ਤੋਂ ਚੱਲਿਆ। ਰਾਹ ਵਿਚ ਕਈ ਪੜਾਅ ਕਰ ਕੇ ਉਹ ੧੦ ਫ਼ਰਵਰੀ ੧੬੬੩ ਨੂੰ ਲਾਹੌਰ ਪੁੱਜਾ। ਉਥੇ ਲਾਹੌਰ ਵਿਖੇ ਢਾਈ ਮਹੀਨੇ ਠਹਿਰਨ ਉਪਰੰਤ ੩ ਮਈ ੧੬੬੩ ਨੂੰ ਕਸ਼ਮੀਰ ਵੱਲ ਚੱਲ ਪਿਆ। ਗੁਜਰਾਤ, ਭਿੰਬਰ ਤੇ ਰਾਜੌਰੀ ਤੋਂ ਹੁੰਦਾ ਹੋਇਆ ਉਹ ਸ੍ਰੀ ਨਗਰ ਪਹਿਲੀ ਜੂਨ ਨੂੰ ਪੁੱਜਾ। ਰਾਹ ਵਿਚ ਪੀਰ ਪੰਜਾਲ ਪਾਰ ਕਰਦਿਆਂ ਇਕ ਹਾਥੀ ਦੇ ਡਰ ਜਾਣ ਨਾਲ ਸ਼ਾਹੀ ਲਸ਼ਕਰ ਵਿਚ ਅਜਿਹੀ ਭਗਦੜ ਮੱਚੀ ਕਿ ਕਈ ਹਾਥੀ ਤੇ ਹਥਨੀਆਂ ਚਿੰਘਾੜਾਂ ਮਾਰਦੇ ਭੱਜ ਉੱਠੇ ਤੇ ਪਹਾੜ ਤੋਂ ਡਿੱਗ ਕੇ ਮੌਤ ਦੇ ਮੂੰਹ ਵਿਚ ਜਾ ਪਏ।

---

1. ਤਵਾਰੀਖ਼ ਗੁਰ ਖ਼ਾਲਸਾ, ਪੰਨਾ ੬੩੪।

ਕਿਸੇ ਦੀ ਹੱਡੀ ਤੱਕ ਨਾ ਮਿਲੀ। ਐਸਾ ਔਰੰਗਜ਼ੇਬ ਦਾ ਚਿੱਤ ਪਰੇਸ਼ਾਨ ਹੋਇਆ ਕਿ ਉਸ ਨੇ ਫਿਰ ਕਦੇ ਕਸ਼ਮੀਰ ਵੱਲ ਮੂੰਹ ਨਾ ਕਰਨ ਦਾ ਨਿਰਣਾ ਲਿਆ। ਉਸ ਨਾਲ ਹੀ ਫ਼ਰਾਂਸੀਸੀ ਸੈਲਾਨੀ ਬਰਨੀਅਰ ਵੀ ਸੀ।

ਔਰੰਗਜ਼ੇਬ ਕਸ਼ਮੀਰ ਵਿਚ ਹੀ ਸੀ ਕਿ ਖ਼ਬਰ ਪੁੱਜੀ ਕਿ ਸ਼ਿਵਾ ਜੀ ਨੇ ਮੀਰ ਜੁੱਮਲਾ ਤੇ ਰਾਤੀਂ ਹਮਲਾ ਕਰ ਕੇ ਉਸ ਨੂੰ ਘਬਰਾਹਟ ਵਿਚ ਪਾਇਆ ਹੈ ਅਤੇ ਉਸ ਦੇ ਪੁੱਤਰ ਅਬੂ ਉਲ-ਫ਼ਤਹਿ ਖ਼ਾਨ ਨੂੰ ਕਤਲ ਕਰ ਦਿੱਤਾ ਹੈ। ਕਸ਼ਮੀਰ ਜਾਣ ਵੇਲੇ ਰਾਜਾ ਜੈ ਸਿੰਘ ਤੇ ਨਜਾਬਤ ਖ਼ਾਨ ਔਰੰਗਜ਼ੇਬ ਨਾਲ ਸਨ, ਪਰ ਕਸ਼ਮੀਰ ਦਾ ਪੈਂਡਾ ਬਿਖੜਾ ਹੋਣਾ ਸੁਣ, ਰਾਜਾ ਜੈ ਸਿੰਘ ਨੂੰ ਚਨਾਬ ਦੇ ਕਿਨਾਰੇ ਲਸ਼ਕਰ ਸਮੇਤ ਰੁਕਣ ਲਈ ਹੁਕਮ ਦਿੱਤਾ। ਤਿੰਨ ਮਹੀਨੇ ਦੇ ਕਰੀਬ ਔਰੰਗਜ਼ੇਬ ਕਸ਼ਮੀਰ ਸੈਰ ਸਪਾਟਾ ਕਰਦਾ ਰਹਿਆ। ਉਥੋਂ ਮੁਹੱਰਮ ਦੇ ਮਹੀਨੇ ਜੋ ਸਤੰਬਰ ਵਿਚ ਪੈਂਦਾ ਸੀ, ਵਾਪਸ ਮੁੜਿਆ। ਲਾਹੌਰ ਕੁਝ ਚਿਰ ਰਹਿ ਕੇ ਦਸੰਬਰ ਦੇ ਅੱਧ ਵਿਚ ਸੰਨ ੧੬੬੩ ਨੂੰ ਵਾਪਸ ਦਿੱਲੀ ਆਇਆ।

ਮੁਆਸਰੇ ਆਲਮਗੀਰੀ ਦੇ ਦਿੱਤੇ ਇਸ ਵੇਰਵੇ ਤੋਂ ਸਪੱਸ਼ਟ ਹੈ ਕਿ ਔਰੰਗਜ਼ੇਬ ਤਕਰੀਬਨ ਡੇਢ ਸਾਲ ਤੋਂ ਉੱਤੇ ਦਿੱਲੀ ਤੋਂ ਜਾਂ ਬਾਹਰ ਰਹਿਆ ਜਾਂ ਢਿੱਲਾ। ਸੋ ਕਿਸੇ ਇਤਿਹਾਸਕਾਰ ਦਾ ਇਹ ਲਿਖਣਾ ਕਿ ਗੁਰੂ ਹਰਿਕ੍ਰਿਸ਼ਨ ਜੀ ਤਕਰੀਬਨ ਇਕ ਸਾਲ ਦਿੱਲੀ ਰਹੇ, ਜਚਦਾ ਨਹੀਂ।

ਕਸ਼ਮੀਰ ਤੋਂ ਮੁੜਦੇ ਸਾਰ ਉਸ ਆਪਣੀ ਧਾਰਮਿਕ ਨੀਤੀ ਦਾ ਐਲਾਨ ਕਰ ਦਿੱਤਾ। ਆਪਣੀ ਐਲਾਨੀਆ ਨੀਤੀ ਮੁਤਾਬਕ ਉਹ ਹਿੰਦੁਸਤਾਨ ਨੂੰ ਦਾਰੁਲ-ਹਰਮ (ਕਾਫ਼ਰ) ਤੋਂ ਦਾਰੁਲ-ਇਸਲਾਮ ਬਣਾਉਣਾ ਲੋੜਦਾ ਸੀ। ਨਕਸ਼ਬੰਦੀ ਸਿਰ ਚੜ੍ਹ ਗਏ ਸਨ। ਨਕਸ਼ਬੰਦੀਆਂ ਦੇ ਆਗੂ ਜੋ ਪਹਿਲਾਂ ਚਿੱਠੀਆਂ ਲਿਖ ਉਕਸਾਂਦੇ ਸਨ, ਹੁਣ ਬਾਦਸ਼ਾਹ ਨਾਲ ਬੈਠ ਨੀਤੀਆਂ ਬਣਾਉਣ ਵਾਲੇ ਹੋ ਗਏ।

ਕਸ਼ਮੀਰ ਤੋਂ ਵਾਪਸੀ ਤੇ ਬਾਬਾ ਰਾਮ ਰਾਇ ਦਿੱਲੀ ਆਏ ਤੇ ਔਰੰਗਜ਼ੇਬ ਨੂੰ ਦੱਸਿਆ ਕਿ ਗੁਰੂ ਹਰਿਕ੍ਰਿਸ਼ਨ ਜੀ ਦਾ ਜਸ ਚਾਰੋਂ ਪਾਸੇ ਫੈਲ ਰਹਿਆ ਹੈ। ਮੁਸਲਮਾਨ ਫ਼ਕੀਰ ਤੱਕ ਉਹਨਾਂ ਦੀ ਪਨਾਹ ਲੈ ਰਹੇ ਹਨ। ਪਹਾੜੀ ਰਾਜੇ ਉਨ੍ਹਾਂ ਦੇ ਇਸ਼ਾਰੇ ਤੇ ਟੁਰਦੇ ਹਨ। ਹੁਣ ਉਸ ਦੀ ਰਹਿ ਤਦ ਆਉਂਦੀ ਹੈ ਜਦ ਗੁਰੂ ਜੀ ਨੂੰ ਦਿੱਲੀ ਦਰਬਾਰ ਹਾਜ਼ਰ ਕੀਤਾ ਜਾਏ :

*ਔਰੰਗਜ਼ੇਬ ਮਹਮਾ ਜਬ ਸੁਨਾ।*
*ਅਤ ਰਿਸਾਇ ਜਿਉ ਮਸਲਤ ਗੁਨਾ।*

ਔਰੰਗਜ਼ੇਬ ਨੇ ਪਹਿਲਾਂ ਫ਼ੌਜ ਕਸ਼ੀ ਦੀ ਗੱਲ ਕਹੀ ਪਰ ਮਿਰਜ਼ਾ ਰਾਜਾ ਜੈ ਸਿੰਘ ਤੇ ਦੀਵਾਨ ਬਿਸ਼ੰਭਰ ਦਾਸ ਅਤੇ ਸ਼ਿਵ ਦਯਾਲ ਨੇ ਸੱਦਾ ਪੱਤਰ ਭੇਜ ਦਿੱਲੀ ਬੁਲਾਉਣ ਦੀ ਸਲਾਹ ਦਿੱਤੀ। ਇਹ ਹੀ ਤਹਿ ਹੋ ਪਾਇਆ ਕਿ ਦੀਵਾਨ ਪਰਸ ਰਾਮ ਨੂੰ ਚਿੱਠੀਆਂ ਦੇ ਕੇ ਕੀਰਤਪੁਰ ਭੇਜਿਆ ਜਾਵੇ।

ਗੁਰਪ੍ਰਣਾਲੀ ਰਾਮ ਸਿੰਘ ਦੇ ਲਿਖੇ ਅਨੁਸਾਰ ਔਰੰਗਜ਼ੇਬ ਨੇ ਆਪਣੀ ਨਿੱਜੀ ਚਿੱਠੀ ਦੇ ਕੇ ਪਰਸ ਰਾਮ ਨੂੰ ਦੂਤ ਦੇ ਤੌਰ ਤੇ ਕੀਰਤਪੁਰ ਭੇਜਿਆ। ਉਸ ਦੇ ਸ਼ਬਦ ਸਨ :

**ਦਿੱਲੀ ਪਤਿ ਨਿਜ ਦੂਤ ਪਠਾਏ**

*'ਦਿੱਲੀ ਪਤਿ ਨਿਜ ਦੂਤ ਪਠਾਏ,*
*ਸੋ ਚਲਿ ਸ੍ਰੀ ਕੀਰਤਪੁਰ ਆਏ।'*

ਇਸੇ ਗੁਰਪ੍ਰਣਾਲੀ ਅਨੁਸਾਰ ਚਿੱਠੀ ਵਿਚ ਲਿਖਿਆ ਸੀ :

*'ਮੁਹਿ ਦਰਸ ਦੇਵੋ ਆਨ ਕੈ,*
*ਕਛੁ ਬਚਨ ਪੂਛਨ ਚਿਤ ਹੈ।'*

ਮਹਿਮਾ ਪ੍ਰਕਾਸ਼ ਵਿਚ ਸਾਖੀ ਦੂਜੀ, ਪਾਤਸ਼ਾਹੀ ਅਠਵੀਂ ਦੇ ਮੁੱਢ ਵਿਚ ਲਿਖਿਆ ਹੈ ਕਿ ਜਦ ਰਾਮ ਰਾਇ ਨੂੰ ਗੁਰਿਆਈ ਨਾ ਮਿਲੀ 'ਤਬ ਆਲਮਗੀਰ ਬਾਦਸ਼ਾਹ ਜੋ ਰਾਮ ਰਾਜਾ ਜੀ ਦਾ ਪੱਖ ਕਰਤਾ ਥਾ ਮਨ ਮੇ ਬਡਾ ਅਫ਼ਸੋਸ ਕੀਆ। ਜੋ ਗੁਰੂ ਜੀ ਨੇ ਐਸੇ ਆਰਫ਼ ਕਾਮਲ ਕਰਾਮਾਤੀ ਵਲੀ ਬੇਟੇ ਕੋ ਤਿਲਕ ਗੁਰਿਆਈ ਨਹੀਂ ਦੀਆ, ਸੋ ਸਤਿਗੁਰ ਹਰਿ ਕ੍ਰਿਸ਼ਨ ਜੀ ਕੋ ਲਿਖ ਭੇਜਾ ਜੋ ਹਮ ਕੋ ਆਪ ਕੇ ਦੀਦਾਰ ਕਾ ਸ਼ੌਕ ਹੈ' :

*'ਮਿਹਰ ਕਰੇ ਦੀਦਾਰ ਹਮ ਦੀਜੈ।*
*ਆਈਐ ਦਿਲੀ ਸਾਂਭ ਪਤੀਜੈ।'*

ਪਰਸ ਰਾਮ ਨੂੰ ਮਿਰਜ਼ਾ ਰਾਜਾ ਜੈ ਸਿੰਘ ਨੇ ਚੰਗੀ ਤਰ੍ਹਾਂ ਸਮਝਾ ਭੇਜਿਆ ਸੀ ਕਿ ਆਦਰ ਨਾਲ ਪਹਿਲਾਂ ਉਸ ਦੀ ਤੇ ਫਿਰ ਔਰੰਗਜ਼ੇਬ ਦੀ ਚਿੱਠੀ ਦੇਣੀ। ਜੇ ਪੁੱਛਣ ਤਾਂ ਕਹਿਣਾ ਕਿ ਆਪ ਜੀ ਦੀ ਹੀ ਰਜ਼ਾ ਵਰਤੇਗੀ। ਮਿਲਣ ਦਾ ਚਿੱਤ ਹੋਵੇ ਤਾਂ ਹੀ ਬਾਦਸ਼ਾਹ ਨੂੰ ਮਿਲਣਾ।

ਕੀਰਤਪੁਰ ਪੁੱਜ ਕੇ ਪਰਸ ਰਾਮ ਨੇ ਮੁਖੀਏ ਸਿੱਖਾਂ ਨੂੰ ਪਹੁੰਚ ਦਿੱਤੀ। ਮਹਾਰਾਜ ਨੇ ਪਰਸ ਰਾਮ ਨੂੰ ਪਹਿਲਾਂ ਲੰਗਰ ਵਿਖੇ ਪਰਸ਼ਾਦ ਪਾਉਣ ਦਾ ਹੁਕਮ ਭੇਜਿਆ। ਉਸ ਨੇ ਭਾਈ ਗੁਰਦਿੱਤਾ ਜੀ ਨੂੰ ਆਉਣ ਦਾ ਮੰਤਵ ਦੱਸਿਆ ਕਿ 'ਰਾਜਾ ਜੈ ਸਿੰਘ ਦਾ ਭੇਜਿਆ ਆਇਆ ਹਾਂ। ਗੁਰੂ ਜੀ ਦੇ ਦਰਸ਼ਨ ਕਰਨੇ ਹਨ।' ਗੁਰੂ ਜੀ ਨੇ ਪਰਸ ਰਾਮ ਨੂੰ ਸ਼ਾਮ ਦੇ ਲੱਗੇ ਦੀਵਾਨ ਵਿਚ ਆਉਣ ਦੀ ਆਗਿਆ ਭੇਜੀ ਤਾਂ ਕਿ ਸਭ ਵਾਰਤਾ ਸਿੱਖਾਂ ਤੇ ਸੰਗਤਾਂ ਦੇ ਸਾਹਮਣੇ ਹੋਵੇ। ਇਹ ਸਭ ਪ੍ਰਗਟਾਅ ਰਹਿਆ ਸੀ ਕਿ ਗੁਰੂ ਪਾਤਸ਼ਾਹ ਕਿਤਨੇ ਬੇਪ੍ਰਵਾਹ ਸਨ।

ਲੱਗੇ ਦੀਵਾਨ ਵਿਚ ਸੰਗਤਾਂ ਨੂੰ ਸ਼ਾਂਤ ਚਿੱਤ ਬੈਠਿਆਂ ਕੀਰਤਨ ਤੇ ਫਿਰ ਵੀਚਾਰਾਂ ਸੁਣਦੇ ਦੇਖ, ਉਸ 'ਤੇ ਅਜਿਹਾ ਪ੍ਰਭਾਵ ਪਿਆ ਕਿ ਉਸ ਨੇ ਵੀ ਹੱਥ ਜੋੜ ਮੱਥਾ ਟੇਕਿਆ ਅਤੇ ਪਹਿਲਾਂ ਜੈ ਸਿੰਘ ਦਾ ਖ਼ਤ ਤੇ ਫਿਰ ਔਰੰਗਜ਼ੇਬ ਦੀ ਚਿੱਠੀ ਪੜ੍ਹ ਕੇ ਸੁਣਾਈ ਜਿਸ ਵਿਚ ਉਸ ਨੇ ਦਿੱਲੀ ਆਉਣ ਲਈ ਲਿਖਿਆ ਸੀ।

ਗੁਰੂ ਜੀ ਸਾਜ਼ਸ਼ ਤਾੜ ਗਏ ਤੇ ਦੀਵਾਨ ਦੀ ਸਮਾਪਤੀ ਕਰ ਕੇ ਉੱਤਰ ਕੱਲ੍ਹ ਦਰਬਾਰ ਵਿਚ ਹੀ ਦੇਣ ਦਾ ਹੁਕਮ ਕੀਤਾ।

ਸੰਗਤਾਂ ਚਿੰਤਾਤੁਰ ਹੋ ਗਈਆਂ। ਕੁਝ ਕਹਿਣ ਕਿ ਇਹ ਰਾਮ ਰਾਇ ਦਾ ਕਾਰਾ ਹੈ ਪਰ ਬਹੁਤੇ ਇਹ ਹੀ ਕਹਿਣ ਕਿ ਔਰੰਗਜ਼ੇਬ ਆਪ ਹੀ ਐਸਾ ਹੈ। ਉਸ ਕਿਤਨੇ ਹੀ ਬੇਦੋਸ਼ੇ ਸਾਧ, ਸੰਤ, ਫ਼ਕੀਰ ਫੜ-ਫੜ ਕਤਲ ਕੀਤੇ ਹਨ। ਉਸ ਨੂੰ ਕੋਈ ਰੱਬ ਦਾ ਖ਼ੌਫ਼ ਨਹੀਂ ਹੈ। ਉਸ ਭਰਾ ਕਤਲ ਕਰਨ ਤੇ ਪਿਤਾ ਨੂੰ ਬੰਦੀ ਪਾਉਣ ਵਿਚ ਝਿਜਕ ਨਹੀਂ ਕੀਤੀ।

ਗੁਰੂ ਹਰਿਕ੍ਰਿਸ਼ਨ ਜੀ ਨੇ ਸਭ ਮੁਖੀ ਸਿੱਖਾਂ ਭਾਈ ਦਰਗਾਹ ਮਲ, ਭਾਈ ਦਿਆਲਾ, ਭਾਈ ਮਨੀ ਸਿੰਘ, ਭਾਈ ਗੁਰਦਿੱਤਾ ਜੀ ਤੇ ਹੋਰਨਾਂ ਨੂੰ ਪਾਸ ਬੁਲਾ ਕੇ ਪਹਿਲਾਂ ਉਨ੍ਹਾਂ ਦੀ ਰਾਇ ਲਈ। ਉਨ੍ਹਾਂ ਸਭਨਾਂ ਨੇ ਕਿਹਾ ਕਿ ਦਿੱਲੀ ਜਾਣ ਵਿਚ ਕੋਈ ਹਰਜ ਨਹੀਂ ਹੈ। ਜੇ ਨਾਂਹ ਗਏ ਤਾਂ ਗ਼ਲਤ ਨਤੀਜੇ ਕੱਢੇ ਜਾਣਗੇ।

ਆਪ ਜੀ ਨੇ ਕਿਹਾ, ਠੀਕ ਹੈ, ਦਿੱਲੀ ਜਾਣ ਵਿਚ ਕੋਈ ਹਰਜ ਨਹੀਂ ਪਰ ਇਹ ਸਾਫ਼ ਕਹਿ ਦਿਉ ਕਿ ਨਾਂਹ ਦੁਸ਼ਟ ਔਰੰਗਜ਼ੇਬ ਪਾਸ ਜਾਵਾਂਗੇ ਤੇ ਨਾਂਹ ਹੀ ਦਰਸ਼ਨ ਦੇਵਾਂਗੇ। ਜੋ ਗੁਰ ਪਿਤਾ ਹਰਿ ਰਾਇ ਜੀ ਦਾ ਕਹਿਣਾ ਸੀ, ਉਹ ਹੀ ਸਾਡਾ ਆਪਣਾ ਹੈ। ਜਿਵੇਂ ਉਨ੍ਹਾਂ ਤੋੜ ਨਿਭਾਇਆ, ਤਿਵੇਂ ਹੀ ਅਸੀਂ ਜਾਨ ਖੇਲ ਕੇ ਵੀ ਤੋੜ ਨਿਭਾਵਾਂਗੇ। ਜਿਵੇਂ ਪਰਬਤ ਸੁਮੇਰ ਅਟੱਲ ਹੈ, ਤਿਵੇਂ 'ਸਾਧ ਬਚਨ ਨਿਹਚਲਾਧਾ।'

*'ਨਹਿ ਮਲੇਛ ਕੋ ਦਰਸਨ ਦੇ ਹੈਂ।*
*ਹੁਇ ਸਮੀਪ ਤਿਸ ਕੋ ਨਹਿ ਲੈ ਹੈਂ। ੧੩।*
*ਇਹੀ ਨੇਮ ਪਿਤ ਕੀਨਿ ਹਮਾਰੇ।*
*ਤਿਸ ਪ੍ਰਕਾਰ ਹਮ ਭੀ ਉਰ ਧਾਰੇਂ।*
*ਅਟਲ ਸੁਮੇਰ ਟਲਹਿ ਨਹਿ ਜੈਸੇ।*
*ਸਤਿਗੁਰ ਬਾਕ ਅਚਲ ਨਿਤ ਤੈਸੇ।'*[1]

ਇਹ ਬਚਨ ਸੁਣ ਕੇ ਸਾਰਿਆਂ ਤੇ ਚੁੱਪ ਛਾ ਗਈ। ਇਕ ਦੂਜੇ ਨੂੰ ਕਹਿਣ ਲੱਗੇ ਕਿ ਜੇ ਇਨ੍ਹਾਂ ਪਿਤਾ ਵਾਲਾ ਨੇਮ ਧਾਰ ਲਿਆ ਤਾਂ ਬਹੁਤ ਹੀ ਵਿਗਾੜ ਪੈਣ ਦੀ ਸੰਭਾਵਨਾ ਹੈ।

*'ਪਿਤਾ ਸਮਾਨ ਨੇਮ ਜੇ ਧਾਰਯੋ।*
*ਤੋ ਅਬਿ ਸਭਿਹੂ ਕਾਜ ਬਿਗਾਰਯੋ।'*

ਕੁਝ ਨੇ ਤਾਂ ਦਲੀਲਾਂ ਵੀ ਦਿੱਤੀਆਂ ਕਿ ਕੀਰਤਪੁਰ ਤੇ ਗੁਰੂ ਘਰ ਦਾ ਭਲਾ ਇਸ ਵਿਚ ਹੈ ਕਿ ਦਿੱਲੀ ਨਾਲ ਬਣਾ ਕੇ ਰੱਖੀ ਜਾਏ।

*'ਰਹਯੋ ਸੂਤ ਅਸਥਿਰਤਾ ਲਯੋ।'*

ਮਹਾਰਾਜ ਨੇ ਸਭ ਦਲੀਲਾਂ, ਵਿਚਾਰਾਂ ਸੁਣ ਸਾਫ਼ ਕਹਿ ਦਿੱਤਾ ਸੀ ਕਿ ਉਹ ਤਾਂ ਉਸੇ ਨੇਮ ਨੂੰ ਅੰਤ ਤੱਕ ਨਿਭਾਉਣਗੇ ਜੋ ਗੁਰ ਪਿਤਾ ਦਾ ਸੀ।

***ਆਦਿ ਪ੍ਰਯੰਤ ਨਿਬਾਹਯੋ ਨੇਮ।***
***ਤੈਸੋ ਹਮ ਕਰਿਹੈਂ ਸਹਿ ਪ੍ਰੇਮ।***

1. ਸੂਰਜ ਪ੍ਰਕਾਸ਼, ਰਾਸ ੧੦, ਅੰਸ ੩੫ ।

ਤ੍ਰਾਸ ਤੇ ਚਿੰਤਾ ਦੀ ਲੋੜ ਨਹੀਂ। ਗੁਰੂ ਨਾਨਕ ਜੀ ਹਰ ਤਰ੍ਹਾਂ, ਹਰ ਥਾਂ ਰੱਖਿਆ ਕਰ ਕੇ ਕਾਰਜ ਸਵਾਰ ਦੇਣਗੇ।

*'ਸ੍ਰੀ ਨਾਨਕ ਜੀ ਨੀਕੀ ਕਰ ਹੈਂ,*
*ਸਕਲ ਰੀਤ ਕਿ ਕਾਜ ਸੁਧਰਿ ਹੈਂ।'*

ਸਿੱਖਾਂ ਨੂੰ ਢਾਰਸ ਆਈ ਤੇ ਅਗਲੇ ਦਿਨ ਦਰਬਾਰ ਵਿਚ ਪਰਸ ਰਾਮ ਨੂੰ ਬੁਲਾ ਕੇ ਗੁਰੂ ਜੀ ਨੇ ਆਪਣਾ ਨਿਰਣਾ ਸੁਣਾਇਆ ਕਿ **'ਕਾਮ ਸ਼ਾਹਿ ਢਿਗ ਮਮ ਕਿਛ ਨਾਹੀ।'** ਹਾਂ, ਦਿੱਲੀ ਜਾਣ ਵਿਚ ਕੋਈ ਉਜਰ ਨਹੀਂ, ਪਰ ਯਾਦ ਰੱਖਣਾ ਕਿ ਉਹ ਸ਼ਾਹ ਪਾਸ ਕਿਸੇ ਸੂਰਤ ਨਹੀਂ ਜਾਣਗੇ ਤੇ ਨਾ ਹੀ ਉਸ ਨੂੰ ਦਰਸ਼ਨ ਦੇਣਗੇ।

ਦੀਵਾਨ ਪਰਸ ਰਾਮ ਨੇ ਮੌਕਾ ਸੰਭਾਲਦੇ ਕਿਹਾ : ਜਿਵੇਂ ਆਪ ਜੀ ਦਾ ਹੁਕਮ ਹੈ, ਐਸਾ ਹੀ ਹੋਵੇਗਾ।

*'ਮਿਲਹੁ ਸ਼ਾਹ ਸੋ ਜੋ ਰੁਚਿ ਹੋਇ।'*

ਮਿਲਨ ਸ਼ਾਹ ਕੋ ਜੋ ਨਾਂਹ ਚਾਹੋ ਤਾਂ ਰਾਜਾ ਜੈ ਸਿੰਘ ਦੇ ਬੰਗਲੇ ਹੀ ਰਹਿਣਾ। ਮਹਾਰਾਜ ਨੇ ਫਿਰ ਨਿਰਣਾ ਦੁਹਰਾਇਆ : ਇਸ ਕਰਕੇ ਦਿੱਲੀ ਜਾ ਰਹਿਆ ਹਾਂ ਕਿਉਂਕਿ 'ਝੂਠੇ ਕਰਕੇ ਮਾਰਨੇ ਮੂਰਖ ਅੰਧ ਗਵਾਰ।'[1] **ਪਰਸ ਰਾਮ** ਤਾਂ ਸੁਨੇਹਾ ਦੇ ਕੇ ਚਲਾ ਗਿਆ। ਇਧਰ ਦਿੱਲੀ ਜਾਣ ਦੀ ਤਿਆਰੀ ਅਰੰਭ ਹੋਈ। ਇਹ ਵਾਰਤਾ ੧੬੬੩ ਦੀ ਹੈ।

### ਸੰਗਤਾਂ ਦੀਆਂ ਵਹੀਰਾਂ

ਗੁਰੂ ਹਰਿਕ੍ਰਿਸ਼ਨ ਜੀ ਦਾ ਦਿੱਲੀ ਜਾਣਾ ਸੁਣ ਕੇ ਸੰਗਤਾਂ ਨੇ ਕੀਰਤਪੁਰ ਵਹੀਰਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਜਿਸ ਕਿਸੇ ਨੇ ਸੁਣਿਆ, ਉਹ ਜਥਾ ਬਣਾ ਕੇ ਕੀਰਤਪੁਰ ਪੁੱਜ ਗਿਆ। ਇਕ ਸੰਗਤ ਪੁੱਜਦੀ ਤਾਂ ਆ ਕੇ ਕਹਿੰਦੀ ਕਿ ਮਹਾਰਾਜ ਜੀ, ਪਿੱਛੇ ਹੋਰ ਸੰਗਤਾਂ ਆ ਰਹੀਆਂ ਹਨ ਅਤੇ ਬੇਨਤੀ ਕਰ ਭੇਜੀ ਹੈ ਕਿ ਦਰਸ਼ਨ ਦਿੱਤੇ ਬਗ਼ੈਰ ਦਿੱਲੀ ਨਾ ਜਾਣਾ। ਸੰਗਤਾਂ ਫ਼ਿਕਰਮੰਦ ਸਨ ਕਿ ਦਿੱਲੀ ਕੋਈ ਕਾਰਾ ਨਾਂਹ ਵਰਤ ਜਾਏ, ਸੋ ਗੁਰੂ ਜੀ ਦੇ ਨਾਲ ਹੀ ਜਾਣਾ ਚਾਹੀਦਾ ਹੈ।

ਦਿੱਲੀ ਕੂਚ ਕਰਨ ਦੀ ਤਿਆਰੀ ਕਰਦੇ ਸਨ ਤਾਂ ਬੇਨਤੀ ਕਰਕੇ ਦੂਜੀ ਸੰਗਤ ਰੋਕ ਲੈਂਦੀ ਸੀ। ਗੁਰੂ ਭਗਤੀ ਦੇ ਨਜ਼ਾਰੇ ਵੇਖਣ ਵਾਲੇ ਸਨ। ਸ਼ਰਧਾ ਭਰੀਆਂ ਝਾਕੀਆਂ ਦੇ ਅਲੌਕਿਕ ਦ੍ਰਿਸ਼ ਸਨ।

### ਸੰਗਤਾਂ ਸਮੇਤ ਦਿੱਲੀ ਵੱਲ

ਗੁਰੂ ਜੀ ਨੇ ਡਿੱਠਾ ਕਿ ਇਸ ਤਰ੍ਹਾਂ ਤਾਂ ਕਈ ਮਹੀਨੇ ਦਿੱਲੀ ਵੱਲ ਜਾਣ ਨਹੀਂ ਹੋਣਾ, ਸੋ ਜੋ ਕੋਈ ਆ ਪੁੱਜਾ, ਉਸ ਨੂੰ ਨਾਲ ਹੀ ਲੈ ਜਾਣ ਦਾ ਇਸ਼ਾਰਾ ਕਰ ਦਿੱਤਾ। ਕੀਰਤਪੁਰ ਦੀ ਸੌਂਪਣੀ ਭਾਈ ਭਗਤਾ ਜੀ ਤੇ ਹੋਰ ਨਿਕਟ ਵਰਤੀ ਸਿੱਖਾਂ ਨੂੰ ਕੀਤੀ। ਆਪ ਜੀ ਨਾਲ ਭਾਈ ਗੁਰਬਖ਼ਸ਼ ਸਿੰਘ ਜੀ, ਭਾਈ ਮਨੀ (ਸਿੰਘ),

1. ਗੁਰ ਪ੍ਰਣਾਲੀ ਭਾਈ ਰਾਮ ਸਿੰਘ।

ਭਾਈ ਦਯਾਲਾ, ਪੰਜਾਬਾ ਮਸੰਦ, ਮੁਨਸ਼ੀ ਸੰਗਤੀਆ, ਭਾਈ ਦਰਗਾਹ ਮਲ, ਦੀਵਾਨ ਸਤੀ ਰਾਮ ਤੇ ਹੋਰ ਕਈ ਉੱਘੇ ਸਿੱਖ ਸਨ।

ਚੜ੍ਹਤ ਵੀ ਦੇਖਣ ਨਾਲ ਹੀ ਸੰਬੰਧ ਰੱਖਦੀ ਸੀ। ਇੰਝ ਲਗਦਾ ਸੀ ਕਿ ਪਾਤਸ਼ਾਹ ਦਾ ਲਸ਼ਕਰ ਚੱਲ ਰਹਿਆ ਹੈ। ਤਰਤੀਬ ਕੁਝ ਅਜਿਹੀ ਰੱਖੀ। ਅੱਗੇ ਨਗਾਰਾ, ਪਿੱਛੇ ਝੰਡੇ, ਫਿਰ ਧਨਖ ਬੱਧ, ਸ਼ਸਤ੍ਰਧਾਰੀ ੨੨੦੦ ਸਵਾਰ, ਉਸ ਪਿੱਛੇ ਮਹਾਰਾਜ ਦੀ ਪਾਲਕੀ ਤੇ ਨਾਲ ਰੱਥ ਜਿਸ ਵਿਚ ਮਾਤਾ ਜੀ ਅਤੇ ਪਿੱਛੇ ਸ਼ਬਦ ਕੀਰਤਨ ਕਰਦੇ ਜਥੇ ਤੇ ਹੋਰ ਘੋੜ ਸਵਾਰ। ਬਸੰਤ ਵਾਲੇ ਦਿਨ ਕੂਚ ਕੀਤਾ।

ਭਗਤ ਨਾਮਦੇਵ ਜੀ ਸਾਰੰਗ ਰਾਗ ਵਿਚ ਫ਼ਰਮਾਂਦੇ ਹਨ ਕਿ ਪ੍ਰਭੂ ਕਹਿੰਦਾ ਹੈ ਕਿ ਮੇਰੀ ਬੱਧੀ ਨੂੰ ਤਾਂ ਭਗਤ ਛੁਡਾ ਸਕਦਾ ਹੈ ਪਰ ਜੇ ਕਿਸੇ ਮੌਕੇ ਤੇ ਮੈਨੂੰ ਭਗਤ ਫੜ ਕੇ ਬੰਨ੍ਹ ਲਵੇ ਤਾਂ ਮੇਰਾ ਵੱਸ ਨਹੀਂ ਚਲਦਾ।

**ਤਉ ਫੁਨਿ ਮੋ ਪੈ ਜਬਾਬੁ ਨ ਹੋਇ**

*'ਮੇਰੀ ਬਾਂਧੀ ਭਗਤੁ ਛਡਾਵੈ*
*ਬਾਂਧੈ ਭਗਤ ਨ ਛੂਟੈ ਮੋਹਿ।*
*ਏਕ ਸਮੈਂ ਮੋ ਕਉ ਗਹਿ ਬਾਂਧੈ,*
*ਤਉ ਫੁਨਿ ਮੋ ਪੈ ਜਬਾਬੁ ਨ ਹੋਇ।'* (ਪੰਨਾ ੧੫੫੨)

ਪਹਿਲਾ ਪੜਾਅ ਆਪ ਜੀ ਨੇ ਕੀਰਤਪੁਰ ਤੋਂ ਚੱਲ ਕੇ ਰੋਪੜ ਕੀਤਾ। ਅਗਲੇ ਦਿਨ ਅੱਗੇ ਤੁਰਨ ਲੱਗੇ ਤਾਂ ਇਕ ਸਿੱਖ ਜੋ ਦੌੜਦਾ ਆਇਆ ਸੀ, ਨੇ ਬੇਨਤੀ ਕੀਤੀ ਕਿ ਲੰਮੇ ਦੇਸ਼ (ਕਾਬਲ ਕੰਧਾਰ) ਤੋਂ ਸੰਗਤਾਂ ਆ ਰਹੀਆਂ ਹਨ। ਆਪ ਜੀ ਦੀ ਦਰਸ਼ਨ ਲੋਚਾ ਹਿਤ ਆਈਆਂ ਹਨ। ਦਰਸ਼ਨ ਦਿੱਤੇ ਬਗ਼ੈਰ ਨਾ ਜਾਣਾ। ਸੰਗਤਾਂ ਵਿਚ ਬੁੱਢੇ, ਬੱਚੇ, ਇਸਤਰੀਆਂ ਹਨ ਤੇ ਬੇਨਤੀ ਕੀਤੀ ਨੇ ਕਿ ਸੰਗਤਾਂ ਥੱਕੀਆਂ ਹੋਈਆਂ ਹਨ ਤੇ ਸਵੇਰ ਤੱਕ ਪੁੱਜ ਜਾਣਗੀਆਂ। ਸੇਵਕ ਸਹਾਇ ਆਪ ਜੀ ਦਾ ਬਿਰਦ ਹੈ।

ਭਾਵੇਂ ਕੂਚ ਦੇ ਨਗਾਰੇ ਹੋ ਚੁੱਕੇ ਸਨ ਪਰ ਆਪ ਜੀ ਨੇ ਜਦ ਸੁਣਿਆ ਕਿ ਸੰਗਤ ਥੱਕ ਗਈ ਹੈ ਤਾਂ ਹੁਕਮ ਦਿੱਤਾ ਕਿ ਰਵਾਨਗੀ ਰੋਕ ਦਿੱਤੀ ਜਾਏ। 'ਸੰਗਤਿ ਥਕਤ ਜਾਨ ਥਿਰ ਰਹੀਅਹਿ'। ਦੀਵਾਨ ਸਜ ਗਏ। ਦੁਪਹਿਰ ਤੱਕ ਸੰਗਤਾਂ ਆ ਗਈਆਂ ਤੇ ਦਰਸ਼ਨ ਕਰ ਅਤੇ ਇਹ ਸੁਣ ਕੇ ਕਿ ਉਹਨਾਂ ਲਈ ਹੀ ਗੁਰੂ ਜੀ ਰੁਕੇ ਹਨ, ਗਦ-ਗਦ ਹੋਈਆਂ।

ਕੁਰਾਲੀ, ਖਰੜ, ਬਨੂੜ ਪੜਾਅ ਕਰਦੇ ਪੰਜੋਖਰਾ ਪੁੱਜੇ। ਇਥੇ ਵੀ ਇਕ ਸਿੱਖ ਨੇ ਆ ਕੇ ਬੇਨਤੀ ਕੀਤੀ ਕਿ ਕਸ਼ਮੀਰ ਦੀ ਸੰਗਤ ਪਹਿਲਾਂ ਕੀਰਤਪੁਰ ਪੁੱਜੀ ਹੈ ਅਤੇ ਉਥੋਂ ਪੰਜੋਖਰਾ ਸਾਹਿਬ ਆ ਰਹੀ ਹੈ। ਕ੍ਰਿਪਾ ਕਰ ਕੇ ਅਜੇ ਰੁਕ ਜਾਣ। ਗੁਰੂ ਜੀ ਸੰਗਤ ਦੀ ਉਡੀਕ ਵਿਚ ਦੋ ਦਿਨ ਰੁਕੇ ਰਹੇ। ਇਹ ਸਭ ਦ੍ਰਿੜ੍ਹਾਉਂਦਾ ਹੈ ਕਿ ਗੁਰੂ ਜੀ ਸੰਗਤ ਦਾ ਕਿਤਨਾ ਆਦਰ ਕਰਦੇ ਸਨ। ਕਸ਼ਮੀਰ ਦੀ ਸੰਗਤ ਨੇ ਦੱਸਿਆ ਕਿ ਮਸੰਦ ਕਿਤਨੀਆਂ ਕੁਹਝੀਆਂ ਚਾਲਾਂ ਚਲੰਦੇ ਰਹੇ ਹਨ ਪਰ ਭਾਈ ਮਾਧੋ, ਗੜ੍ਹੀਆ ਜੀ ਤੇ

**ਪੰਜੋਖਰਾ ਸਾਹਿਬ**

ਹੋਰ ਸਿੱਖਾਂ ਦੇ ਉਪਰਾਲੇ ਨਾਲ ਲੱਗਾ ਸਿੱਖੀ ਬੂਟਾ ਇਤਨਾ ਦ੍ਰਿੜ੍ਹ ਹੋ ਗਿਆ ਕਿ ਮਸੰਦ ਪਛਾੜ ਦਿੱਤੇ ਹਨ। ਗੁਰੂ ਜੀ ਨੇ 'ਧੰਨ ਸਿੱਖੀ' ਆਖ ਕੇ ਸਿਰੋਪਾਉ ਦਿੱਤੇ।

**ਦਿਜ ਨੇ ਗਰ ਸੂਤ ਉਤਾਰਾ**

ਇਸੇ ਪੰਜੋਖਰਾ[1] ਸਾਹਿਬ ਪੰਡਿਤ ਲਾਲ ਚੰਦ[2] ਬ੍ਰਾਹਮਣ ਦਾ ਨਾਂਹ ਸਿਰਫ ਜਾਤ ਅਭਿਮਾਨ ਉਤਰਿਆ, ਸਗੋਂ ਵਿੱਦਿਆ ਹੰਕਾਰ ਵੀ। ਸ੍ਰੀ ਗੁਰੂ ਪੰਥ ਪ੍ਰਕਾਸ਼ ਨੇ ਲਿਖਿਆ ਹੈ ਕਿ ਉਸ ਪੰਡਿਤ ਨੂੰ ਝੂਠੀ ਅੱਖਰੀ ਵਿੱਦਿਆ ਦਾ ਹੰਕਾਰ ਸੀ ਤੇ ਹੋਛੀ ਮਤਿ ਵਾਲਾ ਸੀ।

*'ਥਾ ਮਾਦਕ ਬਿਦਿਆ ਮਤਿ ਖਾਮੀ।'*

ਗੁਰੂ ਹਰਿਕ੍ਰਿਸ਼ਨ ਜੀ ਨੇ ਵੀ ਜਦ ਹੰਕਾਰ ਭਰੇ ਉਸ ਦੇ ਬੋਲ ਸੁਣੇ ਤਾਂ ਫ਼ਰਮਾਇਆ ਸੀ 'ਉਹ ਸ਼ਰਧਾ-ਹੀਣ ਤਾਂ ਹੈ ਹੀ, ਪਰ ਨਾਲ ਹੀ ਉਸ ਦੀ ਬੁੱਧੀ ਨੂੰ ਹੰਕਾਰ ਰੂਪੀ ਮੋਤੀਆ-ਬਿੰਦ ਹੋ ਗਿਆ ਹੈ, ਜੋ ਉਸ ਨੂੰ ਸਤਾ ਰਹਿਆ ਹੈ, ਆਪਣੇ ਆਪ ਨੂੰ ਵੱਡਾ ਸਮਝਣਾ ਹੀ, ਅਕਲ ਦਾ ਅੰਨ੍ਹਾ ਹੋਣਾ ਹੈ' :

*'ਆਪਨਿ ਆਪ ਕੋ ਲਖਨਿ ਬਿਸਾਲਾ।*
*ਇਹੀ ਅੰਧ ਹੋਵਨਿ ਸਭ ਕਾਲਾ।'*

ਐਸੇ ਅੰਨ੍ਹੇ ਇਨਸਾਨ ਨੂੰ ਤਾਂ ਕਿਸੇ ਦੀ ਉਪਮਾ ਭਾਉਂਦੀ ਹੀ ਨਹੀਂ। ਉਹ ਪ੍ਰਭੂ ਦਾ ਰਾਹ ਭੁੱਲ ਜਾਂਦਾ ਹੈ। ਇਸ ਬ੍ਰਾਹਮਣ ਨੂੰ ਤਾਂ ਹੋਰ ਰੋਗ ਵੀ ਚਿਮੜਿਆ ਹੋਇਆ ਹੈ, ਉਹ ਹੈ ਜਾਤ ਮਦ ਦਾ। ਇਕ ਵਿੱਦਿਆ ਮਦ ਤੇ ਦੂਜੇ ਜਾਤ ਅਹੰਕਾਰ ਨੇ ਉਸ ਨੂੰ ਮੁਕੰਮਲ ਤੌਰ ਤੇ ਅੰਨ੍ਹਾ ਹੀ ਕਰ ਦਿੱਤਾ ਹੈ : 'ਬਿਪ੍ਰ ਜਾਤ ਉਰ, ਵਿਦਿਆ ਮਦ।'

ਸਾਖੀ ਇਸ ਤਰ੍ਹਾਂ ਵਰਤੀ ਕਿ ਮਹਾਰਾਜ ਦਾ ਦਰਬਾਰ ਲੱਗਾ ਤੇ ਦੀਵਾਨ ਸਜਿਆ ਦੇਖ ਕੇ ਉਹ ਇਕ ਸਿੱਖ ਕੋਲੋਂ ਪੁੱਛ ਬੈਠਾ ਕਿ ਕੌਣ ਮਹਾਰਾਜੇ ਆਏ ਹਨ। ਸਿੱਖ ਨੇ ਦੱਸਿਆ ਕਿ ਦੀਨ ਦੁਖੀਆਂ ਦੇ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਜੀ ਪਧਾਰੇ ਹਨ। ਨਾਂ ਸੁਣਦੇ ਸਾਰ ਅਹੰਕਾਰੀ ਕਹਿਣ ਲੱਗਾ :

*'ਨਾਮ ਧਰਾਵਨਿ ਅਹੈ ਸੁਖੈਨ,*
*ਤਿਨ ਕੇ ਗੁਨ ਸੁਭ ਕਿਸ ਮਹਿ ਹੈਨ।'*

ਭਾਵ ਨਾਂ ਤਾਂ ਧਰਾ ਲੈਣਾ ਆਸਾਨ ਹੈ, ਪਰ ਕ੍ਰਿਸ਼ਨ ਵਰਗੇ ਗੁਣ ਕਿੱਥੇ ? ਗੀਤਾ ਉਚਾਰਨੀ ਤਾਂ ਇਕ ਪਾਸੇ, ਅਰਥ ਹੀ ਦਰਸਾ ਦੇਣ।

ਸਿੱਖ ਨੇ ਇਨ-ਬਿਨ ਗੱਲ ਗੁਰੂ ਜੀ ਨੂੰ ਆਖ ਸੁਣਾਈ। ਮਹਾਰਾਜ ਜਾਣ ਗਏ ਕਿ ਬ੍ਰਾਹਮਣ ਅੰਨ੍ਹਾ ਹੋ ਕੇ ਠੇਡੇ ਖਾ ਰਹਿਆ ਹੈ।

ਬ੍ਰਾਹਮਣ ਨੂੰ ਜਦ ਸਿੱਖ ਨਾਲ ਲੈ ਕੇ ਆਏ ਤਾਂ ਗੁਰੂ ਜੀ ਨੇ ਕਿਹਾ : 'ਭਲੇ ਲੋਕ! ਤੂੰ ਕੀ ਪੁੱਛਣਾ ਚਾਹੁੰਦਾ ਹੈਂ ? ਗੱਲ ਬੇਸ਼ੱਕ ਬਿਨਾਂ ਝਿਜਕ ਕਰ।' ਉਸ ਦੇ

---

1. ਪੰਜੋਖਰਾ ਅੰਬਾਲਾ ਸ਼ਹਿਰ ਸਟੇਸ਼ਨ ਤੋਂ ਛੇ ਮੀਲ ਪੂਰਬ ਪੱਕੀ ਸੜਕ 'ਤੇ ਹੈ।
2. ਮਹਾਨ ਕੋਸ਼ ਨੇ ਉਸ ਦਾ ਨਾਂ ਕ੍ਰਿਸ਼ਨ ਲਾਲ ਲਿਖਿਆ ਹੈ।

ਕਾਹਲੀ-ਕਾਹਲੀ ਬੋਲਣ ਤੋਂ ਗੁਰੂ ਜੀ ਜਾਣ ਗਏ ਕਿ ਇਹ ਝਗੜਾਲੂ ਬ੍ਰਾਹਮਣ, 'ਬਾਦੀ ਬਿਪ੍ਰ' ਹੈ। ਇਸ ਨੂੰ ਜੇ ਉੱਤਰ ਦੇ ਵੀ ਦਿੱਤਾ ਤਾਂ ਤਸੱਲੀ ਨਹੀਂ ਹੋਣ ਲੱਗੀ। ਹੰਕਾਰ ਨਹੀਂ ਟੁੱਟੇਗਾ। ਹੁਕਮ ਕੀਤਾ ਜੋ ਤੇਰੀ ਨਜ਼ਰ ਵਿਚ ਨਗਰ ਅੰਦਰ ਸਭ ਤੋਂ ਮੂਰਖ ਹੈ, ਸੱਦ ਲਿਆ ਤੇਰੀਆਂ ਪੁੱਛਾਂ ਦਾ ਉੱਤਰ ਉਹ ਹੀ ਦੇਵੇਗਾ।

ਰਸ-ਭਿੰਨੇ ਬਚਨ ਸੁਣਦੇ ਹੀ ਉਸਦਾ ਹੰਕਾਰ ਥੱਲੇ ਹੋਇਆ। ਨਗਰ ਤੋਂ ਇਕ ਝੀਵਰ ਜੋ ਘਰਾਂ ਦਾ ਪਾਣੀ ਭਰਦਾ, ਢੋਂਦਾ ਸੀ, ਅਤੇ ਬੋਲ ਵੀ ਨਹੀਂ ਸੀ ਸਕਦਾ ਉਸ ਨੂੰ ਪਕੜ ਲਿਆਇਆ। ਸਿੱਖ ਇਤਿਹਾਸ ਨੇ ਉਸ ਦਾ ਨਾਮ 'ਛੱਜੂ' ਕਰਕੇ ਲਿਖਿਆ ਹੈ।

ਗੁਰੂ ਜੀ ਨੇ 'ਛੱਜੂ' ਜੀ ਵੱਲ ਅੰਮ੍ਰਿਤ ਦ੍ਰਿਸ਼ਟੀ ਕੀਤੀ ਤੇ ਉਹ ਤੱਤ ਗਿਆਨ ਦਾ ਗਿਆਤਾ ਹੋ ਗਿਆ। ਪੰਡਿਤ ਤਾਂ ਔਖੇ ਸਵਾਲ ਢੂੰਡ ਰਿਹਾ ਸੀ ਅਤੇ ਆਪਣੇ ਵਿਚ ਮਸਤ ਸੀ। ਮਹਾਰਾਜ ਨੇ ਛੱਜੂ ਨੂੰ ਕਿਹਾ : 'ਪੰਡਿਤ ਦੇ ਸਵਾਲਾਂ ਦਾ ਉੱਤਰ ਦੇਵੋ ਤੇ ਇਸ ਦੇ ਟੇਢੇ ਮਨ ਨੂੰ ਸਿੱਧਾ ਕਰ ਦਿਓ।' ਛੱਜੂ ਨੇ ਮੁਸਕਰਾ ਕੇ ਪੰਡਿਤ ਨੂੰ ਕਿਹਾ : 'ਹੇ ਬ੍ਰਾਹਮਣ! ਤੂੰ ਹੀ ਪਹਿਲਾਂ ਦੱਸ ਕਿ ਕਿਸ ਸ਼ਾਸਤ੍ਰ ਵਿਚ ਪ੍ਰਵਿਰਤੀ ਹੈ ?'ਕਸਮਨਿ ਸ਼ਾਸਤ੍ਰ ਪ੍ਰਬਿਤਿ ਦਿਜੈ।' ਬ੍ਰਾਹਮਣ ਨੇ ਦਸ ਸੰਦਹ ਦੱਸੇ ਤੇ ਛੱਜੂ ਜੀ ਨੇ ਵੀਹ ਉੱਤਰ ਦੇ ਕੇ ਉਸ ਦੀ ਨਿਸ਼ਾ ਕਰ ਦਿੱਤੀ। ਸਭ ਅਸਚਰਜ ਹੋ ਕੇ ਕੌਤਕ ਦੇਖ ਰਹੇ ਸਨ। ਝੀਵਰ ਕੋਲੋਂ ਗੀਤਾ ਦੇ ਚਮਤਕਾਰੀ ਅਰਥ ਸੁਣਦੇ ਹੀ ਚਰਨੀਂ ਢਹਿ ਪਿਆ ਅਤੇ ਆਪਣਾ ਜੰਞੂ ਜੋ ਵਿਤਕਰੇ ਦੀ ਨਿਸ਼ਾਨੀ ਹੈ, ਤੋੜ ਕੇ ਗੁਰੂ ਦੇ ਚਰਨਾਂ ਤੇ ਰੱਖ ਦਿੱਤਾ ਅਤੇ ਚਰਨ ਪਕੜ ਕਿਹਾ : 'ਮੈਂ ਹੁਣ ਆਪ ਜੀ ਦਾ ਨਾਚੀਜ਼ ਸਿੱਖ ਹਾਂ। ਮੈਨੂੰ ਜੋ ਹੰਕਾਰ ਸੀ, ਉਹ ਦਰਸ਼ਨਾਂ ਦੁਆਰਾ ਮੁੱਕਾ ਹੈ। ਇਹ ਵਿਤਕਰੇ ਦੀ ਨਿਸ਼ਾਨੀ ਜੰਞੂ ਵੀ ਉਤਾਰ ਸੁੱਟ ਰਹਿਆ ਹਾਂ। ਕੇਵਲ ਤੁਹਾਡਾ ਹੀ ਆਸਰਾ ਚਾਹੁੰਦਾ ਹਾਂ :

*'ਸੁਨ ਦਿਜ ਨੇ ਗਰ ਸੂਤ ਉਤਾਰਾ।*
*ਮੈਂ ਭਾ ਸਿਖਯ ਰਾਵਰੇ ਦਵਾਰਾ।*
*ਨਹੀ ਜਾਤ ਕੋ ਮਦ ਮੁਝ ਰਹਯੋ।*
*ਏਕ ਆਸਰੋ ਤੁਮਰੋ ਗਹਯੋ।'*[1]

ਗੁਰੂ ਜੀ ਨੇ ਜੰਞੂ ਨੂੰ ਵਾਪਸ ਵੀ ਕਰਨਾ ਚਾਹਿਆ, ਪਰ ਉਹ ਇਹ ਹੀ ਕਹੇ ਕਿ 'ਗਹੀ ਮੈਂ ਸ਼ਰਨ ਤੁਮਾਰੀ।'

ਬ੍ਰਾਹਮਣ ਜਾਣਦਾ ਸੀ ਕਿ ਇਹ ਜੰਞੂ ਵਿਤਕਰੇ ਦਾ ਚਿੰਨ੍ਹ ਹੈ ਇਸੇ ਲਈ ਇਕ ਵਾਰੀ ਉਤਾਰ ਕੇ ਸਵੀਕਾਰ ਨਹੀਂ ਸੀ ਕਰ ਰਹਿਆ। ਹੰਕਾਰ ਟੁੱਟਾ ਤੇ ਸਿੱਖ ਸਜਿਆ :

*ਭਯੋ ਸਿੱਖ ਨਿਜ ਮਦ ਪਰਹਰਯੋ।*[2]

ਮਹਾਰਾਜ ਨੇ ਵੀ ਕਿਹਾ ਕਿ ਮੇਰੇ ਨਹੀਂ ਇਸ ਝੀਵਰ ਦੇ ਚਰਨਾਂ ਤੇ ਸਿਰ ਰੱਖ,

1. ਰਾਸ ੧੦, ਅੰਸ਼ ੩੨, ਸੂਰਜ ਪ੍ਰਕਾਸ਼।
2. ਸ੍ਰੀ ਗੁਰੂ ਪੰਥ ਪ੍ਰਕਾਸ਼।

ਤੇਰੀ ਕਲਿਆਨ ਹੋਵੇਗੀ। ਪੰਡਿਤ ਨੇ ਛੱਜੂ ਜੀ ਦੇ ਚਰਨਾਂ ਤੇ ਸੀਸ ਨਿਵਾ ਮੱਥਾ ਟੇਕਿਆ। ਗੁਰੂ ਅਮਰਦਾਸ ਜੀ ਨੇ ਵੀ ਪੰਡਿਤ ਬੇਣੀ ਦਾ ਵਿੱਦਿਆ ਹੰਕਾਰ ਤੋੜਨ ਲਈ ਭਾਈ ਮਾਣਕ ਦੀ ਚਰਨੀਂ ਲਗਾਇਆ ਸੀ।

ਸੂਰਜ ਪ੍ਰਕਾਸ਼ ਨੇ ਇਕ ਹੋਰ ਗੱਲ ਲਿਖੀ ਹੈ ਕਿ ਬ੍ਰਾਹਮਣ ਨੂੰ ਹੁਣ ਪਰਮਾਰਥ ਦਾ ਰਾਹ ਸਾਰਾ ਨਜ਼ਰੀਂ ਆਉਣ ਲੱਗਾ। ਗੁਰੂ ਜੀ ਨੇ ਇਹ ਦਰਸਾ ਦਿੱਤਾ ਕਿ ਸਾਡੇ ਘਰ ਦਾਰਸ਼ਨਿਕ ਬਰੀਕੀ ਨਹੀਂ ਹੈ, ਤਰਕ ਦੀ ਸਿਆਣਪ ਵੀ ਨਹੀਂ, ਦਲੀਲਬਾਜ਼ੀ ਦੀ ਚਤੁਰਾਈ ਨੂੰ ਵੀ ਵਰਜਿਆ ਹੈ, ਵਿਧੀ ਮਰਯਾਦਾ ਦਾ ਅਡੰਬਰ ਨਹੀਂ, ਰਸਮ-ਪ੍ਰਸਤੀ ਤੇ ਹੋਰ ਦਾਓ ਪੇਚ ਨਹੀਂ ਹਨ। ਇਥੇ ਤਾਂ :

*ਛੋਡ ਸਿਆਣਪ ਬਹੁ ਚਤਰਾਈ*
*ਦੁਇ ਕਰ ਜੋੜਿ ਸਾਧ ਮਗਿ ਚਲੁ।*
*ਸਿਮਰਿ ਸੁਆਮੀ ਅੰਤਰਜਾਮੀ*
*ਮਾਨੁਖ ਦੇਹ ਕਾ ਇਹੁ ਊਤਮ ਫਲ।*

'ਊਤਮ ਫਲ ਹੈ' ਨਾਮ ਪ੍ਰਾਪਤੀ ਤੇ ਨਾਮ ਪ੍ਰਾਪਤੀ ਵਾਲੇ ਦਾ ਜੀਵਨ ਗਹਿਰ ਗੰਭੀਰ ਤੇ ਰੱਜਿਆ ਪੁੱਜਿਆ ਹੁੰਦਾ ਹੈ।

ਯਾਦ ਰਹੇ ਕਿ ਬ੍ਰਾਹਮਣ ਦਾ ਜੰਞੂ ਤੀਹਰੇ ਧਾਗੇ ਦਾ ਹੁੰਦਾ ਹੈ, ਖੱਤਰੀ ਦਾ ਦੂਹਰਾ ਤੇ ਵੈਸ਼ ਦਾ ਇਕਹਿਰਾ ਤੇ ਸ਼ੂਦਰ ਪਹਿਨ ਹੀ ਨਹੀਂ ਸਕਦਾ। ਬ੍ਰਾਹਮਣ ਬਸੰਤ ਰੁੱਤੇ ਪਾਉਂਦਾ ਹੈ, ਖੱਤਰੀ ਗਰਮੀ ਤੇ ਵੈਸ਼ ਪੱਤਝੜ ਨੂੰ।

ਸਾਡੇ ਇਤਿਹਾਸ ਨੇ ਇਹ ਵੀ ਲਿਖਿਆ ਹੈ ਕਿ ਇਸੇ ਲਾਲ ਚੰਦ ਨੇ ਕਲਗੀ ਵਾਲੇ ਦੇ ਹੱਥੋਂ ਅੰਮ੍ਰਿਤ ਛਕਿਆ ਤੇ ਚਮਕੌਰ ਦੀ ਗੜ੍ਹੀ ਸਨਮੁਖ ਸ਼ਹੀਦ ਹੋਏ।

**ਉਸੇ ਝੀਵਰ ਘਰ ਭਾਈ ਹਿੰਮਤ ਸਿੰਘ ਪਿਆਰੇ ਦਾ ਜਨਮ**

ਉਸ ਝੀਵਰ ਨੂੰ ਗੁਰੂ ਜੀ ਨੇ ਅੱਛੇ ਬਸਤ੍ਰ ਪਵਾਏ, ਬਖ਼ਸ਼ਸ਼ਾਂ ਕੀਤੀਆਂ ਤੇ ਪਰਚਾਰ ਲਈ ਜਗਨਨਾਥਪੁਰੀ ਵੱਲ ਭੇਜਿਆ। ਉਹ ਐਸੇ ਵਿਦਵਾਨ ਹੋਏ ਕਿ

*ਗਦ ਪਦ ਸਭਿ ਛੰਦ ਉਚਾਰੇ।*
*ਨਿਗਮਾਗਮ ਗੀਤਾਦਿਕ ਸਾਰੇ।*

ਸ੍ਰੀ ਗੁਰਦੁਆਰਾ ਦਰਸ਼ਨ ਵਿਚ ਗਿਆਨੀ ਠਾਕੁਰ ਸਿੰਘ ਜੀ ਨੇ ਇਕ ਹੋਰ ਰੌਚਕ ਬਾਤ ਵੀ ਲਿਖੀ ਹੈ।

ਉਹਨਾਂ ਦਾ ਕਹਿਣਾ ਹੈ ਕਿ ਇਸੇ ਝੀਵਰ ਦੀ ਬੰਸ ਵਿਚੋਂ ਪ੍ਰਸਿੱਧ ਗੁਰੂ ਕੇ ਪੰਜ ਪਿਆਰਿਆਂ ਵਿਚੋਂ ਭਾਈ ਹਿੰਮਤ ਸਿੰਘ ਸਾਹਿਬ ਜੀ ਪਿਆਰੇ ਹੋਏ ਹਨ।

ਇਹ ਸਾਖੀ ਜਿਥੇ ਗੁਰੂ ਦੀ ਅਜ਼ਮਤ, ਜੋਤ ਦੀ ਵਡਿਆਈ ਤੇ ਅੰਮ੍ਰਿਤ ਦ੍ਰਿਸ਼ਟੀ ਦਾ ਚਮਤਕਾਰ ਦਰਸਾ ਰਹੀ ਹੈ ਉਥੇ ਇਹ ਵੀ ਪ੍ਰਗਟ ਕਰ ਰਹੀ ਹੈ ਕਿ ਗੁਰੂ ਦੀ ਮੇਹਰ ਹੋਇਆਂ ਜਿਥੇ ਜਨਮ ਦਾ ਹੰਕਾਰ ਟੁੱਟਦਾ ਹੈ ਉਥੇ ਜਿਸ ਤੇ ਦ੍ਰਿਸ਼ਟੀ ਪੈ ਜਾਏ ਉਸ ਘਰ 'ਹਿੰਮਤ' ਜਨਮ ਲੈਂਦੀ ਹੈ। ਬਾਬਾ ਹਿੰਮਤ ਸਿੰਘ ਦੇ ਭਰਾਵਾਂ ਨਿਆਮਤ ਰਾਇ ਅਤੇ ਮੁਹਕਮ ਰਾਇ ਜੀ ਨੇ ਪੰਜਾਬ ਆ ਕੇ ਅੰਮ੍ਰਿਤਪਾਨ ਕਰ ਲਿਆ ਸੀ।

ਨਿਆਮਤ ਰਾਇ ਜੀ ਦੇ ਸੱਤ ਸਪੁੱਤਰ ਹੋਏ। ਉਹਨਾਂ ਦੀ ਸੰਤਾਨ ਸਤਕੰਡਾ ਪਿੰਡ ਜ਼ਿਲ੍ਹਾ ਕਟਕ (ਉੜੀਸਾ) ਵਿਖੇ ਹੈ। ਇਹ ਥਾਂ ਜਗਨਨਾਥਪੁਰੀ ਤੋਂ ੬੦ ਕੁ ਮੀਲ ਦੂਰ ਹੈ।

**ਸੰਗਤਾਂ ਨੂੰ ਵਾਪਸ ਮੁੜਨ ਦਾ ਹੁਕਮ**

ਗੁਰੂ ਜੀ ਇਹ ਅਨੁਭਵ ਕਰ ਰਹੇ ਸਨ ਕਿ ਇਤਨੀ ਵੱਡੀ ਭੀੜ ਤੇ ਹੋਰ ਵਹੀਰਾਂ ਜੋ ਟੁਰੀਆਂ ਆ ਰਹੀਆਂ ਸਨ, ਨੂੰ ਨਾਲ ਲੈ ਕੇ ਟੁਰਨਾ ਕੋਈ ਸਹਲਾ ਨਹੀਂ ਹੈ। ਇਕ ਤਾਂ ਪੜਾਅ ਕਰਦੇ ਅਤੇ ਸੇਵਾ ਸੰਭਾਲ ਕਰਦੇ ਟੁਰਦੇ ਸਮੇਂ ਲਗਦੇ ਹਨ ਅਤੇ ਦੂਜੇ ਸੰਗਤਾਂ ਨੂੰ ਖੇਚਲਾਂ ਹੁੰਦੀਆਂ ਹਨ। ਦਿੱਲੀ ਪੁੱਜਦਿਆਂ ਕਈ ਮਹੀਨੇ ਲੱਗ ਜਾਣਗੇ। ਇਥੋਂ ਤੱਕ ਦਾ ੫੦ ਕੋਹ ਪੈਂਡਾ ਤਹਿ ਕਰਦਿਆਂ ੧੯ ਦਿਨ ਤੋਂ ਵੀ ਵੱਧ ਲੱਗ ਗਏ ਸਨ।

ਆਪ ਜੀ ਨੇ ਹੁਕਮ ਸੁਣਾਇਆ ਕਿ ਪਾਸ ਦਿੱਸਦੇ ਉੱਚੇ ਟਿੱਲੇ ਤੋਂ ਅੱਗੇ ਸੰਗਤਾਂ ਨਾਂਹ ਆਉਣ। ਝੰਡਾ ਵੀ ਝੁਲਾ ਦਿੱਤਾ ਤਾਂ ਕਿ ਦੂਰੋਂ ਆਇਆਂ ਨੂੰ ਵੀ ਦਿੱਸਦਾ ਰਹੇ। ਕੀਰਤਪੁਰ ਦੀਆਂ ਸੰਗਤਾਂ ਵਾਪਸ ਕੀਰਤਪੁਰ ਹੀ ਚਲੀਆਂ ਗਈਆਂ ਅਤੇ ਹੋਰਨਾਂ ਨੂੰ ਆਪਣੇ ਦੇਸ਼ ਮੁੜਨ ਲਈ ਆਗਿਆ ਕੀਤੀ। ਸੰਗਤਾਂ ਮੁੜ-ਮੁੜ ਕੇ ਦੇਖਦੀਆਂ ਸਨ, ਪਰ ਹੁਕਮ ਅੱਗੇ ਸਿਰ ਨਿਵਾ ਵਾਪਸ ਹੋ ਗਈਆਂ। ਗੁਰੂ ਜੀ ਨੇ ਆਪਣੇ ਨਾਲ ਕੇਵਲ ਸਵਾਰ ਤੇ ਕੁਝ ਗੁਰਮੁਖ ਸਿੱਖ ਹੀ ਰੱਖੇ। ਕੁਝ ਸਿੱਖਾਂ ਨੂੰ ਪੰਜੋਖਰੇ ਹੀ ਛੱਡ ਦਿੱਤਾ ਤਾਂ ਕਿ ਪਿੱਛੋਂ ਆਉਣ ਵਾਲੀਆਂ ਸੰਗਤਾਂ ਨੂੰ ਹੁਕਮ ਸੁਣਾ ਦਿੱਤੇ ਜਾਣ।

**ਰਾਹ ਦਾ ਵੇਰਵਾ**

ਪੰਜੋਖਰਾ ਤੋਂ ਅੰਬਾਲਾ ਸ਼ਹਿਰ ਹੁੰਦੇ ਹੋਏ ਲਖਨੌਰ ਤੇ ਨਿਸੰਬਲੀ ਪੁੱਜੇ। ਉਥੋਂ ਮੋੜੇ ਪੜਾਅ ਕੀਤਾ ਤੇ ਅਗਲੀ ਰਾਤ ਸ਼ਾਹਬਾਦ ਕੱਟੀ। 'ਸ਼ਾਹਵਾਦ ਥਿਰੇ ਸੁਖ ਧਾਮੂ।'[1] ਸ਼ਾਹਬਾਦ ਤੋਂ ਰਤਨ ਜੱਖ ਜਾਂ ਬਹਿਰ ਜੱਖ ਪਿੱਪਲੀ ਤੇ ਕੁਰੂਕਸ਼ੇਤਰ ਪੁੱਜੇ। ਆਪ ਜੀ ਨੇ ਆਪਣਾ ਟਿਕਾਣਾ ਗੁਰੂ ਹਰਿਗੋਬਿੰਦ ਜੀ ਦੇ ਚਰਨਾਂ ਨਾਲ ਪਾਵਨ ਕੀਤੇ ਅਸਥਾਨ 'ਤੇ ਹੀ ਕੀਤਾ। ਇਥੇ ਲਾਡਵਾ ਦੀ ਸੰਗਤ ਭਾਈ ਊਦਾ ਤੇ ਭਾਈ ਆਡਾ ਜੀ ਦੀ ਅਗਵਾਈ ਹੇਠਾਂ ਦਰਸ਼ਨਾਂ ਨੂੰ ਆਈ। ਭਾਈ ਆਡਾ ਜੀ ਨੇ ਚਰਨਾਂ ਵਿਚ ਰਹਿਣ ਦੀ ਬੇਨਤੀ ਕੀਤੀ। ਸਿਦਕ ਤੇ ਸਿੱਖੀ ਦੀ ਮੂਰਤ ਸਨ ਭਾਈ ਆਡਾ ਜੀ। ਇਹ ਭਾਈ ਆਡਾ ਜੀ ਹੀ ਸਨ ਜਿਨ੍ਹਾਂ ਊਦਾ ਜੀ ਤੇ ਭਾਈ ਜੈਤਾ ਜੀ ਨਾਲ ਭਾਈ ਨਨੂਆਂ ਦੇ ਘਰ ਵਿਉਂਤ ਬਣਾਈ ਸੀ ਕਿ ਗੁਰੂ ਤੇਗ਼ ਬਹਾਦਰ ਜੀ ਦੇ ਪਾਵਨ ਸੀਸ ਨੂੰ ਅਨੰਦਪੁਰ ਸਾਹਿਬ ਪਹੁੰਚਾਣਾ ਹੈ। ਪੰਜ ਪੜਾਅ ਕਰ ਕੇ, ਪੰਜਵੇਂ ਦਿਨ ਸੀਸ ਅਨੰਦਪੁਰ ਸਾਹਿਬ ਪਹੁੰਚਾਇਆ ਸੀ। ਫਿਰ ਉਥੋਂ ਬਿਧ ਕੰਨਯਾ ਦੇ ਨਗਰ ਟਿਕੇ। ਫਿਰ ਸਨੇਹਤ ਗਏ। ਤਾਲ ਪਾਸ ਹੀ ਗੁਰੂ ਹਰਿਗੋਬਿੰਦ ਜੀ ਦੇ ਅਸਥਾਨ ਟਿਕੇ। ਮਹੱਲਾ ਖਾਕਰੋਬਾਂ ਦੇ ਪੱਛਮ

1. ਸ੍ਰੀ ਗੁਰੂ ਪੰਥ ਪ੍ਰਕਾਸ਼।

ਵੱਲ ਜਿੱਥੇ ਗੁਰੂ ਅਮਰਦਾਸ ਜੀ ਤੇ ਫਿਰ ਗੁਰੂ ਹਰਿ ਰਾਇ ਜੀ ਬਿਰਾਜੇ ਸਨ ਉਥੇ ਸੰਗਤਾਂ ਸਮੇਤ ਗਏ। ਅਗਲੀ ਰਾਤ ਬੜਥਲ ਦੇ ਪਿੰਡ ਕੱਟੀ। ਫਿਰ ਪਰਾਸਰ ਤੀਰਥ ਹੁੰਦੇ ਹੋਏ ਸਯਾਮਣ ਆਏ ਅਤੇ ਕਰਨਾਲ ਬਿਸ੍ਰਾਮ ਕੀਤਾ। ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਸ਼ਬਦਾਂ ਵਿਚ :

*ਸਯਾਮਣ ਉਤਰ ਗਏ ਕਰਨਾਲੈਂ।*
*ਥਿਰੇ ਜਹਾਂ ਅਬਿ ਜਗਾ, ਬਿਸਾਲੈਂ।*

ਜਿਥੇ ਆਪ ਜੀ ਟਿਕੇ ਸਨ, ਉਥੇ ਪੰਥ ਪ੍ਰਕਾਸ਼ ਦੇ ਕਹਿਣ ਅਨੁਸਾਰ ਪਾਵਨ ਥਾਂ ਬਣਿਆ ਹੋਇਆ ਹੈ, ਉਹ ਥਾਂ ਗੁਰਦੁਆਰਾ ਮੰਜੀ ਸਾਹਿਬ ਹੀ ਹੋ ਸਕਦਾ ਹੈ ਕਿਉਂਕਿ ਇਥੇ ਪਹਿਲਾਂ ਚਰਨ ਗੁਰੂ ਨਾਨਕ ਦੇਵ ਜੀ ਨੇ ਪਾਏ ਸਨ।

ਗਹੁ ਨਾਲ ਦੇਖਿਆਂ ਇਹ ਪਤਾ ਲੱਗ ਜਾਏਗਾ ਕਿ ਗੁਰੂ ਜੀ ਉਹਨਾਂ ਥਾਵਾਂ ਤੇ ਟਿਕਦੇ ਸਨ ਜਿਥੇ ਪਹਿਲਾਂ ਧਰਮ ਅਸਥਾਨ ਸਨ। ਗ਼ਰੀਬਾਂ ਦੀਆਂ ਬਸਤੀਆਂ, ਕਿਰਤੀਆਂ ਦੇ ਮਹੱਲੇ ਤੇ ਦੁਖੀਆਂ ਦੀਆਂ ਥਾਵਾਂ ਸਨ।

ਉਥੋਂ ਪਾਨੀਪਤ, ਸੋਨੀਪਤ ਹੁੰਦੇ ਦਿੱਲੀ ਪੁੱਜੇ। ਮਹਿਮਾ ਪ੍ਰਕਾਸ਼ ਅਨੁਸਾਰ ਸਾਰੇ ਰਾਹ ਕੀਰਤਨ ਹੁੰਦੇ ਰਹੇ। ਭਾਵੇਂ ਮਹਾਰਾਜ ਹੋੜਦੇ ਸਨ, ਪਰ ਸੰਗਤਾਂ ਨਾਲ ਹੋ ਰਲਦੀਆਂ ਰਹੀਆਂ। ਬੜਾ ਅਨੰਦ ਬੱਝਾ ਰਹਿਆ, ਦਰਸ਼ਨ ਦੇ ਕੇ ਸਭ ਦੀਆਂ ਆਸਾਂ ਪੂਰੀਆਂ ਕਰਦੇ ਰਹੇ।

*ਮਗ ਭਜਨ ਹੋਤਾ ਚਲੇ।*
*ਸੰਗਤ ਸਦਾ ਮਗ ਮਿਲੇ।*
*ਅਨੰਦ ਹੋਤ ਬਿਲਾਸ।*
*ਦੇ ਦਰਸ ਪੂਰੇ ਆਸ।*

ਦਿੱਲੀ ਤੱਕ ਫਿਰ ਸੰਗਤਾਂ ਦੀ ਅਥਾਹ ਵਹੀਰ ਹੋ ਗਈ ਸੀ।

ਜੈ ਸਿੰਘ ਨੂੰ ਪਲ ਪਲ ਦੀ ਖ਼ਬਰ ਪੁੱਜ ਰਹੀ ਸੀ ਕਿ ਗੁਰੂ ਜੀ ਕਿਥੇ ਪੜਾਅ ਕਰ ਰਹੇ ਹਨ। ਦਿਲੀ ਲਾਗੇ ਆਉਣਾ ਸੁਣ, ਉਹ ਆਪੂੰ ਅੱਗੋਂ ਲੈਣ ਆਇਆ। ਔਰੰਗਜ਼ੇਬ ਨੇ ਕਿਹਾ ਸੀ :

*ਤੁਮ ਜਾਓ ਆਗੈ ਲੈਨ*[1]*।*
*ਕਰ ਅਦਬ ਮੀਠੇ ਬੈਨ।*

ਮਹਾਰਾਜ ਦੀ ਸਵਾਰੀ, ਉਸੇ ਤਰ੍ਹਾਂ ਅੱਗੇ ਨਗਾਰੇ ਵੱਜਦੇ, ਨਕੀਬ ਦੀ ਆਵਾਜ਼ ਤੇ ਸਵਾਰਾਂ ਨਾਲ ਦਿੱਲੀ ਦਾਖ਼ਲ ਹੋਈ :

*ਧੌਂਸਾ ਧੁੰਕਾਰਤਿ ਅਗਵਾਏ।*
*ਬੋਲਤ ਜਾਤਿ ਨਕੀਬ ਸੁਹਾਏ।*

1. ਮਹਿਮਾ ਪ੍ਰਕਾਸ਼ ਸਾਖੀ ਦੋ, ਪਾਤਸ਼ਾਹੀ ਅਠਵੀਂ।

ਜੈ ਸਿੰਘ ਨੇ ਵੀ ਐਸਾ ਸਵਾਗਤ ਕੀਤਾ ਕਿ ਸਾਰੇ ਅਸਚਰਜ ਹੋਏ ਰਹੇ। ਸਭ ਗੁਰੂ ਜੋਤ ਦੀ ਵਡਿਆਈ ਕਰ ਰਹੇ ਸਨ ਅਤੇ ਕਹਿ ਰਹੇ ਸਨ ਕਿ ਉਨ੍ਹਾਂ ਦੀ ਸ਼ਕਤੀ ਗੁਰੂ ਨਾਨਕ ਸਮ ਹੈ।

**ਜੈ ਸਿੰਘ ਅੱਗੋਂ ਲੈਣ ਆਇਆ**

*'ਅਜ਼ਮਤ ਧਰਿ ਸ੍ਰੀ ਨਾਨਕ ਜੇਹੀ।'*

ਮਹਾਰਾਜ ਨੇ ਵੀ ਜੈ ਸਿੰਘ ਦੀ ਕੁਸ਼ਲਤਾ ਪੁੱਛੀ। ਟਿਕਾਣਾ ਉਸ ਆਪਣੇ ਬੰਗਲੇ ਕਰਵਾਇਆ। ਮਹਾਰਾਜ ਨੇ ਸਾਫ਼ ਆਖ ਦਿੱਤਾ ਕਿ ਸ਼ਾਹ ਪਾਸ ਜਾਣ ਜਾਂ ਉਸ ਨੂੰ ਬੰਗਲੇ ਲਿਆਉਣ ਦੀ ਗੱਲ ਨਾ ਕਰਨੀ। ਉਹ ਪ੍ਰੇਮ ਬੱਧੇ ਤੇ ਦਿੱਲੀ ਦੇ ਸਿੱਖਾਂ ਦੇ ਪਿਆਰ ਕਰ ਆਏ ਹਨ। ਇਤਨੀ ਦ੍ਰਿੜ੍ਹਤਾ ਤੇ ਸਪੱਸ਼ਟਤਾ ਦੇਖ ਉਸ ਸਾਰਿਆਂ ਨੂੰ ਕਿਹਾ : ਰਾਮ ਰਾਇ ਤਾਂ ਇਕ ਛੱਪੜ ਨਿਆਈ ਹੈ, ਗੁਰੂ ਸਮੁੰਦਰ ਵਤ ਹਨ।

*'ਭ੍ਰਾਤਾ ਰਾਮ ਰਾਇ ਸਮਤਾਲ।*
*ਸੋ ਅਜ਼ਮਤ ਕੇ ਸਿੰਧ ਬਿਸਾਲ।'*

ਇਹ ਤਾਂ ਧਰਤੀ ਵਾਂਗ ਧੀਰਜਵਾਨ ਹਨ, ਗਹਿਰ ਗੰਭੀਰ ਹਨ ਅਤੇ ਬੋਲਾਂ ਵਿਚ ਅਥਾਹ ਸ਼ਕਤੀ ਹੈ। ਮਹਾਰਾਜ ਦੇ ਮੁੱਖੜੇ ਦਾ ਅਜਿੱਤ ਪ੍ਰਕਾਸ਼ ਸੂਰਜ ਵਾਂਙ ਚਮਕ ਰਹਿਆ ਸੀ ਅਤੇ ਦੇਖਣ ਵਾਲਾ ਝਾਲ ਨਹੀਂ ਸੀ ਝੱਲ ਸਕਦਾ। 'ਨੂਰ ਸੂਰ ਸਮ ਦਿਪਤ ਅਜੈ ਸੋ।' (ਸ੍ਰੀ ਗੁਰੂ ਪੰਥ ਪ੍ਰਕਾਸ਼)



7

# ਦਿੱਲੀ ਵਿਖੇ ਦੀਦਾਰੇ

ਜਿਸ ਜਗ੍ਹਾ ਗੁਰੂ ਹਰਿਕ੍ਰਿਸ਼ਨ ਜੀ ਨੂੰ ਠਹਿਰਾਇਆ ਗਿਆ, ਉਹ ਮਿਰਜ਼ਾ ਰਾਜਾ ਜੈ ਸਿੰਘ ਦਾ ਬੰਗਲਾ ਸੀ। ਕਵੀ ਗੁਲਾਬ ਸਿੰਘ ਨੇ ਗੁਰੂ ਪ੍ਰਣਾਲੀ ਵਿਚ ਇਸ ਥਾਂ ਬਾਰੇ ਲਿਖਿਆ ਹੈ ਕਿ ਜਦ ਦਿੱਲੀ ਗੁਰੂ ਜੀ ਗਏ ਤਾਂ ਸ਼ਹਿਰ ਤੋਂ ਡੇਢ ਕੋਹ ਭਾਵ ਦੋ ਮੀਲ ਬਾਹਰ ਦੱਖਣ ਵੱਲ ਜੈ ਸਿੰਘ ਪੁਰਾ ਨਾਂ ਦੀ ਬਸਤੀ ਬੰਗਲਾ ਸਾਹਿਬ ਟਿਕੇ। ਇਥੇ ਹੀ ਗੁਰੂ ਹਰਿਗੋਬਿੰਦ ਜੀ ਜਦ ਗਵਾਲੀਅਰ ਤੋਂ ਬਵੰਜਾ ਰਾਜਿਆਂ ਨੂੰ ਬੰਦ ਖਲਾਸ ਕਰਾ ਕੇ ਲਿਆਏ ਸਨ ਤਾਂ ਇਥੇ ਹੀ ਠਹਿਰੇ ਸਨ। ਇਹ ਥਾਂ ਦਿੱਲੀ ਵਾਲਿਆਂ ਦੇ ਕਹਿਣ ਮੂਜਬ ਛੇਵੀਂ ਪਾਤਸ਼ਾਹੀ ਦੇ ਡੇਰੇ ਲਈ ਰਾਜਾ ਜੈ ਸਿੰਘ ਨੇ ਦਿੱਤੀ।[1] ਉਸ ਦੇ ਸ਼ਬਦ ਹਨ :

**ਬੰਗਲਾ ਸਾਹਿਬ ਤੇ ਮਿਰਜ਼ਾ ਰਾਜਾ ਜੈ ਸਿੰਘ**

*ਦਿਲੀ ਗਏ,*
*ਡੂਢ ਕੋਸ ਬਾਹਰ ਬਿਸੇਖੀਐ।*

---

1. ਗੁਰੂ ਪ੍ਰਣਾਲਕਾ ਵਿਚ ਵੀ ਇਹ ਹੀ ਲਿਖਿਆ ਹੈ :

ਦਿਲੀ ਗਏ, ਇੰਦਰ ਪ੍ਰਸਥ ਕੀ
ਸ਼ਹਿਰ ਬਸਤੀ ਤੋਂ ਡੂਢ ਕੋਸ ਬਾਹਰ
ਦੱਖਣ ਓਰ ਜੈ ਸਿੰਘ ਪੁਰੇ ਨਾਮ
ਬਸਤੀ ਤੇ ਨਿਕਟ ਬੰਗਲਾ ਨਾਮ
ਕਰਕੈ ਗੁਰ ਅਸਥਾਨ ਬਿਖੇ
ਜੋ ਛੇਵੀਂ ਪਾਤਸ਼ਾਹੀ ਕੇ
ਡੇਰੇ ਵਾਸਤੇ ਦਿਲੀ ਵਾਲੇ ਕੇ ਕਹੇ
ਮੂਜਬ ਰਾਜਾ ਜੈ ਸਿੰਘ (ਸਵਾਈ)
ਨੇ ਉਹ ਭੂਮਕਾ ਭੇਟ ਕਰੀ ਸੀ (ਬਰਾਜੇ)

ਮਹੇਸ਼ਵਰ ਦਯਾਲ ਦੇ ਲਿਖੇ ਅਨੁਸਾਰ ਅੰਬਰ ਦੇ ਰਾਜਿਆਂ ਨੂੰ ਦਿੱਲੀ ਵਿਚ ਬਹੁਤ ਜਗੀਰਾਂ ਮੁਗ਼ਲ ਬਾਦਸ਼ਾਹਾਂ ਦਿੱਤੀਆਂ ਸਨ।

ਇਹ ਰਾਇ ਸੀਨਾ (ਰਕਾਬ ਗੰਜ) ਤੋਂ ਲੈ ਕੇ ਬਾਰਾ ਖੰਬਾ ਤੱਕ ਸਨ ਤੇ ਇਹਨਾਂ ਵਿਚ ਹੀ ਰਾਜਾ ਕਾ ਬਾਜ਼ਾਰ (ਲੇਡੀ ਹਾਰਡਿੰਗ ਹਸਪਤਾਲ ਨੇੜੇ) ਜੈ ਸਿੰਘ ਪੁਰਾ ਤੇ ਮਾਧੋ ਗੰਜ ਸ਼ਾਮਿਲ ਸਨ।

*ਦਖਣ ਕੀ ਓਰ*
*ਜੈ ਮ੍ਰਿਗੰਦ ਪੁਰੇ ਨਾਮ ਤੀਰ*
*ਬੰਗਲਾ ਕੈ ਗੁਰੂ ਠੌਰ*
*ਨਾਮ ਬਿਖੈ ਦੇਖੀਐ।*
*ਛੀਵੀਂ ਪਾਤਸ਼ਾਹੀ ਡੇਰੇ ਲਿਯੇ*
*ਦਿਲੀ ਵਾਲੋਂ ਕਹੇ*
*ਮੂਜਬ, ਜੈ ਸਿੰਘ ਨ੍ਰਿਪ ਹੂੰ 'ਸਵਾਈ' ਪੇਖੀਯੈ।*

ਮਿਰਜ਼ਾ ਰਾਜਾ ਜੈ ਸਿੰਘ ਤੇ ਜੈ ਸਿੰਘ ਸਵਾਈ ਦਾ ਨਾਂ, ਰਿਆਸਤ, ਸਮਾਂ ਅਤੇ ਸਥਾਨ ਤਕਰੀਬਨ ਇਕੋ ਜਿਹਾ ਹੋਣ ਕਾਰਨ ਸਾਡੇ ਸਾਖੀਕਾਰਾਂ, ਇਤਿਹਾਸਕਾਰਾਂ ਨੂੰ ਭੁਲੇਖਾ ਲੱਗਾ ਤੇ ਉਹਨਾਂ ਮਿਰਜ਼ਾ ਰਾਜਾ ਦੀ ਥਾਂ ਸਵਾਈ ਲਿਖ ਦਿੱਤਾ। ਜੈ ਸਿੰਘ ਸਵਾਈ ਨੇ ਹੀ ਜੰਤ੍ਰ ਮੰਤ੍ਰ ਬਣਾਇਆ ਸੀ ਤੇ ਉਹ ਬੰਗਲਾ ਸਾਹਿਬ ਦੇ ਨੇੜੇ ਸੀ, ਇਸ ਕਾਰਨ ਵੀ ਸਵਾਈ ਗ਼ਲਤੀ ਨਾਲ ਲਿਖਿਆ ਜਾਣ ਲੱਗਾ। ਉਂਝ 'ਸਵਾਈ' ਅਜੇ ਉਸ ਸਮੇਂ ਪੈਦਾ ਵੀ ਨਹੀਂ ਸੀ ਹੋਇਆ। ਉਸ ਦਾ ਜਨਮ ੧੬੭੯ ਈਸਵੀ ਵਿਚ ਹੋਇਆ ਸੀ ਤੇ ਮ੍ਰਿਤੂ ੧੭੪੩ ਵਿਚ। ਇਹ ਰਿਸ਼ਤੇ ਵਿਚ ਮਿਰਜ਼ਾ ਰਾਜਾ ਜੈ ਸਿੰਘ ਦਾ ਪੜਪੋਤਰਾ ਸੀ। ਜੈਪੁਰ ਦਾ ਸ਼ਹਿਰ ਇਸੇ 'ਸਵਾਈ' ਨੇ ਉਸਾਰਿਆ ਸੀ।

ਜਿਸ ਜੈ ਸਿੰਘ ਦਾ ਅਸੀਂ ਜ਼ਿਕਰ ਕਰ ਰਹੇ ਹਾਂ, ਉਹ ਮਿਰਜ਼ਾ ਰਾਜਾ ਜੈ ਸਿੰਘ ਹੈ। ਥਾਮਸ ਵਿਲਯਮ ਬੀਯਲ ਨੇ ਐਨ ਓਰਿੰਟਲ ਬਾਇਓਗ੍ਰੋਫ਼ੀਕਲ ਡਿਕਸ਼ਨਰੀ ਜਿਸ ਦੀ ਸੁਧਾਈ ਹੈਨਰੀ ਜਾਰਜ ਕੀਨਿ ਨੇ ਕੀਤੀ, ਵਿਚ ਜੈ ਸਿੰਘ ਰਾਜਾ ਅਵਲ ਦੇ ਸਿਰਲੇਖ ਹੇਠ ਲਿਖਿਆ ਹੈ ਕਿ ਉਹ ਕਛਵਾਹ ਕਬੀਲੇ ਵਿਚੋਂ ਸੀ ਜਿਸ ਨੂੰ ਆਮ ਤੌਰ 'ਤੇ ਮਿਰਜ਼ਾ ਰਾਜਾ ਕਰਕੇ ਜਾਣਿਆ ਜਾਂਦਾ ਹੈ, ਉਹ ਰਾਜਾ ਮਹਾਂ ਸਿੰਘ ਦਾ ਪੁੱਤਰ, ਪ੍ਰਤਾਪ ਸਿੰਘ ਦਾ ਪੋਤਰਾ ਅਤੇ ਪ੍ਰਸਿੱਧ ਮਾਨ ਸਿੰਘ ਦਾ ਪੜਪੋਤਰਾ ਸੀ। ਇਹ ਸ਼ਾਹਜਹਾਨ ਦੇ ਸਮੇਂ ਤੋਂ ਮੁਗ਼ਲ ਰਾਜ ਦੀ ਸੇਵਾ ਕਰ ਰਹਿਆ ਸੀ। ਸ਼ਿਵਾ ਜੀ ਨੂੰ ਇਸੇ ਨੇ ਹੀ ਪੜ੍ਹਾ ਬੁਝਾ ਦਿੱਲੀ ਭੇਜਿਆ ਸੀ। ੧੬੬੪ ਵਿਚ ਦੱਖਣ ਦਾ ਗਵਰਨਰ ਥਾਪ ਭੇਜਿਆ ਗਿਆ ਸੀ। ਜਦ ਸ਼ਿਵਾ ਜੀ ੧੬੬੬ ਵਿਚ ਇਸ ਦੇ ਪੁੱਤਰ ਰਾਮ ਸਿੰਘ ਦੀ ਨਿਗਰਾਨੀ ਹੇਠੋਂ ਭੱਜ ਨੱਠਿਆ ਤਾਂ ਇਸ ਨੂੰ ਵਾਪਸ ਬੁਲਾ ਲਿਆ ਗਿਆ ਸੀ। ਹਉਂ ਨੂੰ ਐਸੀ ਠੇਸ ਵੱਜੀ ਕਿ ਦਿੱਲੀ ਵੱਲ ਆਉਂਦਿਆਂ ਰਾਹ ਵਿਚ ਹੀ ਬੁਰਹਾਨਪੁਰ ਵਿਖੇ ਮੌਤ ਹੋ ਗਈ। ਮਰਨ ਵੇਲੇ ਉਸ ਕਿਹਾ ਸੀ ਕਿ ਜਿਤਨੀ ਮੈਂ ਔਰੰਗਜ਼ੇਬ ਦੀ ਸੇਵਾ ਕੀਤੀ ਹੈ ਇਤਨੀ ਹੀ ਪ੍ਰਭੂ ਦੀ ਕੀਤੀ ਹੁੰਦੀ ਤਾਂ ਮੈਨੂੰ ਪ੍ਰਭੂ ਮਿਲ ਜਾਂਦਾ ਤੇ ਮਰਨਾ ਸਹਲਾ ਹੁੰਦਾ। ਇਹ ਵੀ ਯਾਦ ਰਹੇ ਕਿ ਇਸੇ ਦੀਆਂ ਕੋਸ਼ਿਸ਼ਾਂ ਸਦਕਾ ਦਾਰਾ ਫੜਿਆ ਗਿਆ ਸੀ।

ਬੀਯਲ[1] ਨੇ ਓਰਮੀ ਦੀ ਹਿਸਟਾਰੀਕਲ ਫ੍ਰੈਗਮੈਂਟਸ ਆਫ ਦੀ ਮੁਗ਼ਲ ਐਮਪਾਇਰ

---

1. An Oriental Biographical Dictionary by T.W. Beale

ਦੇ ਹਵਾਲੇ ਨਾਲ ਲਿਖਿਆ ਕਿ ਸ਼ਹਿਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਦੀ ਬਗ਼ਾਵਤ ਹੋਣ 'ਤੇ ਇਸ ਨੂੰ ਵਾਪਸ ਬੁਲਾ ਲਿਆ ਗਿਆ ਸੀ ਤੇ ਔਰੰਗਜ਼ੇਬ ਦੇ ਕਹਿਣ 'ਤੇ ਹੀ ਇਸ ਨੂੰ ਜ਼ਹਿਰ ਦਿੱਤਾ ਗਿਆ ਸੀ।[1]

ਜੈ ਸਿੰਘ ਇਕ ਵਿਦਵਾਨ ਤੇ ਸੂਝਵਾਨ ਵਿਅਕਤੀ ਸੀ। ਹਿੰਦੀ ਦਾ ਚੰਗਾ ਜਾਣੂ ਅਤੇ ਤੁਰਕੀ, ਫ਼ਾਰਸੀ ਤੇ ਹੋਰ ਅਰਬ ਦੇਸ਼ਾਂ ਦੀਆਂ ਬੋਲੀਆਂ ਪੜ੍ਹ ਸਮਝ ਲੈਂਦਾ ਸੀ। ਜੈ ਸਿੰਘ ਨੇ ਕਈ ਮਹੱਲ ਆਗਰੇ ਤੇ ਦਿੱਲੀ ਉਸਾਰੇ ਸਨ। ਹੁਣ ਭਾਵੇਂ ਕੋਈ ਨਾਂ ਨਿਸ਼ਾਨ ਨਹੀਂ ਰਹਿਆ ਪਰ ਥਾਵਾਂ ਜੈ ਸਿੰਘ ਪੁਰਾ ਕਰਕੇ ਹੀ ਜਾਣੀਆਂ ਜਾਂਦੀਆਂ ਹਨ। ਸੁਭਾ ਖ਼ੁਸ਼ਾਮਦੀ ਸੀ ਅਤੇ ਗੁਰੂ ਹਰਿਕ੍ਰਿਸ਼ਨ ਜੀ ਪਹਿਲੀ ਦ੍ਰਿਸ਼ਟੀ ਨਾਲ ਜਾਣ ਗਏ ਸਨ। ਉਨ੍ਹਾਂ ਆਪਣੇ ਨਿਕਟੀ ਸਿੱਖਾਂ ਨੂੰ ਜਦ ਰਾਣੀ ਨੂੰ ਭੇਸ ਵਟਾ ਉਨ੍ਹਾਂ ਨੂੰ ਮਹਲਾਂ ਵਿਚ ਚਰਨ ਪਾਉਣ ਲਈ ਕਿਹਾ ਤਾਂ ਆਖ ਵੀ ਦਿੱਤਾ ਸੀ ਕਿ 'ਅਸੀਂ ਤਾਂ ਇਸ ਦੇ ਪ੍ਰੇਮ ਕਰਕੇ ਚਲ ਪਏ। ਹੁਣ ਉਹ ਕਿਹੜੇ ਪੁੱਠੇ ਰਾਹ ਪੈ ਗਿਆ ਹੈ। ਘੱਟ ਸਮਝ ਵਾਲਾ ਹੈ ਅਤੇ ਲੰਮੀ ਨਦਰ ਨਹੀਂ ਸੂ। ਪਰਲੋਕ ਦੇ ਸੁਖ ਨੂੰ ਵੀ ਨਹੀਂ ਪਾ ਸਕੇਗਾ। ਸਿਮਰਨ ਭੁਲਾ ਬੈਠਾ ਹੈ ਤੇ ਮਾਯਾ ਨੇ ਇਸ 'ਤੇ ਜ਼ੋਰ ਪਾਇਆ ਹੈ।'

ਅੰਮ੍ਰਿਤ ਛੱਡ ਕੇ ਜ਼ਹਿਰ ਵਿਹਾਜ ਰਹਿਆ ਹੈ। ਹੀਰੇ ਦੀ ਥਾਂ ਕੱਚ ਵੱਲ ਦੌੜ ਰਹਿਆ ਹੈ। ਆਪ ਜੀ ਦੇ ਬਚਨ ਸਨ :

*ਇਸ ਕੇ ਪ੍ਰੇਮ ਜਾਨਿ ਚਲ ਆਏ।*
*ਅਬ ਕਿਮ ਠਟਹਿ ਕੁਮਤਿ ਬਿਚਲਾਏ।*[2]
*ਨਹਿ ਦੀਰਘ ਦਰਸੀ, ਮਤਿਮੰਦ।*[3]
*ਨਹਿ ਚਾਹਤਿ ਪਰਲੋਕ ਅਨੰਦ।*[4]

ਇਹ ਵੀ ਕਿਹਾ ਜਾਂਦਾ ਹੈ ਕਿ ਉਹ ਇਤਨਾ ਅਹੰਕਾਰਿਆ ਗਿਆ ਸੀ ਕਿ ਕਈ ਵਾਰੀ ਸ਼ਰਾਬ ਦੀ ਮਸਤੀ ਵਿਚ ਉਹ ਕੱਚ ਦੇ ਦੋ ਪਿਆਲੇ ਭਰ ਕੇ ਦੋਹਾਂ ਹੱਥਾਂ ਵਿਚ ਉਠਾ ਲੈਂਦਾ ਸੀ ਤੇ ਕਹਿੰਦਾ ਸੀ ਕਿ ਸੱਜੇ ਹੱਥ ਵਾਲਾ ਦਿੱਲੀ ਦਾ ਬਾਦਸ਼ਾਹ ਹੈ ਤੇ ਖੱਬੇ ਵਾਲਾ ਬਾਦਸ਼ਾਹ ਦਾ ਦੁਸ਼ਮਣ। ਖੱਬੇ ਦੇ ਭਰੇ ਪਿਆਲੇ ਨੂੰ ਪਹਿਲਾਂ ਡੋਲ੍ਹ ਤੇ ਫਿਰ ਭੰਨ ਕੇ ਕਹਿੰਦਾ ਸੀ ਕਿ ਉਹ ਗਿਆ ਬਾਦਸ਼ਾਹ ਦਾ ਦੁਸ਼ਮਣ ਜਿਸ ਨੂੰ ਚਿਕਨਾਚੂਰ ਕਰ ਦਿੱਤਾ ਹੈ ਅਤੇ ਦੂਜੇ ਨੂੰ ਜਦ ਚਾਹਾਂ ਤੋੜ ਭੰਨ ਦਿਆਂ।

ਇਸ ਦੀ ਰੌਸ਼ਨੀ ਵਿਚ ਜੈ ਸਿੰਘ ਦੇ ਮਰਨ ਸਮੇਂ ਕਹੇ ਸ਼ਬਦ ਕਿ ਉਹ ਅੱਗਾ ਨਹੀਂ ਸਵਾਰ ਸਕਿਆ, ਦੇ ਅਰਥ ਛੇਤੀ ਸਮਝ ਆ ਜਾਣਗੇ।

ਇਹ ਕੁਥਾਂ ਨਹੀਂ ਹੋਵੇਗਾ ਜੇ ਮੁਆਸਰੇ ਆਲਮਗੀਰੀ ਦੇ ਸ਼ਿਵਾ ਜੀ ਦੀ ਫਰਾਰੀ

---

1. and was said to have been poisoned by the procurement of 'Alamgir'.
2. ਹੁਣ ਕਿਹੜੇ ਪੁੱਠੇ ਪਾਸੇ ਪੈ ਗਿਆ ਹੈ।
3. ਮੰਦ ਮਤੀ ਤੇ ਲੰਮੀ ਨਜ਼ਰ ਵਾਲਾ ਨਹੀਂ ਹੈ।
4. ਸ੍ਰੀ ਗੁਰੂ ਪ੍ਰਤਾਪ ਸੂਰਜ, ਰਾਸ ੧੦, ਅੰਸ਼ ੪੪ ।

ਤੇ ਫਿਰ ਜੈ ਸਿੰਘ ਦੀ ਮੌਤ ਸਮੇਂ ਲਿਖੇ ਸ਼ਬਦ ਵੀ ਲਿਖ ਦਿੱਤੇ ਜਾਣ।

ਉਹ ਲਿਖਦਾ ਹੈ : 'ਰਾਜਾ ਜੈ ਸਿੰਘ ਨੇ ਸ਼ਿਵਾ ਜੀ ਨੂੰ ਔਰੰਗਜ਼ੇਬ ਦੀ ਹਜ਼ੂਰੀ ਵਿਚ ਭੇਜ ਦਿੱਤਾ। ਸ਼ਿਵਾ ਜੀ ਜਦ ਤਖ਼ਤ ਦੇ ਲਾਗੇ ਪੁੱਜਾ ਤਾਂ ਜਹਾਂ ਪਨਾਹ (ਔਰੰਗਜ਼ੇਬ) ਨੇ ਕੰਵਰ ਰਾਮ ਸਿੰਘ (ਜੈ ਸਿੰਘ ਦੇ ਪੁੱਤਰ) ਤੇ ਮੁਖ਼ਲਸ ਖ਼ਾਨ ਨੂੰ ਹੁਕਮ ਦਿੱਤਾ ਕਿ ਉਸ ਨੂੰ ਹਜ਼ੂਰ ਵਿਚ ਲੈ ਆਂਦਾ ਜਾਏ। ਉਸ ਸਮੇਂ ਜਸ਼ਨ ਚੱਲ ਰਹੇ ਸਨ ਤੇ ਬਾਦਸ਼ਾਹ ਦੀ ਜ਼ਿੰਦਗੀ ਦਾ ਪੰਜਾਹਵਾਂ ਸਾਲ ਸ਼ੁਰੂ ਹੋਇਆ ਸੀ। ਸ਼ਿਵਾ ਜੀ ਆਪਣੇ ਬੇਟੇ ਸੰਭਾ ਨਾਲ ਸ਼ਾਹੀ ਹਜ਼ੂਰ ਹਾਜ਼ਰ ਹੋਇਆ ਤੇ ਅਦਾਬ ਬਜਾ ਲਿਆਇਆ। ਡੇਢ ਹਜ਼ਾਰ ਅਸ਼ਰਫੀਆਂ ਭੇਟਾ ਕੀਤੀਆਂ ਤੇ ਛੇ ਹਜ਼ਾਰ ਰੁਪਿਆ ਬਾਦਸ਼ਾਹ ਦੇ ਸਿਰ ਤੋਂ ਵਾਰਿਆ। ਰਾਜਾ ਜੈ ਸਿੰਘ ਨੇ ਇਸ ਖ਼ਾਹਿਸ਼ ਨਾਲ ਦਿੱਲੀ ਭੇਜਿਆ ਸੀ ਕਿ ਪਿਛਲੇ ਸਾਰੇ ਕੀਤੇ ਕੰਮ ਬਾਦਸ਼ਾਹ ਨੇ ਮੁਆਫ਼ ਕਰ ਦਿੱਤੇ ਹਨ। ਔਰੰਗਜ਼ੇਬ ਦਾ ਇਰਾਦਾ ਸੀ ਕਿ ਕੁਝ ਦਿਨਾਂ ਬਾਅਦ ਉਸ ਨੂੰ ਵਾਪਸ ਭੇਜ ਦਿੱਤਾ ਜਾਵੇ, ਪਰ ਜਦ ਉਸ ਨੂੰ ਉਮਰਾਵਾਂ ਦੀ ਕਤਾਰ ਵਿਚ ਖੜ੍ਹਾ ਕੀਤਾ ਗਿਆ ਤਾਂ ਉਹ ਕੰਵਰ ਰਾਮ ਸਿੰਘ ਨੂੰ ਆਪਣੀ ਰੰਜਸ਼ ਦਾ ਪ੍ਰਗਟਾਵਾ ਕਰ ਕੇ ਤਿਲਮਲਾਨ ਲੱਗਾ। ਔਰੰਗਜ਼ੇਬ ਨੇ ਸਭ ਦੇਖ ਲਿਆ ਤੇ ਕੰਵਰ ਰਾਮ ਸਿੰਘ ਨੂੰ ਕਿਹਾ ਕਿ ਇਸ ਨੂੰ ਆਪਣੇ ਘਰ ਲੈ ਜਾਏ ਤੇ ਰੋਜ਼ ਪੁੱਤਰ ਸਮੇਤ ਦਰਬਾਰ ਹਾਜ਼ਰ ਕਰੇ। ਫ਼ੌਲਾਦ ਖ਼ਾਨ ਨੂੰ ਨਿਗਾਹਬਾਨੀ ਲਈ ਨਿਯੁਕਤ ਕੀਤਾ ਕਿਉਂਕਿ ਔਰੰਗਜ਼ੇਬ ਨੂੰ ਸ਼ਿਵਾ ਜੀ ਦੇ ਫ਼ਰਾਰ ਪਸੰਦ ਸੁਭਾਅ ਦਾ ਪਤਾ ਸੀ।

'ਇਤਨੇ ਨੂੰ ਜਦ ਰਾਜਾ ਜੈ ਸਿੰਘ ਕੋਲੋਂ ਦੱਖਣ ਵਿਚ ਰਾਇ ਮੰਗੀ ਗਈ ਤਾਂ ਉਸ ਲਿਖਿਆ ਕਿ ਸ਼ਿਵਾ ਜੀ ਕੋਲੋਂ ਇਕਰਾਰ ਲੈ ਲਿਆ ਗਿਆ ਸੀ ਤੇ ਨੀਤੀ ਇਹ ਹੀ ਮੰਗ ਕਰਦੀ ਹੈ ਕਿ ਕੁਝ ਨਾ ਕਿਹਾ ਜਾਏ। ਫ਼ੌਲਾਦ ਖ਼ਾਨ ਹਟਾ ਲਿਆ ਗਿਆ ਤੇ ਰਾਮ ਸਿੰਘ ਹਿਫ਼ਾਜ਼ਤ ਕਰਨ ਤੋਂ ਅਵੇਸਲਾ ਹੋ ਗਿਆ।

'ਮੌਕਾ ਪਾਂਦੇ ਹੀ ਸ਼ਿਵਾ ਜੀ ਆਪਣੇ ਬੇਟੇ ਸਮੇਤ ਭੇਸ ਬਦਲ ਭੱਜ ਉੱਠਿਆ। ਰਾਮ ਸਿੰਘ ਨੂੰ ਮਨਸਬ ਤੋਂ ਵੱਖ ਕਰ ਦਿੱਤਾ ਗਿਆ ਤੇ ਜੈ ਸਿੰਘ ਨੂੰ ਹੁਕਮ ਭੇਜਿਆ ਕਿ ਉਹ ਸ਼ਿਵਾ ਜੀ ਦੇ ਦਾਮਾਦ ਨੀਤੂ ਜੋ ਉਸ ਪਾਸ ਪੰਜ ਹਜ਼ਾਰੀ ਮਨਸਬਦਾਰ ਹੈ, ਪਕੜ ਕੇ ਭੇਜ ਦੇਵੇ। ਜੈ ਸਿੰਘ ਨੇ ਉਸੇ ਤਰ੍ਹਾਂ ਕੀਤਾ। ਸ਼ਿਵਾ ਜੀ ਦੇ ਜਵਾਈ ਨੂੰ ਗ੍ਰਿਫ਼ਤਾਰ ਕਰ ਕੇ, ਫ਼ਦਾਇਖ਼ਾਨ ਦੇ ਹਵਾਲੇ ਕੀਤਾ ਗਿਆ। ਜਬਰੀ ਮੁਸਲਮਾਨ ਬਣਾਇਆ ਗਿਆ।

'ਜੈ ਸਿੰਘ ਦਾ ਐਸਾ ਦਿਲ ਟੁੱਟਾ ਕਿ ਅਗਲੇ ਸਾਲ ਉਸ ਦੀ ਮੌਤ ਹੋ ਗਈ ਜਾਂ ਜ਼ਹਿਰ ਦੇ ਦਿੱਤਾ ਗਿਆ। ਮੁਆਸਰੇ ਆਲਮਗੀਰੀ ਵਾਲਾ ਜਲੂਸ ਆਲਮਗੀਰੀ ਦੇ ਦਸਵੇਂ ਸਾਲ ਸੰਨ ੧੬੬੭ ਹੇਠਾਂ ਲਿਖਦਾ ਹੈ ਕਿ ਬੁਰਹਾਨਪੁਰ ਦੇ ਅਰਜ਼ੀ ਨਵੀਸਾਂ ਦੀਆਂ ਲਿਖੀਆਂ ਅਰਜ਼ਦਾਸਤਾਂ ਤੋਂ ਪਤਾ ਲੱਗਾ ਹੈ ਕਿ ਰਾਜਾ ਜੈ ਸਿੰਘ ਔਰੰਗਾਬਾਦ ਤੋਂ ਰਵਾਨਾ ਹੋ ਕੇ ਆ ਹੀ ਰਹਿਆ ਸੀ ਕਿ ਮੁਹੱਰਮ ਦੀ ਅਠਾਈ ਨੂੰ ਮ੍ਰਿਤੂ ਹੋਈ। ਮਾਨੂਕੀ ਦੇ ਲਿਖੇ ਅਨੁਸਾਰ ਜਦ ਔਰੰਗਜ਼ੇਬ ਨੇ ਮਿਰਜ਼ਾ ਰਾਜਾ ਜੈ ਸਿੰਘ ਦੀ ਮੌਤ

ਬਾਰੇ ਸੁਣਿਆ ਤਾਂ ਅਫ਼ਸੋਸ ਨਾਲੋਂ ਉਸ ਰਾਹਤ ਪ੍ਰਗਟ ਕੀਤੀ ਜਿਵੇਂ ਕੋਈ ਵੈਰੀ ਮੋਇਆ ਹੁੰਦਾ ਹੈ।'[1]

ਇਥੋਂ ਸੂਹ ਮਿਲਦੀ ਹੈ ਕਿ ਔਰੰਗਜ਼ੇਬ ਇਸ ਦਾ ਆਦਰ ਵੀ ਭੈ ਖੁਣੋਂ ਕਰਦਾ ਸੀ। ਔਰੰਗਜ਼ੇਬ ਜੈ ਸਿੰਘ ਨੂੰ ਬੁਲਾਉਣ ਵੇਲੇ 'ਬਾਬਾ ਜੀ' ਜਾਂ 'ਰਾਜਾ ਜੀ' ਕਹਿੰਦਾ ਸੀ।

ਔਰੰਗਜ਼ੇਬ ਨੇ ਉਸ ਦੇ ਪੁੱਤਰ ਕੰਵਰ ਰਾਮ ਸਿੰਘ, ਜਿਸ ਕੋਲੋਂ ਸਾਰੇ ਮਨਸਬ ਖੋਹ ਲਏ ਗਏ ਸਨ, ਕਸੂਰ ਮੁਆਫ਼ ਕਰ ਕੇ ਰਾਜਾ ਦਾ ਖ਼ਿਤਾਬ ਦਿੱਤਾ। ਉਹ ਹੀ ਫਿਰ ਆਸਾਮ ਦੀ ਮੁਹਿੰਮ ਵਿਚ ਭੇਜਿਆ ਗਿਆ ਤੇ ਉਸ ਨੇ ਗੁਰੂ ਤੇਗ਼ ਬਹਾਦਰ ਜੀ ਦੀਆਂ ਰਹਿਮਤਾਂ ਮੰਗੀਆਂ।

ਇਹ ਸਭ ਇਸ ਲਈ ਲਿਖਿਆ ਹੈ ਤਾਂ ਕਿ ਮਿਰਜ਼ਾ ਰਾਜਾ ਜੈ ਸਿੰਘ ਦੀ ਔਰੰਗਜ਼ੇਬ ਪ੍ਰਤੀ ਵਫ਼ਾਦਾਰੀ ਦਾ ਪਤਾ ਲੱਗ ਜਾਏ ਤੇ ਪ੍ਰਗਟ ਰਹੇ ਕਿ ਉਹ ਹਰ ਹੀਲੇ ਔਰੰਗਜ਼ੇਬ ਦੀ ਹੀ ਗੱਲ ਕਰੇਗਾ। ਸ਼ਿਵਾ ਜੀ ਨੂੰ ਭੁਚਲਾ ਕੇ ਉਸ ਦਿੱਲੀ ਭੇਜਿਆ ਸੀ। ਇਥੇ ਵੀ ਐਸੇ ਹੀ ਹੱਥਕੰਡੇ ਵਰਤਣਾ ਲੋੜਦਾ ਸੀ।

ਜਦ ਰਾਜਾ ਜੈ ਸਿੰਘ ਨੇ ਗੁਰੂ ਜੀ ਪਾਸ ਹਾਜ਼ਰੀ ਭਰੀ ਤੇ ਬੜੀ ਚਾਤੁਰੀ ਨਾਲ ਕਿਹਾ ਕਿ ਉਹ ਬਾਦਸ਼ਾਹ ਪਾਸ ਜਾ ਰਹਿਆ ਹੈ ਅਤੇ ਉਸ ਪਾਸ ਆਪ ਜੀ ਦਾ ਜਸ ਦੱਸੇਗਾ। ਗੁਰੂ ਪਾਤਸ਼ਾਹ ਨੇ ਉਸ ਨੂੰ ਵਿੱਚੋਂ ਹੀ ਟੋਕ ਦਿੱਤਾ ਕਿ ਇਹ ਗੱਲ ਕਦੀਂ ਨਾ ਭੁੱਲੀਂ ਕਿ ਸਾਡਾ ਬਾਦਸ਼ਾਹ ਨਾਲ ਕਦੇ ਮੇਲ ਨਹੀਂ ਹੋ ਸਕਦਾ। ਗੁਰੂ ਪਿਤਾ ਜੀ ਇਹ ਵੀ ਕਹਿ ਗਏ ਸਨ ਕਿ ਜੇ ਕਾਰਨ ਵੱਸ ਦਿੱਲੀ ਜਾਣਾ ਪਵੇ ਤਾਂ ਸੰਗਤਾਂ ਨੂੰ ਹੀ ਮਿਲਣਾ। ਬਾਦਸ਼ਾਹ ਦੇ ਨਾਲ ਮਿਲਣ ਦੇ ਮਨੋਰਥ ਨੂੰ ਛੱਡੀ ਰੱਖਣਾ :

**ਗੁਰੂ ਜੀ ਦੇ ਸਪੱਸ਼ਟ ਵਾਕ**

*ਕਿਸੀ ਹੇਤੁ ਕਰਿ ਦਿਲੀ ਜਾਵਹੁ।*
*ਸਿਖ ਸੰਗਤਿ ਕੋ ਦਰਸ ਦਿਖਾਵਹੁ।*
*ਤਊ ਸ਼ਾਹ ਸੰਗ ਮੇਲ ਜੁ ਕਰਨਾ।*
*ਇਹ ਨ ਮਨੋਰਥ ਕਰਹੁ ਅਚਰਨਾ।*

ਜੈ ਸਿੰਘ ਦੀ ਘਬਰਾਹਟ ਵਧ ਗਈ। ਔਰੰਗਜ਼ੇਬ ਨੂੰ ਉਸ ਨੇ ਝਿਜਕਦੇ-ਝਿਜਕਦੇ ਸਾਰੀ ਗੱਲ ਦੱਸ ਦਿੱਤੀ।

ਔਰੰਗਜ਼ੇਬ ਵੀ ਹੈਰਾਨ ਹੋਇਆ ਅਤੇ **ਦੇਖਨ ਕੋ ਭਈ ਉਲਫ਼ਤ ਗਰਮ**। ਇਕ ਤਦਬੀਰ ਕੀਤੀ ਤੇ ਜੁਗਤ ਬਣਾ ਕੇ ਰਤਨ, ਬਸਤਰ, ਖਿਲੌਣੇ, ਗਹਿਣੇ ਅਤੇ ਮਾਲਾ ਇਕ ਉਮਰਾਵ ਹੱਥ ਨਜ਼ਰਾਨੇ ਵਜੋਂ ਭੇਜੀ। ਸਿੱਖ ਇਤਿਹਾਸ ਕਹਿੰਦਾ ਹੈ ਕਿ ਗੁਰੂ ਜੀ ਨੇ ਕੇਵਲ ਇਕ ਤਸਬੀ ਰੱਖ ਕੇ ਬਾਕੀ ਸਭ ਵਾਪਸ ਭੇਜ ਦਿੱਤੀਆਂ ਅਤੇ ਭੇਟਾਵਾਂ ਲਿਆਉਣ ਵਾਲੇ ਨੂੰ ਕਹਿਆ ਕਿ ਬਾਦਸ਼ਾਹ ਨੂੰ ਜਾ ਕੇ ਕਹਿ ਦੇਣਾ ਕਿ ਮੇਲ ਕਿਸੇ

1. ਮਹੇਸ਼ਵਰ ਦਯਾਲ, ਰੀਡਿਸਕਵਰਿੰਗ ਦਿਹਲੀ, ਪੰਨਾ ੧੦੮ ।

ਸੂਰਤ ਨਹੀਂ ਹੋਵੇਗਾ। ਗੁਰੂ ਪਿਤਾ ਦੇ ਬਚਨ ਅਟੱਲ ਹਨ।

ਉਮਰਾਵ ਗੁਰੂ ਜੀ ਦੇ ਕਾਮਲ ਅਤੇ ਦ੍ਰਿੜ੍ਹ ਬਚਨ ਸੁਣ ਕੇ ਅਚੰਭੇ ਵਿਚ ਆਇਆ। ਉਹ ਜਾਣ ਗਿਆ ਕਿ ਇਹ ਲੰਮੀ ਨਦਰ ਵਾਲੇ ਦ੍ਰਿੜ੍ਹ ਚਿਤ ਮਹਾਨ ਪੁਰਸ਼ ਹਨ।

*'ਦੀਰਘ ਦਰਸੀ ਮਰਦ ਮਹਾਨੈ।'*

ਸਾਥੀ ਅਹਿਲਕਾਰਾਂ ਨੂੰ ਉਸ ਕਿਹਾ ਕਿ ਕੈਸੇ ਨਿਰਭੈ ਹਨ ਗੁਰੂ ਜੀ। ਕੌਣ ਹੈ ਇਸ ਵੇਲੇ ਜੋ ਬਾਦਸ਼ਾਹ ਨੂੰ ਮਿਲਣਾ ਨਹੀਂ ਚਾਹੁੰਦਾ।

*'ਨਾਹਿਤ ਪਾਤਸ਼ਾਹ ਕੋ ਸੰਗ।*
*ਕੋ ਨਹਿ ਚਾਹਿਤ ਸਹਿਤ ਉਮੰਗ।'*

"ਹਰ ਕਿਸੇ ਨੂੰ ਪਤਾ ਹੈ ਕਿ ਬਾਦਸ਼ਾਹ ਨਾਲ ਮੇਲ ਰੱਖਿਆਂ ਸੰਸਾਰਕ ਵਡਿਆਈਆਂ ਮਿਲਦੀਆਂ ਹਨ। ਉਨ੍ਹਾਂ ਵਡਿਆਈਆਂ ਨੂੰ ਠੁਕਰਾ ਦੇਣਾ ਇਨ੍ਹਾਂ ਦਾ ਹੀ ਕੰਮ ਹੈ। ਫਿਰ ਬਾਦਸ਼ਾਹ ਹਿਤ ਕਰਕੇ ਬੁਲਾ ਰਿਹਾ ਹੋਵੇ। ਬਾਦਸ਼ਾਹ ਦੇ ਮੇਲ ਨੂੰ ਨਾਂਹ ਚਾਹੁਣ ਵਾਲੇ ਕੇਵਲ ਇਹ ਹੀ ਹਨ। ਕੋਈ ਇਨ੍ਹਾਂ ਦਾ ਸਾਨੀ ਨਹੀਂ। ਬਾਦਸ਼ਾਹ ਬੁਲਾਵੇ ਤੇ ਫੇਰ ਕੋਈ ਨਾਂਹ ਜਾਵੇ ਐਸਾ ਕੌਣ ਹੈ? ਇਹ ਹੀ ਇਕ ਹਨ।"

*ਆਜ ਜਗਤ ਮਹਿ ਕੋਈ ਨ ਐਸੇ।*
*ਹਿਤ ਕਰਿ ਸ਼ਾਹ ਹਕਾਰਹਿ ਕੈਸੇ।*
*ਇਨ ਕੇ ਸਮ ਏਹੀ ਇਕ ਅਹੈਂ।* (ਰਾਸ ੧੦, ਅੰਸ ੪੧)

ਗੁਰੂ ਜੀ ਦਾ ਇਤਨਾ ਦ੍ਰਿੜ੍ਹ ਚਿੱਤ ਰਹਿਣਾ, ਸਾਡੇ ਲਈ ਪੂਰਨੇ ਸਨ ਕਿ ਕਿਸੇ ਵੱਡੀ ਤੋਂ ਵੱਡੀ ਸਰਕਾਰੀ ਸ਼ਕਤੀ ਦੀ ਪਰਵਾਹ ਨਹੀਂ ਕਰਨੀ। ਕਹਿੰਦੇ ਹਨ ਕਿ ਰਾਮ ਰਾਇ ਨੇ 'ਬਲਦੀ ਅੰਦਰ ਤੇਲ ਘਤਿਆ' ਵਾਲੀ ਗੱਲ ਕੀਤੀ। ਗੁਰੂ ਜੀ ਨੂੰ ਹਠੀ ਤੇ ਆਪ-ਹੁਦਰਾ ਕਿਹਾ ਜੋ ਬਾਦਸ਼ਾਹ ਤੱਕ ਦੀ ਪਰਵਾਹ ਨਹੀਂ ਕਰਦਾ। ਜੈ ਸਿੰਘ ਨੇ ਜਦ ਰਾਮ ਰਾਇ ਦੇ ਵਤੀਰੇ ਦੀ ਗੱਲ ਕੀਤੀ ਤਾਂ ਗਹਿਰ ਗੰਭੀਰ ਤੇ ਧੀਰਜ ਦੀ ਮੂਰਤ ਗੁਰੂ ਹਰਿਕ੍ਰਿਸ਼ਨ ਜੀ ਨੇ ਕਿਹਾ : ਜੈ ਸਿੰਘ ਜੀ ਇਹ ਕੋਈ ਨਵੀਂ ਗੱਲ ਨਹੀਂ ਹੈ। ਭਰਾ ਵਰਗਾ ਕੋਈ ਦੂਜਾ ਮਿਤ੍ਰ ਨਹੀਂ ਹੈ ਜੇ ਆਪਸ ਵਿਚ ਪਿਆਰ ਮੇਲ ਹੋਵੇ ਤੇ ਭਰਾ ਜਿਹਾ ਦੁਸ਼ਮਣ ਕੋਈ ਸੰਸਾਰ ਵਿਚ ਨਹੀਂ ਜੇ ਵਿਗੜ ਜਾਵੇ :

*ਅਵਰ ਸਖਾ ਨਹਿ ਭ੍ਰਾਤ ਸਮਾਨ।*
*ਜੇਕਰ ਹਿਰਦੇ ਪ੍ਰੇਮ ਮਹਾਨ। ੨੬।*
*ਦੁਤੀਏ ਸੁਨਹੁ ਭ੍ਰਾਤ ਸਮ ਬੈਰੀ।*
*ਅਵਰ ਨਹੀਂ ਖੋਟੇ ਸਿਰ ਪੈਰੀ।* (ਰਾਸ ੧੦, ਅੰਸ ੪੦)

ਸਭ ਪਾਸੇ ਇਹ ਸੋਇ ਫੈਲ ਗਈ ਕਿ ਐਸਾ ਗੁਰੂ ਤਖ਼ਤ 'ਤੇ ਬੈਠਾ ਹੈ ਅਤੇ ਹੁਣ ਦਿੱਲੀ ਆਇਆ ਹੈ ਜੋ ਬੇਮੁਹਤਾਜ, ਬੇਪ੍ਰਵਾਹ ਹੈ। ਔਰੰਗਜ਼ੇਬ ਤੱਕ ਦੀ ਪਰਵਾਹ ਨਹੀਂ ਕਰਦਾ। ਉਧਰ ਉਨ੍ਹਾਂ ਦਾ ਭਰਾ ਦੇਖੋ ਕਿ ਜੋ ਸ਼ਾਹ ਦੀਆਂ ਪਰਕਰਮਾਂ ਹੀ ਕਰੀ ਜਾਂਦਾ ਹੈ।

## ਡਿਠੇ ਸਭ ਦੁਖ ਜਾਏ

ਬੇਪ੍ਰਵਾਹ ਗੁਰੂ ਜੀ ਦੇ ਦਰਸ਼ਨਾਂ ਨੂੰ ਦਿੱਲੀ ਉਮਡ ਪਈ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

*ਸਹਜ ਭਾਇ ਬਰ ਬਚਨ ਜਿਹ ਕਰੇਂ,*
*ਤਤਕਾਲ ਕਾਰਜ ਤਿਨ ਸਰੇਂ।*

ਜੋ ਜਗਿਆਸੂ ਪ੍ਰਭੂ ਮਿਲਾਪ ਤੇ ਦੀਦਾਰ ਦੀ ਇੱਛਾ ਵੀ ਲੈ ਕੇ ਆਉਂਦੇ, ਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਕਰਦੇ ਤੇ ਉਸਦੇ ਹਿਰਦੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ। ਇਹ ਅਚਰਜ ਲੀਲਾ ਲੋਕ ਦੇਖਦੇ ਤੇ ਖ਼ੁਸ਼ੀਆਂ ਮਾਣਦੇ ਘਰੀਂ ਮੁੜਦੇ।

*ਅਰੁ ਹਰਿ ਜਗਿਆਸਾ ਜੋ ਮਨ ਰਾਖੇ।*
*ਗੁਰ ਕ੍ਰਿਪਾ ਦਿਸਟਿ ਕੀ ਢਿਗ ਤਾਕੇ।*
*ਤਿਸ ਹਿਰਦੈ ਅਨਭੈ ਹੋਇ ਪ੍ਰਕਾਸ਼।*
*ਗੁਰ ਅਚਰਜ ਲੀਲਾ ਪਰਮ ਬਿਲਾਸ।* [1]

ਬੰਗਲਾ ਸਾਹਿਬ ਹਰ ਵੇਲੇ ਭੀੜ ਹੀ ਬਣੀ ਰਹਿੰਦੀ। "ਭਰੀ ਭੀਰ ਰਹਿ ਸਤਿਗੁਰ ਦੁਾਰੇ"[2]। ਕੋਈ 'ਸਿਮਰਨ ਸਤਿਨਾਮ' ਦਾ ਮੰਗਦਾ, ਕੋਈ ਸੁਖ, ਸੁਤ, ਧਨ ਧਾਮ ਦੀ ਜਾਚਨਾ ਕਰਦਾ। ਕੋਈ ਮਨ ਵਿਚ ਹੀ ਮੰਗ ਕਰਦਾ ਤੇ ਕੋਈ ਬੋਲ ਸੁਣਾਂਦਾ। ਗੁਰੂ ਜੀ ਸਭ ਦੀਆਂ ਇੱਛਾਵਾਂ ਪੂਰੀਆਂ ਕਰਦੇ। ਕੀਰਤੀ ਘਰ ਘਰ ਫੈਲ ਗਈ। ਹਰ ਘਰ ਚਾਅ ਜਾਗ ਪਿਆ। ਜਦ ਕੋਈ ਇਕ ਦੂਜੇ ਨੂੰ ਦਰਸ਼ਨ ਕਰਨ ਉਪਰੰਤ ਮਿਲਦਾ ਤਾਂ ਇਹ ਹੀ ਕਹਿੰਦਾ ਕਿ ਇਹ ਪਰਮ ਪੁਰਖ ਹਨ ਜੋ ਕਿਰਪਾ ਕਰਕੇ ਦਿੱਲੀ ਆਏ ਹਨ। ਆਪਣੀ ਮਿਹਰ ਕਰਕੇ ਸ਼ਹਿਰ ਦੇ ਦੁੱਖ ਹਰ ਰਹੇ ਹਨ। ਉਧਰ ਵੱਡਾ ਭਾਈ ਦੇਖੋ ਜੋ ਬਾਦਸ਼ਾਹ ਨੂੰ ਖ਼ੁਸ਼ ਕਰਨ ਲੱਗਾ ਹੋਇਆ ਹੈ।

*"ਪਰਮ ਪੁਰਖ, ਇਨ ਪੁਰਿ ਦੁਖ ਹੰਤੇ।*
*ਬਡੋ ਭ੍ਰਾਤ ਸਭਿ ਅਜ਼ਮਤ ਲਾਇਕ।*
*ਤਊ ਦਿਖਾਇ ਤੁਰਕ ਗਨ ਨਾਇਕ।" ੧੧।*

ਗੁਰੂ ਜੀ ਗ਼ਰੀਬ ਨਿਵਾਜ ਹਨ, ਦੁੱਖ ਤੇ ਦੋਖ ਵਿਨਾਸ਼ ਕਰ ਰਹੇ ਹਨ ਅਤੇ ਸਭ ਤੋਂ ਵੱਡੀ ਗੱਲ ਇਨ੍ਹਾਂ ਦੀ ਨਜ਼ਰ ਵਿਚ ਅਮੀਰ-ਗ਼ਰੀਬ ਰਾਜਾ ਰੰਕ ਇਕੋ ਜਿਹੇ ਹਨ।

*"ਧਨੀ ਰੰਕ ਜਿਨ ਕੋ ਸਮ ਅਹੈਂ।"*

ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਲਿਖੇ ਅਨੁਸਾਰ ਦਿੱਲੀ ਨੂੰ ਉਨ੍ਹਾਂ ਦਿਨਾਂ ਵਿਚ ਇਕ ਬੜੀ ਅਜੀਬ ਬਿਮਾਰੀ ਨੇ ਗ੍ਰਸਿਆ ਹੋਇਆ ਸੀ। ਸੂਈ ਵਾਂਗ ਪਹਿਲਾਂ ਚੋਭ ਹੁੰਦੀ ਸੀ।[3] ਫਿਰ ਸਾਰੇ ਪਿੰਡੇ ਹੀ ਸੂਈਆਂ ਚੁੱਭਦੀਆਂ ਲਗਦੀਆਂ ਸਨ ਤੇ ਫਿਰ ਤਾਪ ਚੜ੍ਹਦਾ ਤੇ ਮ੍ਰਿਤੂ ਹੋ ਜਾਂਦੀ। ਇਕ ਦਿਨ ਵਿਚ ਹਜ਼ਾਰਾਂ ਮਰਨ ਲੱਗੇ। ਕਈ ਇਲਾਜ ਉਪਰਾਲੇ ਹੋਏ ਪਰ ਠੱਲ੍ਹ ਪੈਂਦੀ ਹੀ ਨਹੀਂ ਸੀ। ਗੁਰੂ ਜੀ ਨੇ ਇਹ ਦੁਰਦਸ਼ਾ ਸੁਣ

1. ਸਾਖੀ ਚਾਰ, ਪਾਤਸ਼ਾਹੀ ੮; ਮਹਿਮਾ ਪ੍ਰਕਾਸ਼।
2. ਮੇਲਾ ਲਗਯੋ ਰਹੈ ਗੁਰ ਦੁਆਰੈ (ਗਿਆਨੀ ਗਿਆਨ ਸਿੰਘ)
3. ਬਢੀ ਬਿਸੂਚਕ, ਬਡੀ ਬਿਮਾਰੀ।

ਦੇਖ, ਉਨ੍ਹਾਂ ਮਹੱਲਿਆਂ, ਗਲੀਆਂ ਵਿਚ ਜਾਣਾ ਅਰੰਭ ਕੀਤਾ। ਮੁਰਦਿਆਂ ਨੂੰ ਠਿਕਾਣੇ ਲਗਾਉਣ ਦੇ ਪ੍ਰਬੰਧ ਕੀਤੇ ਤੇ ਜੋ ਇਸ ਬਿਮਾਰੀ ਦੀ ਪਕੜ ਵਿਚ ਸਨ ਉਨ੍ਹਾਂ 'ਤੇ ਮਿਹਰ ਭਰੀ ਨਜ਼ਰ ਕੀਤੀ ਤੇ ਅਰੋਗ ਕੀਤੇ। ਇਹ ਦੇਖ ਕੇ ਕਿ ਗਲੀਆਂ ਵਿਚੋਂ ਲੰਘਣਾ ਵੀ ਮੁਸ਼ਕਿਲ ਹੋ ਜਾਂਦਾ ਹੈ, ਆਪ ਜੀ ਝਰੋਖੇ ਵਿਚ ਬੈਠ ਦਰਸ਼ਨ ਦੇਂਦੇ ਤੇ 'ਡਿਠੈ ਸਭ ਦੁਖ' ਜਾਂਦੇ। ਜੋ ਕੋਈ ਸੁਣਦਾ ਭੱਜਿਆ ਆਂਵਦਾ। ਸ਼ਰਧਾਲੂਆਂ ਨੇ ਚੁਬੱਚਾ ਵੀ ਬਣਾ ਦਿੱਤਾ ਤਾਂ ਕਿ ਹਰ ਕੋਈ ਦੁਖੀ, ਕੁਰਲਾਂਦਾ ਚਰਨਾਮ੍ਰਿਤ ਲੈ ਕੇ ਜਾਏ। ਲੰਗਰ ਵੀ ਲਗਾ ਦਿੱਤੇ ਤਾਂਕਿ 'ਛਕੈ ਗ਼ਰੀਬ ਫ਼ਕੀਰ ਅਪਾਰੈ।' ਗੱਲ ਕੀ, ਲੋਕੀਂ ਜੀਵਨ ਦਾਤ ਲੈ ਮੁੜਦੇ, ਜਸ ਚਾਰੇ ਪਾਸੇ ਫੈਲ ਗਿਆ ਅਤੇ 'ਲਗੇ ਲੋਗ ਬਿਨ ਰੋਗ ਹੁਵੀਨਾ।'[1]

ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ :

*ਗੁਰ ਮਹਿਮਾ ਸੁਨ ਬਾਦਸ਼ਾਹ*
*ਮਨ ਅੰਤਰ ਖੁਨਸਬ ਢਾਇ।*
*ਮਨ ਮੋ ਮਨਸੂਬੇ ਕਰੇ, ਚਲੇ ਨ ਕਛੂ ਚਲਾਇ।*

## ਇਹ ਇਕ ਸਾਜ਼ਸ਼ ਸੀ

ਉਨ੍ਹਾਂ ਮਨਸੂਬਿਆਂ ਵਿਚੋਂ ਇਕ ਸੀ ਮਿਰਜ਼ਾ ਰਾਜਾ ਜੈ ਸਿੰਘ ਨੂੰ ਤਿਆਰ ਕਰਨਾ ਕਿ ਉਹ ਆਪਣੀ ਰਾਣੀ ਨੂੰ ਨੌਕਰਾਣੀਆਂ ਵਾਲੇ ਕੱਪੜੇ ਪਵਾ ਕੇ ਅਤੇ ਸਵਾਣੀਆਂ ਨੂੰ ਰਾਣੀ ਵਾਲੇ ਕੱਪੜੇ ਪੁਆ ਕੇ ਗੁਰੂ ਜੀ ਸਾਹਮਣੇ ਲਿਆਵੇ ਅਤੇ ਜੇ ਉਨ੍ਹਾਂ ਨਾਂਹ ਪਛਾਣਿਆ ਤਾਂ ਫਿਰ ਔਰੰਗਜ਼ੇਬ ਵੀ ਫ਼ਕੀਰੀ ਭੇਸ ਵਿਚ ਗੁਰੂ ਜੀ ਨੂੰ ਮਿਲ ਜਾਏਗਾ ਤੇ ਇਸ ਤਰ੍ਹਾਂ ਪ੍ਰਣ ਵੀ ਟੁੱਟ ਜਾਏਗਾ ਤੇ ਅਜ਼ਮਤ ਵੀ ਘਟ ਜਾਏਗੀ।

ਰਾਜਾ ਜੈ ਸਿੰਘ ਨੇ ਔਰੰਗਜ਼ੇਬ ਦੇ ਕਹਿਣ 'ਤੇ ਇਹ ਸਾਜ਼ਸ਼ ਰਚੀ। ਸਾਡਾ ਇਤਿਹਾਸ ਕਹਿੰਦਾ ਹੈ ਕਿ ਉਹ ਸੰਸੇ ਭਰੇ ਚਿਤ (ਸੰਦੇਹਨ ਸਾਥ) ਮਹੱਲਾਂ ਨੂੰ ਆਇਆ। ਰਾਣੀ ਨੂੰ ਸਾਰਾ ਬ੍ਰਿਤਾਂਤ ਦੱਸਿਆ। ਰਾਣੀ ਨੂੰ ਮੋਟੇ ਮੈਲੇ ਪੁਰਾਣੇ ਕੱਪੜੇ ਪਹਿਨਾ ਕੇ ਇਕ ਪਾਸੇ ਬਿਠਲਾ ਦਿੱਤਾ ਤੇ ਗੋਲੀਆਂ ਨੂੰ ਰਾਣੀਆਂ ਵਾਲੇ ਕੱਪੜੇ ਪਵਾ ਕੇ ਇਕ ਥਾਵੇਂ ਖੜ੍ਹਾ ਕਰ ਦਿੱਤਾ।

ਆਪੂੰ ਜੈ ਸਿੰਘ ਨੇ ਆ ਕੇ ਗੁਰੂ ਜੀ ਪਾਸ ਮਹੱਲਾਂ ਵਿਚ ਚਰਨ ਪਾਉਣ ਦੀ ਬੇਨਤੀ ਕੀਤੀ। ਅਠਵੇਂ ਪਾਤਸ਼ਾਹ ਨੇ ਉਸ ਸਮੇਂ ਕੋਲ ਬੈਠੇ ਸਿੱਖਾਂ ਨੂੰ ਕਿਹਾ ਕਿ ਰਾਜਾ ਮਨ ਦੀ ਕੁਮਤਿ ਵਿਚ ਪ੍ਰੋਤਾ ਕਿਸੇ ਆਖੇ ਅੰਤ ਲੈਣਾ ਚਾਹੁੰਦਾ ਹੈ। 'ਲੇਤਿ ਅੰਤ ਮਨ ਕੁਮਤਿ ਪਰੋਏ।' ਖੁਸ਼ਾਮਦੀ ਹੈ ਘੱਟ ਸਮਝ ਰੱਖਦਾ ਹੈ ਅਤੇ ਔਰੰਗਜ਼ੇਬ ਤੋਂ ਡਰ ਕੇ ਇਹ ਸਭ ਕੁਝ ਕਰ ਰਿਹਾ ਹੈ। ਅਸੀਂ ਤਾਂ ਪ੍ਰੇਮ ਦੇ ਬੱਧੇ ਆਏ ਸਾਂ ਪਰ ਇਹ ਕਿਹੜੇ ਭੈੜੇ ਪਾਸੇ ਤੁਰ ਪਿਆ ਹੈ। "ਅਬ ਕਿਮ ਠਟਹਿ ਕੁਮਤਿ ਬਿਚਲਾਇ।" ਇਸ ਨੂੰ ਮਾਇਆ ਨੇ ਭਰਮਾ ਲਿਆ ਹੈ। ਚਾਹੀਦਾ ਤਾਂ ਇਹ ਸੀ ਕਿ ਇਹ ਸੇਵਾ ਵਿਚ ਲਗਦਾ, ਹੰਕਾਰ ਨੂੰ ਤਿਆਗ ਸੰਗਤ ਕਰਦਾ, ਭਾਣੇ ਵਿਚ ਰਹਿ ਅਨੰਦ ਮਾਣਦਾ, ਵਾਹਿਗੁਰੂ

1. ਸ੍ਰੀ ਗੁਰੂ ਪੰਥ ਪ੍ਰਕਾਸ਼।

ਦੇ ਸਿਮਰਨ ਵਿਚ ਦਿਨ ਗੁਜ਼ਾਰਦਾ ਪਰ ਇੰਝ ਪ੍ਰਤੀਤ ਹੁੰਦਾ ਹੈ ਕਿ ਇਸ ਦੀ ਬੁਧੀ ਪਾਪਾਂ ਨੇ ਹਿਰ ਲਈ ਹੈ।

ਅਸ਼ਟਮ ਬਲਬੀਰਾ ਨੇ ਫਿਰ ਕਾਮਲ ਤੇ ਕਮਾਲ ਦੇ ਬਚਨ ਆਖੇ ਜੋ ਜੈ ਸਿੰਘ ਦਾ ਸਮੁੱਚਾ ਚਲਣ ਹੀ ਪ੍ਰਗਟਾ ਜਾਂਦੇ ਹਨ। ਮਹਾਰਾਜ ਨੇ ਕਿਹਾ : ਇਹ ਮੰਦ ਮਤੀ ਲੰਮੀ ਨਜ਼ਰ ਵਾਲਾ ਨਹੀਂ ਹੈ।

*ਨਹਿ ਦੀਰਘ ਦਰਸੀ ਮਤਿ ਮੰਦ।*

ਇਹ ਅੰਮ੍ਰਿਤ ਛੱਡ ਕੇ ਜ਼ਹਿਰ ਵਿਹਾਝ ਰਹਿਆ ਹੈ। ਕਲਪ ਬ੍ਰਿਛ ਦੀ ਥਾਵੇਂ ਕਿਕਰ ਪਿਆ ਲੋੜਦਾ ਹੈ, ਹੀਰੇ ਨੂੰ ਹੱਥੋਂ ਛੱਡ ਕੇ ਕੱਚ ਲੈਣਾ ਚਾਹੁੰਦਾ ਹੈ। ਇਹ ਕਿਉਂ ਭੁੱਲ ਰਹਿਆ ਹੈ ਕਿ **ਕਰਾਮਾਤਾਂ ਦਿਖਾਉਣਾ, ਲੋਕਾਂ ਨੂੰ ਭਰਮਾਉਣਾ ਗੁਰੂ ਮਾਰਗ ਨਹੀਂ ਹੈ। ਨਾਟਕ ਚੇਟਕ ਵਿਖਾ ਕੇ ਲੋਕਾਂ ਨੂੰ ਭਲੇ ਰਾਹ ਤੋਂ ਭੁਲਾਉਣਾ ਹੈ।** ਕਰਾਮਾਤ ਕਰਨ ਵਾਲਾ ਤੇ ਦੇਖਣ ਵਾਲਾ ਦੋਵੇਂ ਹੀ ਭੁੱਲੇ ਫਿਰਦੇ ਹਨ :

*"ਦੋਨਹੁ ਭੂਲਤਿ ਹੈ ਪ੍ਰਭ ਪੰਥਾ।*
*ਜੋ ਉਪਦੇਸ਼ਕ ਅਰੁ ਲੇ ਸੰਥਾ।*
*ਸਤਿਗੁਰ ਕੇ ਘਰ ਨਹਿ ਇਹ ਨੀਕੀ।*
*ਜਿਸ ਤੇ ਹੁਇ ਕਲਯਾਨ ਨ ਜੀ ਕੀ।"[1] ੨੮।*

ਕਿਤਨੇ ਜੁਰਅਤਿ ਤੇ ਇਤਿਹਾਸਕ ਸੱਚ ਦੇ ਬੋਲ ਗੁਰੂ ਸੂਰੇ ਨੇ ਕਹੇ ਸਨ। ਇਸੇ ਜੈ ਸਿੰਘ ਨੇ ਔਰੰਗਜ਼ੇਬ ਵੱਲੋਂ ਬੇਰੁਖ਼ੀ ਦਿਖਾਉਣ ਵੇਲੇ ਕਿਹਾ ਸੀ : 'ਜੇ ਮੈਂ ਇਤਨੀ ਪ੍ਰਭੂ ਦੀ ਸੇਵਾ ਕੀਤੀ ਹੁੰਦੀ ਜਿੰਨੀ ਔਰੰਗਜ਼ੇਬ ਦੀ ਤਾਂ ਖ਼ੁਦਾ ਜੰਨਤ ਨਸੀਬ ਕਰਦਾ। ਇਹ ਮੈਨੂੰ ਜ਼ਿੰਦਾ ਹੀ ਨਰਕ ਸਾੜ ਰਹਿਆ ਹੈ।'

ਨਿਕਟੀ ਸਿੱਖਾਂ ਜਦ ਜੈ ਸਿੰਘ ਦਾ ਆਉਣਾ ਦੱਸਿਆ ਤਾਂ ਆਪ ਜੀ ਬਿਸ੍ਰਾਮ ਕਰਨ ਚਲੇ ਗਏ। ਦਰਵਾਜ਼ਾ ਬੰਦ ਕਰਵਾ ਦਿੱਤਾ। ਇਸ ਨੇ ਅਰਜ਼ੋਈ ਕੀਤੀ ਤਾਂ ਮਹਾਰਾਜ ਨੇ ਖੋਲ੍ਹਣ ਦਾ ਹੁਕਮ ਕੀਤਾ, ਜਦ ਉਸ ਮਹੱਲਾਂ ਵਿਚ ਜਾਣ ਦੀ ਬੇਨਤੀ ਕੀਤੀ ਤਾਂ ਗੁਰੂ ਹਰਿਕ੍ਰਿਸ਼ਨ ਜੀ ਇਹ ਬਚਨ, 'ਜਿਸ ਵਸਤੂ ਨੂੰ ਸੰਤ ਗੁਰੂ ਛੁਪਾਉਣਾ ਚਾਹੁੰਦੇ ਹਨ, ਲੋਕੀਂ ਉਸ ਨੂੰ ਪ੍ਰਗਟ ਕਰਨਾ ਲੋੜਦੇ ਹਨ। ਦੂਜੇ ਦੀ ਰਾਸ ਦੇਖਣਾ ਚਾਹੁੰਦੇ ਹਨ,' ਆਖ ਕੇ ਨਾਲ ਚੱਲ ਪਏ।

ਮਹੱਲਾਂ ਵਿਚ ਪੁੱਜ ਕੇ ਛੜੀ ਸਿੱਧੀ ਪਟਰਾਣੀ ਦੇ ਸਿਰ 'ਤੇ ਰੱਖੀ ਤੇ ਵਾਪਸ ਹੋ ਪਏ। ਰਾਣੀ ਨੇ ਚਰਨ ਪਕੜੇ ਅਤੇ ਜੋ ਬਚਨ ਉਥੇ ਉਸ ਵੇਲੇ ਗੁਰ ਪਾਤਸ਼ਾਹ ਨੇ ਕਹੇ, ਉਹ ਵੀ ਪ੍ਰਗਟਾਂਦੇ ਹਨ ਕਿ ਇਹ ਇਕ ਸਾਜ਼ਸ਼ ਸੀ ਜਿਸ ਦਾ ਪਾਜ ਗੁਰੂ ਜੀ ਨੇ ਖੋਲ੍ਹ ਦਿੱਤਾ। ਦੀਨ ਦੁਨੀ ਦੇ ਪਾਤਸ਼ਾਹ ਨੇ ਕਿਹਾ : ਪਟਰਾਣੀ ਹੋ ਕੇ ਤੈਨੂੰ ਕਪਟ ਕਰਨ ਦੀ ਕੀ ਲੋੜ ਸੀ :

1. ਸੂਰਜ ਪ੍ਰਕਾਸ਼, ਰਾਸ ੧੦, ਅੰਸ ੪੪।

*ਮਹਾਰਾਜ ਕੀ ਤੂੰ ਪਟ ਰਾਨੀ।*
*ਕਹਾ ਕਪਟ ਕਰਿਬੇ ਬਿਧਿ ਠਾਨੀ।*[1] *੩੦।*

ਸ੍ਰੀ ਗੁਰੂ ਪੰਥ ਪ੍ਰਕਾਸ਼ ਰਚਿਤ ਗਿਆਨੀ ਗਿਆਨ ਸਿੰਘ ਅਨੁਸਾਰ ਵੀ ਇਹ ਹੀ ਫ਼ਰਮਾਇਆ ਕਿ ਛਲ ਦਾ ਵੇਸ਼ ਧਾਰ ਕੇ ਤੂੰ ਕਿਥੇ ਨੌਕਰਾਣੀਆਂ ਵਿਚ ਬੈਠੀ ਹੈਂ।

*"ਬੇਸ ਕਪਟ ਧਰਿ ਕਹਾਂ ਖਿਰਾਨੀ।"*

ਮਹਾਰਾਜ ਨੇ ਵੀ ਇਹ ਕਹਿ ਦਿੱਤਾ ਕਿ ਇਸ ਕਪਟ ਦਾ ਸਿੱਟਾ ਕੋਈ ਚੰਗਾ ਨਹੀਂ ਨਿਕਲਣ ਲੱਗਾ।

ਕਨ੍ਹਈਆ ਲਾਲ ਨੇ ਤਾਰੀਖ਼-ਏ-ਪੰਜਾਬ ਵਿਚ ਵੀ ਇਹ ਹੀ ਲਿਖਿਆ ਹੈ ਕਿ ਰਾਜਾ ਨੂੰ ਸੰਬੋਧਨ ਕਰਦੇ ਹੋਏ **ਗੁੱਸਾ ਮਨਾਇਆ ਕਿ ਉਸ ਅਜਿਹੀ ਕਾਰਵਾਈ ਕਿਉਂ ਕੀਤੀ ?**

ਇਹ ਵੀ ਕਨ੍ਹਈਆ ਲਾਲ ਨੇ ਹੀ ਲਿਖਿਆ ਹੈ ਕਿ "ਬਾਦਸ਼ਾਹ ਦੇ ਹੁਕਮ ਅਨੁਸਾਰ ਰਾਜਾ ਜੈ ਸਿੰਘ ਨੇ ਬਹੁਤ ਕੋਸ਼ਿਸ਼ ਕੀਤੀ ਕਿ ਗੁਰੂ ਜੀ ਬਾਦਸ਼ਾਹ ਨਾਲ ਮੁਲਾਕਾਤ ਕਰਨ ਪਰ ਗੁਰੂ ਜੀ ਨੇ ਸਾਫ਼ ਕਿਹਾ ਕਿ **ਉਹ ਬਾਦਸ਼ਾਹ ਦਾ ਮੂੰਹ ਵੀ ਨਹੀਂ ਦੇਖਣਾ ਚਾਹੁੰਦੇ।**'

ਰਾਜਾ ਜੈ ਸਿੰਘ ਨੂੰ ਖ਼ਾਸ ਤੌਰ 'ਤੇ ਸੰਬੋਧਨ ਕਰ ਕੇ ਕਿਹਾ : 'ਰਾਜਨ ਲੋੜ ਕੇਵਲ ਮਨ ਇਕਾਗਰ ਕਰਨ ਦੀ ਹੈ। ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਅਨੰਤ ਸੁਖ ਦੇਂਦੇ ਹਨ ਜੋ ਮਨ ਚਿਤ ਇਕ ਅਰਾਧਤੇ ਹਨ। ਹਲਤ ਪਲਤ ਦੋਵੇਂ ਸੰਵਰ ਜਾਂਦੇ ਹਨ। ਜਿਨ੍ਹਾਂ ਦੇ ਮਨ ਵਿਚ ਸੰਸੇ ਹਨ, ਅਸ਼ਰਧਾ ਹੈ, ਆਪੇ ਵਿਚ ਹੀ ਮਸਤ ਹਨ, ਹੰਕਾਰ ਦੀ ਟੀਸੀ 'ਤੇ ਚੜ੍ਹੇ ਰਹਿੰਦੇ ਹਨ, ਉਹ ਉਸ ਟਿੱਬੇ ਨਿਆਈਂ ਹਨ ਜਿਨ੍ਹਾਂ 'ਤੇ ਪ੍ਰੇਮ ਰੂਪੀ ਜਲ ਨਹੀਂ ਟਿਕਦਾ।'

ਰਾਜਾ ਰਾਣੀ ਬਹੁਤ ਹੀ ਸ਼ਰਮਸਾਰ ਹੋਏ।

ਔਰੰਗਜ਼ੇਬ ਨੂੰ ਰਾਜਾ ਜੈ ਸਿੰਘ ਨੇ ਸਾਰਾ ਵ੍ਰਿਤਾਂਤ ਜਾ ਦੱਸਿਆ ਤਾਂ ਉਸ ਵੀ ਨੀਵੀਂ ਪਾ ਲਈ। ਔਰੰਗਜ਼ੇਬ ਨੇ ਆਪਣੇ ਛੋਟੇ ਪੁੱਤਰ ਨੂੰ ਗੁਰੂ ਦਰਬਾਰ ਭੇਜਿਆ। ਸ਼ਹਿਜ਼ਾਦਾ ਗੁਰੂ ਘਰ ਦਾ ਸ਼ਾਹੀ ਠਾਠ, ਪ੍ਰਭਾ, ਸੰਗਤਾਂ ਦੀ ਸ਼ਰਧਾ, ਸਵਾਰਾਂ ਦਾ ਤਤਪਰ ਖੜ੍ਹੇ ਰਹਿਣਾ, ਲੰਗਰ ਲੱਗੇ, ਅਮੀਰ ਗ਼ਰੀਬ ਦਾ ਇਕੋ ਜਿਹਾ ਸਨਮਾਨ, ਰੂਹਾਨੀ ਵਾਤਾਵਰਨ ਅਤੇ ਚਾਰੋਂ ਪਾਸਿਓਂ ਨੂਰ ਝੜਦਾ ਦੇਖ ਅਚੰਭਤ ਹੀ ਰਹਿ ਗਿਆ।

## ਪਹਿਲਾ ਜ਼ਫ਼ਰਨਾਮਾ

ਮਹਾਰਾਜ ਨੇ ਪੂਰਾ ਆਦਰ ਦਿੱਤਾ। ਸ਼ਹਿਜ਼ਾਦੇ ਨੇ ਮੌਕਾ ਸੰਭਾਲ ਕਿਹਾ ਕਿ ਕੋਈ ਹਰਜ ਹੈ ਜੇ ਤੁਸੀਂ ਵੀ ਸ਼ਾਹ ਪਾਸ ਚੱਲੋ ਤਾਂ ਆਪ ਜੀ ਨੇ ਕਿਹਾ ਕਿ ਨਾਂਹ ਜਾਣ ਦਾ ਕਾਰਨ ਪਹਿਲਾਂ ਦੱਸ ਚੁੱਕੇ ਹਾਂ। ਔਰੰਗਜ਼ੇਬ ਜ਼ੁਲਮੀ ਰਾਜ ਕਮਾ ਰਿਹਾ ਹੈ। ਜਦ

1. ਗੁਰ ਪ੍ਰਤਾਪ ਸੂਰਜ, ਰਾਸ ੧੦, ਅੰਸ ੪੬ ।

ਉਥੋਂ ਕੋਈ ਪੱਤਰ ਬਾਦਸ਼ਾਹ ਵੱਲ ਲਿਖਣ ਲਈ ਕਿਹਾ ਤਾਂ ਆਪ ਜੀ ਨੇ ਵਾਸਤਵ ਵਿਚ ਸਿੱਖ ਇਤਿਹਾਸ ਦਾ ਪਹਿਲਾ ਜ਼ਫ਼ਰਨਾਮਾ ਲਿਖਿਆ।

ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ਿੰਦਾ ਜਾਂ ਮੁਰਦਾ ਪਕੜ ਲਿਆਉਣ ਦਾ ਫ਼ਰਮਾਨ ਖ਼ੁਲਦਾਬਾਦ (ਔਰੰਗਾਬਾਦ) ਤੋਂ ਔਰੰਗਜ਼ੇਬ ਨੇ ਕੱਢਿਆ ਸੀ ਅਤੇ ਮੁਲਖਈਆ ਚੜ੍ਹ ਆਇਆ ਸੀ। ਮਹਾਰਾਜ ਨੇ ਜ਼ਫ਼ਰਨਾਮੇ ਵਿਚ ਜਿਥੇ ਹੋਰ ਬਚਨ ਲਿਖੇ ਸਨ ਇਕ ਇਹ ਵੀ ਲਿਖਿਆ ਸੀ ਕਿ ਤੂੰ ਹਜ਼ਾਰ ਕੋਸ਼ਿਸ਼ ਕੀਤੀ ਹੱਥ ਪਾਉਣ ਦੀ ਪਰ ਦੇਖ ਅਲਾਹ ਦਾ ਮੁਅੱਜਜ਼ਾ ਕਿ ਨਾਂਹ ਮੇਰੇ ਸਰੀਰ ਨੂੰ ਰਤਾ ਕੁ ਝਰੀਟ ਆਈ ਅਤੇ ਨਾਂਹ ਹੀ ਮੇਰਾ ਵਾਲ ਵਿੰਗਾ ਹੋਇਆ।

*ਨ ਪੇਚੀਦ ਮੂਏ, ਨਾ ਰੰਜੀਦਾ ਤਨ।*

ਅੱਜ ਲੱਖ ਕੋਸ਼ਿਸ਼ ਹੋ ਰਹੀ ਸੀ ਕਿ ਗੁਰੂ ਹਰਿਕ੍ਰਿਸ਼ਨ ਨੂੰ ਦਰਬਾਰ ਹਾਜ਼ਰ ਕੀਤਾ ਜਾਏ। ਸਾਜ਼ਸ਼ਾਂ, ਮਨਸੂਬੇ, ਚਾਲਾਂ, ਤਰਲੇ ਕੀਤੇ ਗਏ ਪਰ ਗੁਰੂ ਜੀ ਦ੍ਰਿੜ੍ਹ ਚਿਤ ਰਹੇ ਅਤੇ ਫ਼ਾਰਸੀ ਅੱਖਰਾਂ ਵਿਚ ਗੁਰੂ ਜੀ ਨੇ ਮਾਝ ਕੀ ਵਾਰ ਦਾ ਗੁਰੂ ਨਾਨਕ ਦੇਵ ਜੀ ਦਾ ਇਕ ਸਲੋਕ ਹੱਥੀਂ ਲਿਖ ਭੇਜਿਆ। ਇਹ ਸਲੋਕ ਅਤੇ ਇਸੇ ਵਾਰ ਵਿਚ ਲਿਖੇ ਪਹਿਲੇ ਸਲੋਕ ਦੇ ਭਾਵ ਅਰਥ ਪੜ੍ਹਨ ਨਾਲ ਇਸ ਲਿਖੇ ਜ਼ਫਰਨਾਮੇ ਦੀ ਮਹੱਤਤਾ ਦਾ ਪਤਾ ਲੱਗ ਜਾਏਗਾ। ਪਹਿਲੇ ਸਲੋਕ ਦਾ ਸਾਰ ਹੈ[1] :

"ਉਹ ਹੀ ਮਨੁੱਖ ਜੀਊਂਦਾ ਗਿਣਨਾ ਚਾਹੀਦਾ ਹੈ ਜਿਸ ਵਿਚ ਅਲਾਹ ਦੀ ਯਾਦ ਹੈ। ਬੰਦਗੀ ਵਾਲੇ ਤੋਂ ਬਿਨਾਂ ਕਿਸੇ ਨੂੰ ਜੀਊਂਦਾ ਨਾ ਆਖੋ। ਜੇ ਉਹ ਸਾਹ ਲੈ ਵੀ ਰਹਿਆ ਹੈ ਤਾਂ ਇੱਜ਼ਤ ਪਤ ਗਵਾ ਕੇ। ਜੋ ਕੁਝ ਖਾ ਹੰਢਾ ਰਿਹਾ ਹੈ ਸਭ ਹਰਾਮ ਹੈ।[2] ਜਿਸ ਦਾ ਕੇਵਲ ਰਾਜ ਵਿਚ ਹੀ ਪਿਆਰ ਹੈ, ਮਾਲ ਵਿਚ ਮੋਹ ਹੈ, ਉਹ ਇਸ

---

1. ਗੁਰ ਬਿਲਾਸ ਪਾਤਸ਼ਾਹੀ ਦਸਵੀਂ ਕ੍ਰਿਤ ਭਾਈ ਸੁਖਾ ਸਿੰਘ ਜੀ, ਜਿਸ ਨੂੰ ਗਿਆਨੀ ਗਿਆਨ ਸਿੰਘ ਜੀ ਦੇ ਪੁੱਤਰ ਸੰਤਾ ਸਿੰਘ ਤੇ ਪੋਤਰੇ ਭਾਈ ਦਰਬਾਰਾ ਸਿੰਘ ਜੀ ਨੇ ਸ਼ੁੱਧ ਕਰ ਛਾਪਿਆ, ਦੇ ਗੁਰ ਬੰਸ ਵਰਣਨ ਵਿਚ ਵੀ ਲਿਖਿਆ ਹੈ ਕਿ ਔਰੰਗਜ਼ੇਬ ਪੁੱਛਦਾ ਫਿਰਦਾ ਹੈ ਕਿ ਉਸ ਨੂੰ ਕਿਉਂ ਦਰਸ਼ਨ ਨਹੀਂ ਦੇਂਦੇ।

   ਰਾਮਦਾਸ ਦਿਲੀ ਮਹਿ ਆਇ।
   ਮੁਝ ਕੋ ਦਰਸ਼ਨ ਕਿਉਂ ਨ ਦਿਖਾਇ। (੧੬)

   ਤਾਂ ਮਹਾਰਾਜ ਨੇ ਕਿਹਾ ਉਸ ਨੂੰ ਜਾ ਕੇ ਕਹਿਣਾ ਕਿ ਰਾਮਦਾਸ (ਗੁਰੂ ਹਰਿਕ੍ਰਿਸ਼ਨ) ਇੰਜ ਕਹਿੰਦੇ ਹਨ।

   ਯੋਂ ਕਹੀਯੋ ਯਾ ਕੋ ਤੁਮ ਭਾਈ।
   ਰਾਮਦਾਸ ਕਹਯਾ ਯੋ ਫ਼ਰਮਾਈ।

   ਫਿਰ 'ਕਿਆ ਖਾਧੈ ਕਿਹਾ ਪੈਧੇ ਹੋਇ' ਦਾ ਸਾਰਾ ਸਲੋਕ ਪੜ੍ਹ ਸੁਣਾਇਆ ਅਤੇ ਨਾਲ ਇਹ ਵੀ ਲਿਖਿਆ ਕਿ :

   'ਸਾਰੋ ਵਾਰ ਸਲੋਕ ਸੁਣਾਈ।
   **ਏਹ ਬਚ ਗੁਰ ਕੋ ਦੇਹੁ ਸਮਝਾਈ।'**

2. ਜੇ ਜੀਵੈ, ਪਤਿ ਲਥੀ ਜਾਇ।
   ਸਭੁ ਹਰਾਮੁ ਜੇਤਾ ਕਿਛੁ ਖਾਇ। (ਗੁਰੂ ਗ੍ਰੰਥ ਸਾਹਿਬ, ਪੰਨਾ ੧੪੨)

ਮੋਹ ਵਿਚ ਮਸਤਿਆ ਬੇਸ਼ਰਮ[1] ਹੋ ਕੇ ਨੱਚਦਾ ਹੈ, ਮਰਦਾ ਹੈ, ਆਕੜਦਾ ਹੈ। ਖ਼ੁਦਾ ਦੀ ਯਾਦ ਤੋਂ ਸੱਖਣਾ ਠਗਿਆ ਜਾ ਰਹਿਆ ਹੈ, ਲੁਟਿਆ ਜਾ ਰਹਿਆ ਹੈ, ਇੱਜ਼ਤ ਗਵਾ ਕੇ ਇਥੋਂ ਜਾਂਦਾ ਹੈ।"[2]

ਲਿਖੇ ਸਲੋਕ ਦਾ ਭਾਵ ਸੀ :

*ਜੇ ਪਾਕ ਅਲਾਹ ਹਿਰਦੇ ਵਿਚ ਨਹੀਂ ਵਸਦਾ*
*ਤਾਂ ਖਾਣ ਤੇ ਹੰਢਾਣ ਦਾ ਕੀ ਸੁਆਦ।*
*ਕੀ ਹੋਇਆ ਜੇ ਮੇਵੇ, ਘਿਉ, ਮਿੱਠਾ ਗੁੜ ਮੈਦਾ*
*ਅਤੇ ਮਾਸ ਵਰਤਿਆ, ਕੀ ਹੋਇਆ ਜੇ ਸੋਹਣੇ ਕੱਪੜੇ*
*ਅਤੇ ਆਰਾਮ ਦੇਹ ਸੇਜ ਮਿਲ ਗਈ*
*ਅਤੇ ਮੌਜਾਂ ਮਾਣ ਲਈਆਂ।*
*ਤਾਂ ਕੀ ਬਣ ਗਿਆ ਜੇ ਫ਼ੌਜ,*
*ਚੌਬਦਾਰ, ਚੌਰ ਬਰਦਾਰ*
*ਮਿਲ ਗਏ ਤੇ ਮਹੱਲਾਂ ਵਿਚ ਵਸਣਾ*
*ਨਸੀਬ ਹੋਇਆ।*
*ਸੱਭ ਵਿਅਰਥ ਹੈ, ਫ਼ਜ਼ੂਲ ਹੈ*
*ਅਲਾਹ ਦੇ ਨਾਮ ਬਿਨ ਸਭ*
*ਪਦਾਰਥ ਨਾਸਵੰਤ ਹਨ।*

*ਮ: ੧। ਕਿਆ ਖਾਧੈ ਕਿਆ ਪੈਧੇ ਹੋਇ॥*
*ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜ ਮਿਠਾ*
*ਕਿਆ ਮੈਦਾ ਕਿਆ ਮਾਸੁ॥*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ*
*ਆਵੈ ਮਹਲੀ ਵਾਸੁ॥*
*ਨਾਨਕ ਸਚੇ ਨਾਮ ਵਿਣੁ*
*ਸਭੇ ਟੋਲ ਵਿਣਾਸੁ॥ ੨॥* (ਗੁਰੂ ਗ੍ਰੰਥ ਸਾਹਿਬ, ਪੰਨਾ ੧੪੨)

---

1. ਔਰੰਗਜ਼ੇਬ ਤੇ ਸਿੱਧੀ ਚੋਟ ਹੀ ਸਨ ਸ਼ਬਦ :
'ਰਾਜਿ ਰੰਗੁ, ਮਾਲਿ ਰੰਗੁ,
ਰੰਗਿ ਰਤਾ, ਨਚੈ ਨੰਗੁ॥ (ਮਾਝ ਕੀ ਵਾਰ, ਪਉੜੀ ਦਸਵੀਂ)

2. ਇਸੇ ਰੌਸ਼ਨੀ ਵਿਚ ਔਰੰਗਜ਼ੇਬ ਦੇ ਲਿਖੇ ਮਰਨ ਸੇਜਾ ਤੇ ਲਫ਼ਜ਼ ਪੜ੍ਹੋ। ਉਸ ਲਿਖਿਆ ਸੀ : ਮੈਂ ਇਕੱਲਾ ਆਇਆ, ਇਕੱਲਾ ਹੀ ਜਾ ਰਹਿਆ ਹਾਂ। ਮੈਨੂੰ ਇਤਨਾ ਵੀ ਗਿਆਨ ਨਹੀਂ ਕਿ ਮੈਂ ਕੌਣ ਹਾਂ, ਕੀ ਕਰਦਾ ਰਹਿਆ ਹਾਂ ਤੇ ਕਿੱਥੇ ਜਾਣਾ ਹੈ। ਜੋ ਸਮਾਂ ਬੰਦਗੀ ਤੋਂ ਬਗ਼ੈਰ ਗੁਜ਼ਾਰਿਆ ਉਸ ਦਾ ਮੈਨੂੰ ਪਛਤਾਵਾ ਹੋ ਰਹਿਆ ਹੈ। ਚੰਗੀ ਹਕੂਮਤ ਕਰ ਨਹੀਂ ਸਕਿਆ, ਲੋਕਾਂ ਦਾ ਪਿਆਰ ਜਿੱਤ ਨਹੀਂ ਸਕਿਆ। ਦੁਨੀਆਂ ਵਿਚ ਆਇਆ ਖ਼ਾਲੀ ਹੱਥ ਸਾਂ ਪਰ ਜਾ ਰਹਿਆ ਹਾਂ ਪਾਪਾਂ ਦੀ ਪੰਡ ਚੁੱਕ ਕੇ, ਪਤਾ ਨਹੀਂ ਕਿ ਕੀਤੇ ਗੁਨਾਹਾਂ ਦੀ ਸਜ਼ਾ ਮੈਨੂੰ ਕੀ ਮਿਲੇਗੀ, ਰਹਿਮ ਕਰੋ ਅਲਾਹ, ਰਹਿਮ।'

ਸ਼ਹਿਜ਼ਾਦੇ ਨੂੰ ਇਹ ਵੀ ਕਿਹਾ ਕਿ ਪਿਤਾ ਨੂੰ ਕਹਿਣਾ ਕਿ ਭਲੇ ਪੁਰਸ਼ਾਂ ਨਾਲ ਅੜਨਾ ਨਹੀਂ ਸੋਭਦਾ। ਸਾਦਿਕਾਂ ਦਾ ਕਿਹਾ ਸਗੋਂ ਸਹਾਰਨਾ ਚਾਹੀਦਾ ਹੈ।

*"ਸੰਤਨਿ ਸੰਗ ਨਹੀਂ ਕਰ ਅਰਨਾ।*
*ਤਿਨ ਕੋ ਕਹਬੋ ਆਪ ਸਿਰ ਜਰਨਾ।"*

ਸਿੱਖ ਇਤਿਹਾਸ ਦਾ ਕਹਿਣਾ ਹੈ ਕਿ ਹੋਰ ਤਾਂ ਪਤਾ ਨਹੀਂ ਉਸ ਕੀਤਾ ਜਾਂ ਨਾਂਹ ਪਰ ਉਸ ਦਿਨ ਤੋਂ ਹੱਥੀਂ ਕੰਮ ਕਰ ਕੇ ਰੋਟੀ ਕਮਾ ਖਾਂਦਾ ਰਹਿਆ।

*ਪੁਨ ਉਸੀ ਦਿਨ ਤੈ ਮਜ਼ੂਰੀ ਕਰੈ*
*ਖਾਵੈ ਤਾਮ[1] ਹੈ।'*

**ਅਧੀ ਘੜੀ ਬੂਹੇ ਤੇ ਅਉਰੰਗਾ ਖੜ੍ਹਾ ਰਹਿਆ**

ਪਹਿਲਾਂ ਮਿਰਜ਼ਾ ਰਾਜਾ ਨੇ ਫਿਰ ਸ਼ਹਿਜ਼ਾਦਾ ਨੇ ਗੁਰੂ ਦੀ ਅਜ਼ਮਤ ਦਰਸਾਈ ਅਤੇ ਲਿਖੀ ਚਿੱਠੀ ਦਿੱਤੀ ਤਾਂ ਔਰੰਗਜ਼ੇਬ ਨੇ ਪੱਕਾ ਮਨ ਬਣਾਇਆ ਕਿ ਕੁਝ ਵੀ ਹੋਵੇ, 'ਐਸੇ ਬਜ਼ੁਰਗ ਦਾ ਕਰੋਂ ਦੀਦਾਰੀ।'

ਇਧਰ ਸਾਹਿਬ ਦਾ ਪ੍ਰਣ ਕਿ ਤੁਰਕ ਦੇ ਮੱਥੇ ਨਹੀਂ ਲੱਗਣਾ ਅਤੇ ਬੰਸਾਵਲੀਨਾਮੇ ਅਨੁਸਾਰ 'ਅਉਰੰਗੇ ਲਈ ਹੋਈ ਖਹੇੜ ਉਹ ਨ ਛੱਡਣ।'

ਅਚਾਨਕ ਔਰੰਗਜ਼ੇਬ ਬੰਗਲਾ ਸਾਹਿਬ ਇਕ ਦਿਨ ਸਵੇਰੇ ਤੜਕਸਾਰ ਹੀ ਆਪੂੰ ਚੱਲ ਕੇ ਆ ਗਿਆ। ਗੁਰੂ ਜੀ ਨੂੰ ਜਦ ਖ਼ਬਰ ਹੋਈ ਤਾਂ ਸਾਹਿਬ ਨੇ ਯਕਦਮ ਦਰਵਾਜ਼ਾ ਬੰਦ ਕਰਵਾ ਦਿੱਤਾ।[2] ਇਹ ਵੀ ਫ਼ਰਮਾ ਦਿੱਤਾ ਸੀ ਕਿ ਜੇ ਸੀਸ ਵੀ ਦੇਣਾ ਪਵੇ ਤਾਂ ਉਹ ਦੇ ਦੇਣਗੇ।

ਅੰਦਰੋਂ ਦਰਗਾਹ ਮਲ ਨੇ ਆ ਕੇ ਗੁਰੂ ਜੀ ਦਾ ਪ੍ਰਣ ਤੇ ਹੁਕਮ ਸੁਣਾਇਆ ਕਿ ਉਹ ਕਿਸੇ ਸੂਰਤ ਦਰਸ਼ਨ ਨਹੀਂ ਦੇਣ ਲੱਗੇ। ਔਰੰਗਜ਼ੇਬ ਦੀ ਅਰਜ਼ੋਈ ਫਿਰ ਦਰਗਾਹ ਮਲ ਨੇ ਪੁਜਾਈ ਕਿ ਉਹ ਕਹਿੰਦਾ ਹੈ :

*'ਮੈਂ (ਕੇਵਲ) ਦੇਖਣ ਦੀ ਹੈ ਚਾਹ।*
*ਹੋਰ ਨਹੀਂ ਕਛੁ*
*ਆਖਨ ਸੁਨਨਿ ਕੀ ਮਨ ਮਹਿ ਰਾਹ। ੩੩।*

ਦਰਗਾਹ ਮਲ ਨੇ ਫਿਰ ਹੁਕਮ ਸੁਣਾਇਆ ਕਿ ਗੁਰੂ ਜੀ ਕੋਈ ਗੱਲ ਨਹੀਂ ਸੁਣਦੇ। ਇਸ ਤਰ੍ਹਾਂ ਤਕਰੀਬਨ ਅੱਧੀ ਘੜੀ ਔਰੰਗਜ਼ੇਬ ਬਾਹਰ ਬੂਹੇ 'ਤੇ ਖੜ੍ਹਾ ਰਹਿਆ।

*"ਜੁਆਬ ਸੁਆਲ ਵਿਚ ਦਰਗਾਹ ਮਲ ਪਇਆ।"*

---

1. ਰੋਟੀ।
2. ਸੀਸ ਹੈ ਦੇਣਾ, ਹੁਣ ਕਿਹਾ ਕੂਚ ਕੇਹਾ ਡਰਨਾ।
ਏਹਾ ਬਚਨ ਹੋਇਆ ਅਉਰੰਗ ਚੜ੍ਹਿ ਆਇਆ।
ਸਾਹਿਬ ਸੁਣਦੇ ਹੀ ਬੂਹਾ ਬੰਦ ਕਰਵਾਇਆ। ੩੧।
(ਬ੍ਰਿਤਾਂਤ ਗੁਰੂ ਹਰਿਕ੍ਰਿਸ਼ਨ ਜੀ ਅੱਠਵਾਂ ਚਰਨ, ਬੰਸਾਵਲੀ ਨਾਮਾ,
(ਕ੍ਰਿਤ ਭਾਈ ਕੇਸਰ ਸਿੰਘ ਛਿੱਬਰ)

*ਅਧੀ ਘੜੀ ਬੂਹੇ ਤੇ*
*ਅਉਰੰਗਾ ਖੜਾ ਰਹਿਆ।*

ਔਰੰਗਜ਼ੇਬ ਇਹ ਹੀ ਆਖੀ ਜਾਏ ਕਿ

*"ਮੇਰੇ ਹੈ ਚਾਹ ਦੀਦਾਰ।*
*ਮੈਂ ਆਪ ਚਲ ਆਇਆ ਹਾਂ*
*ਫ਼ਕੀਰ ਦਰਬਾਰ।" ੩੪।*

ਇਹ ਹਨ ਅਸ਼ਟਮ ਬਲਬੀਰ ਗੁਰੂ ਹਰਿਕ੍ਰਿਸ਼ਨ ਜੀ। ਰਾਮ ਰਾਇ ਔਰੰਗਜ਼ੇਬ ਦੀਆਂ ਖ਼ੁਸ਼ਾਮਦਾਂ ਕਰਦਿਆਂ ਨਹੀਂ ਥੱਕਦਾ ਤੇ ਇਧਰ ਉਹ ਹੀ ਔਰੰਗਜ਼ੇਬ ਗੁਰੂ ਦੇ ਬੂਹੇ ਬੰਗਲਾ ਸਾਹਿਬ ਅੱਗੇ ਅੱਧੀ ਘੜੀ ਖਲੋ ਤਰਲੇ ਲੈ ਰਹਿਆ ਹੈ ਕਿ ਦੀਦਾਰ ਦੇਵੇ। ਗੁਰੂ ਜੀ ਨੇ ਔਰੰਗਜ਼ੇਬ ਨੂੰ ਦੀਦਾਰ ਦੇਣਾ ਤਾਂ ਇਕ ਪਾਸੇ, ਦਰਵਾਜ਼ਾ ਵੀ ਨਾ ਖੋਲ੍ਹਿਆ। ਭਾਈ ਰਾਮ ਸਿੰਘ ਜੀ ਨੇ ਠੀਕ ਲਿਖਿਆ ਹੈ ਕਿ ਭਾਵੇਂ ਕਈ ਕਹਿੰਦੇ ਰਹੇ ਕਿ ਦਰਸ਼ਨ ਦੇਣ ਵਿਚ ਕੋਈ ਹਰਜ ਨਹੀਂ ਪਰ

*'ਤਬ ਸੰਗਤਿ ਕੈ ਬਚਨ ਸੁਨਿ, ਕੀਨੋ ਬਾਕ ਅਪਾਰ।*
*ਝੂਠੇ ਕਰਕੇ ਮਾਰਨੇ, ਮੂਰਖ ਅੰਧ ਗਵਾਰ।' ੧੭।*[1]

ਪ੍ਰੋਫੈਸਰ ਪੂਰਨ ਸਿੰਘ ਨੇ ਠੀਕ ਲਿਖਿਆ ਹੈ ਕਿ ਅਨੇਕਾਂ ਯਤਨ ਕੀਤੇ ਗਏ, ਵਾਰ ਵਾਰ ਕਿਹਾ ਗਿਆ ਪਰ ਗੁਰੂ ਜੀ ਸਦਾ ਨਾਂਹ ਮਿਲਣ ਤੇ ਹੀ ਦ੍ਰਿੜ ਰਹੇ।

**(ਗੁਰੂ) ਤੇਗ਼ ਬਹਾਦਰ ਮੇਲ**

ਜਦ ਗੁਰੂ ਹਰਿ ਰਾਇ ਜੀ ਜੋਤੀ ਜੋਤਿ ਸਮਾਏ ਤਾਂ (ਗੁਰੂ) ਤੇਗ਼ ਬਹਾਦਰ ਜੀ ਪੂਰਬ ਦੀ ਯਾਤਰਾ 'ਤੇ ਸਨ ਤੇ ਜਦ ਉਨ੍ਹਾਂ ਨੂੰ ਖ਼ਬਰ ਪੁੱਜੀ ਅਤੇ ਪਤਾ ਲੱਗਾ ਕਿ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਹਨ ਤਾਂ (ਗੁਰੂ) ਤੇਗ਼ ਬਹਾਦਰ ਜੀ ਦਿੱਲੀ ਵੱਲ ਚੱਲ ਪਏ। ਟਿਕਾਣਾ ਪਹਿਲਾਂ ਧਰਮਸਾਲਾ ਭਾਈ ਕਲਯਾਣ ਜੀ ਕੀਤਾ ਤੇ ਉਥੋਂ ਬੰਗਲਾ ਸਾਹਿਬ ਪੁੱਜੇ। ਪਰਚੌਣੀ ਕੀਤੀ ਤੇ ਤਿੰਨ ਦਿਨ ਬੰਗਲਾ ਸਾਹਿਬ ਰਹੇ। ਭੱਟ ਵਹੀ ਪੂਰਬੀ ਦੱਖਣੀ ਅਨੁਸਾਰ ਇਹ ਮੇਲ ੨੧ ਮਾਰਚ ੧੬੬੪ ਨੂੰ ਹੋਇਆ। ਆਪ ਜੀ ਉਥੋਂ ਗੁਰੂ ਕੀ ਸਾਖੀਆਂ, ਸਾਖੀ ੨੧ ਦੇ ਲਿਖੇ ਅਨੁਸਾਰ ਬਕਾਲਾ ਚਲੇ ਗਏ। ਠੀਕ ਇਸ ਮਿਲਣੀ ਤੋਂ ਨੌਂ ਦਿਨਾਂ ਬਾਅਦ ਗੁਰੂ ਹਰਿਕ੍ਰਿਸ਼ਨ ਜੀ 'ਬਾਬਾ ਬਸੇ ਗ੍ਰਾਮ ਬਕਾਲੇ' ਦਾ ਹੁਕਮ ਕਰਕੇ ਜੋਤੀ-ਜੋਤਿ ਸਮਾਏ। ਹੁਣ ਇਹ ਸਮਝਣ ਵਿਚ ਦੇਰੀ ਨਹੀਂ ਹੋਣੀ ਚਾਹੀਦੀ ਕਿ ਇਹ ਫ਼ਰਮਾਉਣਾ ਕਿਤਨਾ ਸਪੱਸ਼ਟ ਸੀ। ਹਰ ਕੋਈ ਜਾਣ ਗਿਆ ਸੀ ਕਿ ਗੁਰੂ ਗੱਦੀ ਗੁਰੂ ਤੇਗ਼ ਬਹਾਦਰ ਜੀ ਨੂੰ ਦੇ ਗਏ ਹਨ ਅਤੇ ਉਨ੍ਹਾਂ ਦਾ ਮੇਲ ਤੇ ਤਿੰਨ ਦਿਨ ਬੰਗਲਾ ਸਾਹਿਬ ਰਹਿਣਾ ਨਿਰਣਾ ਲੈਣ ਵਿਚ ਬਹੁਤ ਸਹਾਇਕ ਹੋਇਆ ਸੀ।

**ਬੰਗਲਾ ਸਾਹਿਬ ਤਜ ਭਾਈ ਕਲਯਾਣ ਦੀ ਧਰਮਸਾਲਾ**

ਜੈ ਸਿੰਘ ਦੇ ਮਹੱਲਾਂ ਤੋਂ ਮੁੜਦਿਆਂ ਹੀ ਮਹਾਰਾਜ ਨੇ ਆਗਿਆ ਕਰ ਦਿੱਤੀ ਸੀ ਕਿ ਹੁਣ ਬੰਗਲਾ ਸਾਹਿਬ ਨਹੀਂ ਰਹਿਣਾ। ਇਥੇ ਨਿੱਤ ਨਵੀਆਂ ਸਾਜ਼ਿਸ਼ਾਂ ਹੁੰਦੀਆਂ ਰਹਿਣਗੀਆਂ।

*ਤਯਾਰੀ ਕਰਹੁ ਵਹਰ ਹਮ ਗਮੈਂ।*

1. ਗੁਰਪ੍ਰਣਾਲੀ ਕ੍ਰਿਤ ਭਾਈ ਰਾਮ ਸਿੰਘ।

*ਡੇਰਾ ਅਵਰ ਥਾਨ ਹੀ ਕਰੈਂ।*
*ਇਹਾ ਨ ਚਿਤ ਆਨੰਦ ਕੋ ਕਰੈ।*

ਤਯਾਰੀ ਹੋ ਰਹੀ ਸੀ ਕਿ ਪਹਿਲਾਂ ਸ਼ਹਿਜ਼ਾਦਾ ਤੇ ਫਿਰ ਆਪੂੰ ਔਰੰਗਜ਼ੇਬ ਬੰਗਲਾ ਸਾਹਿਬ ਦੀ ਦਲ੍ਹੀਜ਼ 'ਤੇ ਦਰਸ਼ਨਾਂ ਲਈ ਆਣ ਪਹੁੰਚਾ ਅਤੇ (ਗੁਰੂ) ਤੇਗ਼ ਬਹਾਦਰ ਜੀ ਭੀ ਆ ਗਏ ਸਨ। ਜਦ ਗੁਰੂ ਹਰਿਕ੍ਰਿਸ਼ਨ ਜੀ ਨੇ ਬੰਗਲਾ ਸਾਹਿਬ ਤਜ ਕਿਧਰੇ ਹੋਰ ਟਿਕਾਣੇ ਦੀ ਗੱਲ ਕਹੀ ਤਾਂ ਕਲਯਾਣਾ ਦੀ ਧਰਮਸਾਲਾ ਜਿਥੇ (ਗੁਰੂ) ਤੇਗ਼ ਬਹਾਦਰ ਜੀ ਆਉਂਦਿਆਂ ਟਿਕੇ ਸਨ, ਦੱਸ ਪਾਈ ਅਤੇ ਆਪ ਜੀ ਨੇ ਉਥੇ ਹੀ ਜਾਣ ਦਾ ਨਿਰਣਾ ਕਰ ਲਿਆ। ਗੁਰੂ ਜੀ ਨੇ ਕੂਚ ਦਾ ਹੁਕਮ ਕੀਤਾ ਅਤੇ ਕੂਚਾ ਦਿਲਵਾਲੀ ਸਿੰਘ (ਅਜਮੇਰੀ ਗੇਟ ਨੇੜੇ) ਕਲਯਾਣ ਜੀ ਦੀ ਧਰਮਸਾਲਾ ਆਣ ਡੇਰੇ ਕੀਤੇ। ਮਹਾਨ **ਕੋਸ਼ ਦੇ ਲਿਖਾਰੀ ਨੇ ਲਿਖਿਆ ਹੈ ਕਿ ਇਹ ਥਾਂ ਸੰਭਾਲੀ ਨਹੀਂ ਜਾ ਸਕੀ। ਅਣਗਹਿਲੀ ਕਰਕੇ ਗੁਰਦੁਆਰਾ ਨਹੀਂ ਬਣਾਇਆ।** ਜਿਵੇਂ ਉਸ ਅਸਥਾਨ ਦਾ ਪਤਾ ਥਹੁ ਵੀ ਨਹੀਂ ਲੱਗ ਸਕਿਆ, ਜਿਥੇ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘੋੜਿਆਂ ਨੂੰ ਲੈ ਕੇ ਜਮਨਾ ਕਿਨਾਰੇ ਕੈਂਪ ਲਗਾਇਆ ਸੀ। ਸੂਰਜ ਪ੍ਰਕਾਸ਼ ਦੀ ਰਾਸ ੪, ਅੰਸ ੬੧ ਵਿਚ ਸਪੱਸ਼ਟ ਲਿਖਿਆ ਹੈ :

*ਚਲੇ ਆਗਰੇ ਤੇ ਸਭ ਆਏ।*
*ਦਿਲੀ ਨਗਰ ਪਿਖਯੋ ਸਮਦਾਏ।*
*ਸੁਨਯੋ ਆਸ ਜਹਿ ਖਰੋ ਉਦਾਰੇ।*
*ਪੰਚ ਕੋਸ ਗੁਰ ਤਯਾਗ ਪਧਾਰੇ।*
*ਹਰਿਤ ਤ੍ਰਿਣ ਦੇਖਤ ਹਰਖਾਏ।*
*ਕਰਯੋ ਸ਼ਿਵਿਰ ਉਤਰੇ ਸਮੁਦਾਏ।*
*ਅਬ ਲੋ ਤਿਸ ਥਲ ਚਿੰਨ੍ਹ ਲਖੰਤੇ।*
*ਜਗਾ ਬ੍ਰਿਧ ਕੀ ਲੋਕ ਕਹੰਤੇ।*

ਭਾਵ ਜਦ ਛੇਵੇਂ ਪਾਤਸ਼ਾਹ ਆਗਰੇ ਤੋਂ ਦਿੱਲੀ ਆਏ ਤਾਂ ਹਰੇ ਘਾਹ ਦੀ ਭਾਲ ਵਿਚ ਜਮਨਾ ਕਿਨਾਰੇ ਦਿੱਲੀ ਤੋਂ ਛੇ ਕੁ ਮੀਲ ਹਰਾ ਤਾਜ਼ਾ ਸੁਥਰਾ ਘਾਹ ਦੇਖ ਡੇਰੇ ਕੀਤੇ। ਉਸ ਥਾਂ ਨੂੰ ਬੁੱਢੇ ਦਾ ਅਸਥਾਨ ਲੋਕੀਂ ਕਹਿੰਦੇ ਰਹੇ ਹਨ।

ਸੂਰਜ ਪ੍ਰਕਾਸ਼ ਦੇ ਲਿਖਾਰੀ ਦਾ ਕਹਿਣਾ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ ਨੇ ਡੇਰਾ 'ਯੋਗ ਮਾਯਾ' ਦੇ ਮੰਦਰ ਜਾ ਕੀਤਾ, ਭੁਲੇਖਾ ਖਾ ਲਿਖਿਆ ਲਗਦਾ ਹੈ। ਇਹ ਟੱਪਲਾ ਤਾਂ ਲੱਗਾ ਕਿਉਂਕਿ ਉਥੇ ਅਚਾਨਚਕ ਦੀ ਸਮਾਧ ਹੈ।

ਪ੍ਰਤੀਤ ਇੰਞ ਹੁੰਦਾ ਹੈ ਕਿ ਕਟਰਪ੍ਰਸਤੀਏ ਪੁਜਾਰੀ ਨੂੰ ਤੰਗ ਕਰਦੇ ਸਨ ਤੇ ਉਸ ਦਾ ਡੇਰਾ ਕੁਤਬ ਦੀ ਲਾਟ ਤੋਂ ਉਠਾਉਣਾ ਚਾਹੁੰਦੇ ਸਨ। ਪੁਜਾਰੀ ਇਤਨਾ ਤੰਗ ਆਇਆ ਕਿ ਉਹ ਜਮਨਾ ਵਿਚ ਛਾਲ ਮਾਰ ਕੇ ਖ਼ੁਦਕੁਸ਼ੀ ਕਰਨ 'ਤੇ ਤੁਲ ਆਇਆ। ਗੁਰੂ ਜੀ 'ਅਚਾਨਚਕ' ਪੁੱਜੇ ਤੇ ਉਸ ਨੂੰ ਡਟਣ ਦਾ ਉਪਦੇਸ਼ ਦਿੱਤਾ। ਜ਼ਿੰਦਗੀ ਅਜਾਈਂ ਗੁਆਉਣ ਤੋਂ ਰੋਕਿਆ। ਫਿਰ ਜੈ ਸਿੰਘ ਨੂੰ ਕਹਿ ਕੇ ਪੁਜਾਰੀ ਨੂੰ ਪੂਜਾ

ਦੀ ਖੁੱਲ੍ਹ ਲੈ ਦਿੱਤੀ।

ਪੁਜਾਰੀ ਨੇ ਗੁਰੂ ਜੀ ਦੀ ਯਾਦ ਵਿਚ 'ਥੜ੍ਹਾ' ਬਣਾ ਲਿਆ ਅਤੇ ਰਵਾਇਤ ਵਿਗੜਦੀ-ਵਿਗੜਦੀ ਕਵੀ ਕੋਲ ਇਸ ਤਰ੍ਹਾਂ ਪੁੱਜੀ ਅਤੇ ਉਨ੍ਹਾਂ ਲਿਖ ਦਿੱਤੀ।

ਦੂਜਾ ਭੁਲੇਖਾ ਇਹ ਲੱਗਾ ਕਿ 'ਯੋਗ ਮਾਯਾ ਦੇ ਮੰਦਰ' ਨੂੰ ਕਾਲਕਾ ਦਾ ਮੰਦਰ ਸਮਝ ਲਿਆ ਗਿਆ। ਇਹ ਮੰਦਰ ਬੰਗਲਾ ਸਾਹਿਬ ਤੋਂ ਤਕਰੀਬਨ ੮ ਮੀਲ ਦੂਰ ਕੁਤਬ ਦੀ ਲਾਠ ਪਾਸ ਹੈ, ਨੇੜੇ ਨਹੀਂ। ਇਹ ਨਾਂਹ ਹੀ ਕਾਲਕਾ ਦਾ ਮੰਦਰ ਹੈ ਤੇ ਨਾਂਹ ਹੀ ਸੀਤਲਾ ਦਾ। ਨਾ ਹੀ ਸੀਤਲਾ ਪੂਜੀ ਜਾਂਦੀ ਹੈ ਅਤੇ ਨਾ ਹੀ ਮਾਸ ਸ਼ਰਾਬ ਦਾ ਭੋਗ ਲਗਦਾ ਹੈ ਅਤੇ ਨਾ ਹੀ ਕਾਲੀ ਬਾੜੀ ਵਾਂਙੂੰ ਕੋਈ ਬੱਕਰੇ ਦੀ ਬਲੀ ਦਿੱਤੀ ਜਾਂਦੀ ਹੈ। ਇਥੇ ਫੁੱਲ ਪਤਾਸੇ ਹੀ ਭੇਟ ਹੁੰਦੇ ਹਨ। ਇਸ ਮੰਦਰ ਨੂੰ ਪ੍ਰਿਥੀ ਰਾਜ ਦੇ ਕਿਲ੍ਹੇ ਵਿਚ ਅੰਦਰ ਦੇਖਿਆਂ ਪਤਾ ਲਗਦਾ ਹੈ ਕਿ ਇਹ ਕਿਲ੍ਹੇ ਦਾ ਕੋਈ ਅੰਦਰਲਾ ਟਿਕਾਣਾ ਹੈ। ਕਿਲ੍ਹੇ ਦੇ ਖੰਡਰਾਤ ਬਾਹਰ ਦਿੱਸ ਰਹੇ ਹਨ। ਜਦੋਂ ਪ੍ਰਿਥਵੀ ਰਾਜ ਗੌਰੀ ਹੱਥੋਂ ਮਾਰਿਆ ਗਿਆ ਤਾਂ ਉਸ ਦੀ ਪਤਨੀ ਸੰਜੋਗਤਾ ਸਤੀ ਹੋਈ ਤੇ ਉਸ ਦੀ ਬੇਟੀ ਬੇਲਾ ਭੁਆਨੀ ਵੀ ਨਾਲ ਹੀ ਸੜ ਮਰੀ। ਇਹ ਸੰਜੋਗਤਾ ਦੇ ਸਤੀ ਹੋਣ ਦਾ ਟਿਕਾਣਾ ਹੈ। ਪਹਿਲਾਂ 'ਸੰਜੋਗਤਾ ਮਾਤਾ' ਕਰਕੇ ਜਾਣਿਆ ਜਾਂਦਾ ਸੀ ਫਿਰ ਸੰਜੋਗਤਾ ਮਾਈ ਹੋਇਆ ਤੇ ਬਦਲਦਾ ਬਦਲਦਾ '**ਜੋਗ ਮਾਯਾ**' ਹੋ ਗਿਆ।

ਭਾਈ ਵੀਰ ਸਿੰਘ ਜੀ ਦਾ ਖ਼ਿਆਲ ਹੈ ਕਿ ਪੁਜਾਰੀਆਂ ਇਸ ਦੀ ਪੁਰਾਤਨਤਾ ਬਣਾਉਣ ਲਈ 'ਯੋਗ ਮਾਯਾ' ਜਸ਼ੋਧਾਂ ਦੀ ਬੇਟੀ, ਕ੍ਰਿਸ਼ਨ ਦੀ ਭੈਣ ਦਾ ਟਿਕਾਣਾ ਪ੍ਰਸਿੱਧ ਕਰ ਦਿੱਤਾ। ਇਹ 'ਯੋਗ ਮਾਯਾ' ਕੰਸ ਦੇ ਮਾਰਿਆਂ ਬਿਜਲੀ ਬਣ ਗਈ ਅਤੇ ਜਿਸ ਦੇ ਪੈਰ ਮੁਗ਼ਲ ਸਰਾਇ ਪਾਸ ਢੱਠੇ ਤੇ ਧੜ ਇਥੇ ਆ ਡਿੱਗਾ। ਜਦ ਪਾਂਡਵ ਇੰਦਰ ਪ੍ਰਸਥ ਬਣਾਉਣ ਲੱਗੇ ਤਾਂ ਕ੍ਰਿਸ਼ਨ ਜੀ ਨੇ ਇਹ ਪਤਾ ਦਿੱਤਾ ਤੇ ਇਹ ਮੰਦਰ ਬਣਵਾਇਆ। ਪਰ ਜੋ ਮੰਦਰ ਹੁਣ ਖੜ੍ਹਾ ਦਿੱਸ ਰਹਿਆ ਹੈ, ਇਹ ੧੯੨੭ ਈ: ਨੂੰ ਬਣਿਆ ਸੀ।

ਇਹ ਸਭ ਵਿਸਥਾਰ ਇਸ ਲਈ ਦਿੱਤਾ ਹੈ ਤਾਂਕਿ ਕੋਈ ਭੁਲੇਖਾ ਪਿਆ ਨਾਂਹ ਰਹੇ। ਗੁਰੂ ਜੀ ਧਰਮਸਾਲਾ ਭਾਈ ਕਲਿਆਣਾ ਹੀ ਆਏ।



# 8

# ਪੁੰਨ ਤੇ.ਗ ਬਹਾਦਰ ਪੈ ਛਬਿ ਛਾਈ

ਭਾਈ ਕਲਿਯਾਣਾ ਜੀ ਦੀ ਧਰਮਸਾਲਾ ਪੁੱਜ ਕੇ ਖੇਚਲਾਂ ਬਹੁਤ ਵਧ ਗਈਆਂ। ਇਹ ਧਰਮਸਾਲਾ ਸ਼ਹਿਰ ਦੇ ਵਿਚਕਾਰ ਹੋਣ ਕਾਰਨ, ਦੁਖੀ, ਰੋਗੀ, ਭੁੱਖੇ, ਤਿਹਾਏ ਤੇ ਲੋੜਵੰਦਾਂ ਦੀ ਭੀੜ ਇਤਨੀ ਵਧ ਗਈ ਕਿ ਗੁਰੂ ਜੀ ਨੂੰ ਨਾਂਹ ਦਿਨੇ ਆਰਾਮ ਨਾ ਰਾਤੀਂ। ਗੁਰੂ ਜੀ ਵੀ ਪਰਉਪਕਾਰ ਹਿਤ ਦਿਨ-ਰਾਤ ਇਕ ਕਰਕੇ ਹਰ ਇਕ ਦਾ ਦਰਦ ਵੰਡਾਂਦੇ। ਮਹੇਸ਼ਵਰ ਦਯਾਲ ਨੇ ਖ਼ੂਬ ਲਿਖਿਆ ਹੈ ਕਿ ਸਾਰਾ ਦਿਨ ਗੁਰੂ ਜੀ ਇਕ ਥਾਂ ਤੋਂ ਦੂਜੀ ਥਾਂ ਜਿਥੇ ਵੀ ਦੁਖੀ ਸੁਣੀਂਦੇ ਪੁੱਜਦੇ। ਉਨ੍ਹਾਂ ਦੀ ਛੁਹ ਤੇ ਦ੍ਰਿਸ਼ਟੀ ਮਾਤ੍ਰ ਹੀ ਸਭਨਾਂ ਨੂੰ ਅਰੋਗ ਕਰ ਦੇਂਦੀ।[1] ਗ੍ਰੀਨਲੀਜ਼ ਵੀ ਇਹ ਹੀ ਕਹਿੰਦਾ ਹੈ ਕਿ ਭਿਆਨਕ ਰੋਗ ਨੂੰ ਕੁਝ ਬਚਨ ਬੋਲ ਤੇ ਦ੍ਰਿਸ਼ਟ ਮਾਤਰ ਰੋਗੀ 'ਤੇ ਪਾ ਕੇ ਦੂਰ ਕਰ ਦਿੰਦੇ ਸਨ।[2] ਲੰਗਰ ਗਲੀ-ਗਲੀ ਲਗਾ ਦਿੱਤੇ। ਸਵੱਛ ਜਲ ਦਾ ਪ੍ਰਬੰਧ ਕਰਾਇਆ ਤੇ ਜਿਥੇ ਵੀ ਦਵਾ ਦਾਰੂ ਦੀ ਲੋੜ ਪੈਂਦੀ, ਆਪ ਜੀ ਭੇਜਦੇ। ਲੋਕੀਂ ਕੇਵਲ ਦਰਸ਼ਨਾਂ ਦੀ ਖ਼ਾਹਿਸ਼ ਨਾਲ ਉਥੇ ਪੁੱਜਦੇ ਤੇ ਸਭ ਦੁੱਖ ਦੂਰ ਕਰ ਵਾਪਸ ਮੁੜਦੇ। ਸਵੇਰੇ ਤੇ ਸ਼ਾਮ ਦੀਵਾਨ ਸਜਦੇ। ਲੋਕੀਂ ਸੱਚਾ ਪਾਤਸ਼ਾਹ ਕਹਿ ਸਿਰ ਝੁਕਾਂਦੇ। ਮੁਸਲਮਾਨ ਬਾਲਾ ਪੀਰ ਆਖ ਸਿਜਦਾ ਕਰਦੇ।

**ਖੇਚਲਾਂ**

ਜਦ ਕੋਈ ਆਖਦਾ ਹੈ ਕਿ ਬਾਬਾ ਰਾਮ ਰਾਇ ਬਹੁਤ ਹੀ ਕੌੜੇ ਬਚਨ ਬੋਲ ਰਹੇ ਹਨ ਤਾਂ ਧੀਰਜ ਦੀ ਮੂਰਤ ਗੁਰੂ ਹਰਿਕ੍ਰਿਸ਼ਨ ਜੀ ਨੇ ਸੰਗਤਾਂ ਨੂੰ ਸੰਬੋਧਨ ਕਰਕੇ ਫ਼ਰਮਾਇਆ : ਰਾਮ ਰਾਇ ਜੀ ਅਕਾਰਨ ਹੀ ਵੈਰ ਵਧਾ ਰਹੇ ਹਨ। ਉਹ ਕਿਉਂ ਭੁੱਲ ਜਾਂਦੇ ਹਨ ਕਿ ਕਰਤਾਰ ਦਾ ਭਾਣਾ ਅਟੱਲ ਹੈ। ਕਿਸੇ ਦੇ ਰੋਕਿਆਂ ਰੁਕਦਾ ਨਹੀਂ।

**ਸਹਿਜ ਸੁਭਾ ਬਚਨ**

---

1. His very touch and sight healed many.

(ਗੀਡਿਸਕਵਰਿੰਗ ਦੇਹਲੀ, ਪੰਨਾ ੯੦)

2. He healed many people of the dread disease merely by a few words or by the very sight of him. (Gospal of Guru Granth Sahib)

ਕਿਸੇ ਦੀ ਚਤੁਰਾਈ ਕੰਮ ਨਹੀਂ ਆਉਣੀ। ਵੱਡੇ ਵੱਡੇ ਹਾਰ ਗਏ।[1] ਵਾਹਿਗੁਰੂ ਦਾ ਭਾਣਾ ਸਾਰਿਆਂ ਲਈ ਇਕੋ ਜਿਹਾ ਹੈ। ਸੁਤੇ ਸੁਧ ਜੋ ਹੋ ਰਹਿਆ ਹੈ, ਉਸ ਨੂੰ ਹੋਣ ਦੇਣਾ ਚਾਹੀਦਾ ਹੈ। ਇਹ ਹੀ ਤਾਂ ਗੁਰੂ ਨਾਨਕ ਜੀ ਦਾ ਫੁਰਮਾਨ ਸੀ :

*ਨਾਨਕ ਭਗਤਾ ਸਦਾ ਵਿਗਾਸ।*

ਬੇਮੁਖ ਤੇ ਮਨਮੁਖ ਲੋਕ ਤਾਂ ਵਾਹਿਗੁਰੂ ਵਿਖੇ ਵੀ ਦੋਸ਼ ਲਗਾਉਣ ਤੋਂ ਨਹੀਂ ਝਿਜਕਦੇ।[2] ਜਿਸ ਕਿਸੇ ਨੇ ਆਪਣੇ ਆਪ ਨੂੰ ਭਲਾ ਤੇ ਦੂਜੇ ਨੂੰ ਬੁਰਾ ਜਾਣਿਆ ਆਖਿਆ ਹੈ, ਉਹ ਸਦਾ ਖੁਆਰ ਹੁੰਦਾ ਹੈ :

*ਆਪਸ ਕਉ ਜੋ ਭਲਾ ਕਹਾਵੈ।*
*ਤਿਸਹਿ ਭਲਾਈ ਨਿਕਟ ਨ ਆਵੈ।*

(ਗੁਰੂ ਗ੍ਰੰਥ ਸਾਹਿਬ, ਪੰਨਾ ੨੭੮)

ਜੋ ਗੁਰਮੁਖ ਹੁੰਦੇ ਹਨ ਉਹ ਸਰੀਰ ਦੇ ਹੰਕਾਰ ਨੂੰ ਤਯਾਗ ਦੇਂਦੇ ਹਨ। ਉਹ ਜਗਤ ਵਿਚ ਨਿਰਹੰਕਾਰ ਵਿਚਰਦੇ ਹਨ ਅਤੇ ਉਹ ਲੋਕ ਲਾਜ ਦੀ ਪ੍ਰਵਾਹ ਨਹੀਂ ਕਰਦੇ। ਬੇਪ੍ਰਵਾਹ ਹੁੰਦੇ ਹਨ। ਉਨ੍ਹਾਂ ਦੀ ਕਾਰ ਕੇਵਲ ਵਾਹਿਗੁਰੂ ਦਾ ਸਿਮਰਨ ਹੁੰਦਾ ਹੈ। ਜੀਵਨ ਦੀ ਬਾਜ਼ੀ ਜਿੱਤ ਕੇ ਜਾਂਦੇ ਹਨ।

*ਪਰਮਾਰਥ ਕਹੁ ਸਦਾ ਸੰਭਾਰਤਿ।*
*ਇਸ ਜਗ ਲਾਗਿ ਜਨਮ ਨਹਿ ਹਾਰਤਿ।*

ਵਾਹਿਗੁਰੂ ਉਨ੍ਹਾਂ ਦੇ ਅੰਗ ਸੰਗ ਹੁੰਦਾ ਹੈ। ਵਾਹਿਗੁਰੂ ਹੋ ਹੀ ਉਨ੍ਹਾਂ ਦਾ ਜਾਂਦਾ ਹੈ।

*'ਓਨਾ ਪਿਆਰਾ ਰਬੁ ਓਨਾਹਾ ਜੋਗਈ।'*

(ਗੁਰੂ ਗ੍ਰੰਥ ਸਾਹਿਬ, ਪੰਨਾ ੯੫੮)

ਐਸੇ ਪੁਰਖ ਭਵ ਸਾਗਰ ਤਰ ਕੇ ਕੰਢੇ ਜਾ ਲਗਦੇ ਹਨ।

ਜੇ ਅਸੀਂ ਬਾਦਸ਼ਾਹ ਨੂੰ ਨਹੀਂ ਮਿਲਦੇ ਤਾਂ ਰਾਮ ਰਾਇ ਜੀ ਨੂੰ ਕੀ ਜਲਨ ਹੈ। ਉਹ ਕਿਉਂ ਆਪਣੀ ਹੀ ਬਾਲੀ ਹੋਈ ਈਰਖਾ ਅਗਨੀ ਵਿਚ ਸੜ ਰਹਿਆ ਹੈ।

*'ਤੁਰਕੇਸ਼ਵਰ ਸੌਂ ਹਮ ਨਹਿ ਮਿਲਿ ਹੈਂ।*
*ਕਯੋਂ ਮਤਸਰ ਜ੍ਵਾਲਾ ਸੋ ਜਲ ਹੈ।'*[3]

ਗੁਰੂ ਜੀ ਦਾ ਸਹਿਜ ਸੁਭਾ ਬਚਨ ਵੀ ਅਮੋਘ ਸੀ। ਰਾਮ ਰਾਇ ਸਾਰੀ ਉਮਰ ਈਰਖਾ ਦੀ ਅੱਗ ਵਿਚ ਸੜਦੇ ਰਹੇ ਅਤੇ ਅੰਤ ਵੀ ਜ਼ਿੰਦਾ ਸਾੜੇ ਜਾਣ ਤੇ ਹੋਇਆ। ਰਾਮ ਰਾਇ ਦੇ ਨਿੱਜੀ ਸੇਵਕਾਂ ਨੇ ਹੀ ਰਜ਼ਾਈ ਵਿਚ ਲਪੇਟ ਅੱਗ ਲਗਾ ਦਿੱਤੀ ਤੇ ਉਨ੍ਹਾਂ ਦੀ ਡੇਰਾਦੂਨ ਵਿਖੇ ਮ੍ਰਿਤੂ ਹੋ ਗਈ ਸੀ।

---

1. ਕਿਸੀ ਕੀ ਸਿਆਨਪ ਚਲਿਹੈ ਨਾਹੀ।
   ਪਚਹਿ ਸਿਆਣੇ ਬੁਧਿ ਬਲ ਮਾਹੀ।
2. ਬੇਮੁਖ ਦੋਸ ਅਰੋਪਹਿ ਹਰਿ ਮੈਂ।
   ਲਖਹਿ ਆਪ ਕੋ ਆਛੋ ਉਰ ਮੈਂ।
3. ਰਾਸ ੧੦, ਅੰਸ ੪੨ ।

ਇਧਰ ਦਿਨ ਰਾਤ ਖੇਚਲਾਂ, ਉਧਰ ਔਰੰਗਜ਼ੇਬ ਦਾ ਦਿਨ ਰਾਤ ਇਹ ਯਤਨ ਕਿਵੇਂ ਦੀਦਾਰ ਹੋਣ ਤੇ ਪ੍ਰਣ ਟੁੱਟੇ। ਗੁਰੂ ਜੀ ਨੇ ਸਭਨਾਂ ਦੇ ਦੁੱਖ ਹਰਨ ਲਈ ਆਪ ਹੀ ਕੌਤਕ ਰਚਾਇਆ ਤੇ ਸਭਨਾਂ ਦੇ ਦੁਖੜੇ ਆਪਣੇ ਸਿਰ ਲੈ, ਜੋਤੀ ਜੋਤ ਸਮਾਉਣ ਦਾ ਨਿਰਣੇ ਲੈ ਲਿਆ। ਪ੍ਰੋਫ਼ੈਸਰ ਪੂਰਨ ਸਿੰਘ ਤੇ ਮਹੇਸ਼ਵਰ ਦਿਆਲ ਦੇ ਸ਼ਬਦ ਇਕੱਠੇ ਪੜ੍ਹਦਿਆਂ ਇਹ ਆਪ ਬਿਮਾਰੀ ਆਪਣੇ ਸਿਰ ਲੈਣ ਦਾ ਰਾਜ਼ ਕੁਝ ਕੁ ਖੁੱਲ੍ਹਦਾ ਦਿਖਾਈ ਦੇਵੇਗਾ ਪਰ ਪੂਰੀ ਗੱਲ ਦਾ ਨਿਬੇੜਾ ਭਾਈ ਗੁਰਦਾਸ ਜੀ (ਦੂਜੇ)[1] ਦੀ ਲਿਖੀ ਰਾਮਕਲੀ ਵਾਰ ਪਾਤਸ਼ਾਹੀ ਦਸਵੇਂ ਕੀ ੨੨ਵੀਂ ਪਉੜੀ ਕਰ ਦੇਵੇਗੀ।

**ਠਹਿਕ ਠਹਿਕ ਮੁਗ਼ਲਾਂ ਸਿਰ ਝਾਰੀ**

ਮਹੇਸ਼ਵਰ ਦਿਆਲ ਨੇ ਤਾਂ ਕੇਵਲ ਇਹ ਲਿਖਿਆ ਹੈ ਕਿ ਲੋਕਾਂ ਦੇ ਦਰਦ ਵੰਡਾਂਦੇ, ਪੀੜਾ ਹਰਦੇ ਨਿਰਣਾ ਲਿਆ ਕਿ ਦੁੱਖ ਹਰਨ ਲਈ ਆਪ ਸਭ ਲੁਕਾਈ ਦੇ ਦੁਖੜੇ ਆਪਣੇ 'ਤੇ ਲੈ ਲੈਣ ਤੇ ਇੰਝ ਕਰਦੇ ਉਨ੍ਹਾਂ ਨੇ ਚੀਚਕ ਸਹੇੜ ਲਈ ਤੇ ੩੦ ਮਾਰਚ ੧੬੬੪ ਨੂੰ ਜੋਤੀ ਜੋਤ ਸਮਾ ਗਏ।[2] ਪ੍ਰੋਫ਼ੈਸਰ ਪੂਰਨ ਸਿੰਘ ਨੇ ਆਪਣੀ ਪੁਸਤਕ 'ਦੀ ਬੁਕ ਔਫ਼ ਟੈੱਨ ਮਾਸਟਰਜ਼' ਵਿਚ ਲਿਖਿਆ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ ਦਾ ਇਸ ਤਰ੍ਹਾਂ ਬਿਮਾਰ ਹੋਣਾ, **ਇਕ ਤਰ੍ਹਾਂ ਦਾ ਰੋਸ ਮਾਤਰ ਸੀ।**[3] ਇਸ ਰੋਸ ਦੀ ਵਿਆਖਿਆ ਪ੍ਰੋਫ਼ੈਸਰ ਪੂਰਨ ਸਿੰਘ ਨੇ ਇੰਝ ਕੀਤੀ ਹੈ। "ਗੁਰੂ ਹਰਿਕ੍ਰਿਸ਼ਨ ਜੀ ਆਪਣੇ ਗੁਰ ਪਿਤਾ ਹਰਿ ਰਾਇ ਜੀ ਵਾਂਗੂੰ ਹੀ ਔਰੰਗਜ਼ੇਬ ਨੂੰ ਮਿਲਣ ਦੇ ਵਿਰੁੱਧ ਸਨ। ਦਿੱਲੀ ਵਿਚ ਭਾਵੇਂ ਉਨ੍ਹਾਂ ਨੂੰ ਵਾਰ-ਵਾਰ ਮਿਲਣ ਲਈ ਕਹਿਆ ਗਿਆ ਪਰ ਉਹ ਨਾ ਮਿਲਣ 'ਤੇ ਹੀ ਦ੍ਰਿੜ੍ਹ ਰਹੇ। ਆਖ਼ਿਰ ਉਹ ਦਿੱਲੀ ਵਿਚ ਹੀ ਬਿਮਾਰ ਹੋ ਗਏ ਤੇ ਇਹ ਬਿਮਾਰੀ ਇਕ ਰੋਸ ਮਾਤਰ ਸੀ।"

ਭਾਈ ਸੇਵਾ ਦਾਸ ਦੀਆਂ ਪਰਚੀਆਂ ਦਾ ਲਿਖਾਰੀ ਜੋ ਦਸਮੇਸ਼ ਜੀ ਦਾ ਸਮਕਾਲੀ ਹੈ, ਨੇ 'ਆਗੇ ਸਾਖੀ ਅੱਠਵੇਂ ਮਹੱਲ ਕੀ ਤੁਰੀ' ਵਿਚ ਵੀ ਇਹ ਹੀ ਲਿਖਿਆ ਹੈ: ਬਹੁੜਿ ਉਹਾਂ ਹੀ ਗੁਰੂ ਜੀ ਸੀਤਲਾ ਦਾ ਅੰਗੀਕਾਰ ਕੀਆ। ਸਰੀਰ ਛੋੜਨੇ ਕੀ

1. ਇਹ ਯਾਦ ਰਹੇ ਕਿ ਭਾਈ ਗੁਰਦਾਸ ਜੀ ਦੇ ਨਾਂ ਦੇ ਚਾਰ ਮਹਾਂ ਪੁਰਸ਼ ਹੋਏ ਹਨ। ਇਕ ਤਾਂ ਪ੍ਰਸਿੱਧ ਭਾਈ ਗੁਰਦਾਸ ਜੀ ਜਿਨ੍ਹਾਂ ਨੇ ਆਦਿ ਗੁਰੂ ਗ੍ਰੰਥ ਸਾਹਿਬ ਲਿਖਿਆ ਅਤੇ ਵਾਰਾਂ ਤੇ ਕਬਿਤ ਰਚੇ।
   ਦੂਜੇ, ਨੌਵੇਂ ਪਾਤਸ਼ਾਹ ਦੇ ਸਿੱਖ ਸਨ ਜੋ ਦਸਮੇਸ਼ ਜੀ ਦੇ ਚੌਬ ਬਰਦਾਰ ਭਾਈ ਕੀਰਤੀਏ ਜੀ ਦੇ ਪਿਤਾ ਸਨ।
   ਤੀਜੇ, ਬਹਲੋ ਜੀ ਦੀ ਬੰਸ ਵਿਚੋਂ ਸਨ ਜਿਨ੍ਹਾਂ ਨੂੰ ਗੁਰੂ ਹਰਿ ਰਾਇ ਜੀ ਨੇ ਬਾਬਾ ਰਾਮ ਰਾਇ ਨਾਲ ਦਿੱਲੀ ਭੇਜਿਆ ਸੀ। ਪਿੱਛੋਂ ਇਹ ਖ਼ਿਮਾ ਮੰਗ ਗੁਰੂ ਹਜ਼ੂਰ ਆ ਗਏ ਸਨ।
   ਚੌਥੇ, ਇਹ ਹਨ ਜਿਨ੍ਹਾਂ ਵਾਰ ਪਾਤਸ਼ਾਹੀ ਦਸਵੀਂ ਲਿਖੀ।
2. ਹਵਾਲਾ ਵਾਲੇ ਸ਼ਬਦ ਹਨ:
   He took the agony of humanity on himself, 'Rediscovering Delhi', P.P. 90
3. 'In the nature of protest' ਪੰਨਾ ੮੩ (ਐਡੀਸ਼ਨ ਚੌਥਾ)

ਤਿਆਰੀ ਕੀਨੀ। ਫਿਰ ਮੁਖ ਵਾਕ ਤੇ ਇਹ ਵਚਨ ਉਚਾਰਿਆ :

*'ਨ ਤੁਰਕ ਕਉ ਦਰਸ਼ਨ ਦੇਵਨਾ ਹੈ,*
*ਨਾ ਤੁਰਕ ਕਾ ਦਰਸ਼ਨ ਲੇਵਨਾ ਹੈ।'* [1]

ਹੁਣ ਸਿਰਫ਼ ਵਾਰ ਰਾਮਕਲੀ ਪਾਤਸ਼ਾਹੀ ਦਸਵੀਂ ਦੀ ੨੨ਵੀਂ ਪਉੜੀ ਦੇ ਸ਼ਬਦ ਹੀ ਪੜ੍ਹਿਆਂ ਇਸ ਬਿਮਾਰੀ ਦੇ ਰਾਜ਼ ਦਾ ਪਤਾ ਲੱਗ ਜਾਏਗਾ :

*ਹਰਿਕ੍ਰਿਸ਼ਨ ਭਯੋ ਅਸ਼ਟਮ ਬਲਬੀਰਾ।*
*ਜਿਨੀ ਪਹੁੰਚ ਦੇਹਲੀ ਤਜਿਓ ਸਰੀਰਾ।*
*ਬਾਲ ਰੂਪ ਧਰਿਓ ਸ੍ਵਾਂਗ ਰਚਾਇ।*
*ਤਬ ਸਹਿਜੇ ਤਨ ਕੋ ਛੋਡਿ ਸਿਧਾਇ।*
*ਇਉਂ ਮੁਗਲਨ ਸੀਸ ਪਰੀ ਬਹੁ ਛਾਰਾ।*
*ਵੈ ਖੁੱਦ ਪਤਿ ਸੋ ਪਹੁੰਚੇ ਦਰਬਾਰਾ।*
*ਔਰੰਗੇ ਇਹ ਬਾਦ ਰਚਾਇਓ।*
*ਤਿਨ ਅਪਨਾ ਕੁਲ ਸਭ ਨਾਸ ਕਰਾਇਓ।*
*ਇਉ ਠਹਿਕ ਠਹਿਕ ਮੁਗ਼ਲਾਂ ਸਿਰ ਝਾਰੀ।*
*ਤਨ ਹੋਇ ਪਾਪੀ ਵਹੁ ਨਰਕ ਸਿਧਾਰੀ।*
*ਇਉ ਕਰਿ ਹੈ ਗੁਰਦਾਸ ਪੁਕਾਰਾ।*
*ਹੇ ਸਤਿਗੁਰੂ ਮੁਹਿ ਲੇਹੁ ਉਬਾਰਾ। ੨੨।*

ਇਸਦਾ ਮੋਟਾ-ਮੋਟਾ ਮਤਲਬ ਹੈ ਕਿ "ਅਠਵੇਂ ਸੂਰਬੀਰ ਗੁਰੂ ਹਰਿਕ੍ਰਿਸ਼ਨ ਜੀ ਦੇ ਜ਼ਹੂਰ ਹੋਣ ਨਾਲ ਇਕ ਹੋਰ ਗੁਰੂ ਕੌਤਕ ਸਾਡੇ ਸਾਹਮਣੇ ਆਇਆ। ਉਨ੍ਹਾਂ ਦਿੱਲੀ ਜਾ ਕੇ ਸੀਸ ਦਿੱਤਾ। ਇਹ ਕੋਈ ਕਿਸੇ ਬਿਮਾਰੀ ਦਾ ਹੱਲਾ ਨਹੀਂ ਸੀ, ਸਗੋਂ ਆਪ ਹੀ ਸਹਿਜੇ ਸਹਿਜੇ ਸਰੀਰ ਛੱਡਣ ਦਾ ਨਿਰਣਾ ਸੀ। ਐਸਾ ਕਰਨ ਦੀ ਲੋੜ ਇਸ ਲਈ ਪਈ ਕਿ ਔਰੰਗਜ਼ੇਬ ਨੇ ਇਕ ਫ਼ਜ਼ੂਲ ਝਗੜਾ ਖੜ੍ਹਾ ਕਰ ਦਿੱਤਾ ਸੀ। ਝਗੜਾ ਸੀ ਕਿ ਗੁਰੂ ਜੀ ਜਾਂ ਦਰਸ਼ਨ ਦੇਣ[2] ਜਾਂ ਕਰਾਮਾਤ ਦਿਖਲਾਉਣ। ਗੁਰੂ ਪਿਤਾ ਦਾ ਹੁਕਮ ਸੀ ਕਿ ਦਰਸ਼ਨ ਨਹੀਂ ਦੇਣੇ ਅਤੇ ਗੁਰੂ ਘਰ ਕਰਾਮਾਤ ਦਿਖਲਾਉਣ ਦੇ ਵਿਰੁੱਧ ਹੈ। ਆਪ ਜੀ ਦੇ ਸਰੀਰ ਤਜਣ ਨਾਲ ਮੁਗ਼ਲਾਂ ਸਿਰ ਬੜੀ ਸੁਆਹ ਪਈ। ਲੋਕੀਂ ਕਹਿਣ ਲੱਗ ਪਏ ਕਿ ਔਰੰਗਜ਼ੇਬ ਨੇ ਗੁਰੂ ਘਰ ਨਾਲ ਮੱਥਾ ਲਗਾ ਕੇ ਚੰਗਾ ਨਹੀਂ ਕੀਤਾ। ਬੜੇ ਹੀ ਤਿੱਖੇ ਨਤੀਜੇ ਨਿਕਲੇ। ਮੁਗ਼ਲਾਂ ਨੂੰ ਲੋਕੀਂ ਮਾੜੀ ਨਜ਼ਰ ਨਾਲ ਦੇਖਣ ਲੱਗ ਪਏ। ਮੁਗ਼ਲਾਂ ਦੀ ਸਲਤਨਤ ਹੀ ਤਬਾਹ ਹੋ ਗਈ। ਹੋਰ ਤਾਂ ਹੋਰ ਔਰੰਗਜ਼ੇਬ ਦਾ ਵੀ ਅੱਗਾ ਖ਼ਰਾਬ ਹੋਇਆ। ਦੁਸ਼ਟ ਦੋਜ਼ਖ ਦੀ ਅੱਗ ਵਿਚ ਪਿਆ।"

---

1. ਪਰਚੀਆਂ ਸੇਵਾ ਦਾਸ।
2. ਲਗਦਾ ਇੰਜ ਹੈ ਕਿ ਰਾਮ ਰਾਇ ਆਪਣੀ 'ਹੱਕ ਤਲਫ਼ੀ' ਹੋਈ ਸਮਝਦਾ ਸੀ ਅਤੇ ਇਸ ਕੋਸ਼ਿਸ਼ ਵਿਚ ਸੀ ਕਿ ਗੁਰੂ ਜੀ ਜਿਵੇਂ ਕਿਵੇਂ ਬਾਦਸ਼ਾਹ ਦੇ ਹਜ਼ੂਰ ਹੋਣ। ਗ਼ੁਲਾਮ ਹੁਸੈਨ ਨੇ ਲਿਖਿਆ ਹੈ ਕਿ ਗੁਰੂ ਜੀ ਨੂੰ ਖਾਣੇ ਵਿਚ ਜ਼ਹਿਰ ਵੀ ਦਿੱਤਾ ਸੀ।

ਇਹ ਵਾਰ ਦੀ ਪਉੜੀ ਪਈ ਦੱਸਦੀ ਹੈ ਕਿ ਇਹ ਬਿਲਕੁਲ ਨਿਰਮੂਲ ਹੈ ਕਿ ਰਾਮ ਰਾਇ ਦੀ ਸਾਰੀ ਚੁੱਕ ਸੀ। ਰਾਮ ਰਾਇ ਤਾਂ ਔਰੰਗਜ਼ੇਬ ਹੱਥੀਂ ਇਕ ਹਥਿਆਰ ਸੀ। ਸਿੱਖੀ ਦੀ ਵਧਦੀ ਲਹਿਰ ਨੂੰ ਔਰੰਗਜ਼ੇਬ ਜਰ ਨਹੀਂ ਸਕਿਆ। ਇਹ ਝਗੜਾ ਵੀ ਉਸੇ ਖੜ੍ਹਾ ਕੀਤਾ। ਗੁਰ ਜੋਤ ਦੀ ਅਜ਼ਮਤ ਤੋਂ ਉਹ ਨਾਵਾਕਫ਼ ਸੀ। ਗੁਰੂ ਬਲ ਦਾ ਉਸ ਨੂੰ ਅੰਦਾਜ਼ਾ ਹੀ ਨਹੀਂ ਸੀ।

ਸਤਿਗੁਰ ਕਾ ਵੰਸ ਵਰਨਣ ਵਿਚ ਭਾਈ ਰਾਮ ਸਿੰਘ ਜੀ ਨੇ ਵੀ ਖ਼ੂਬ ਲਿਖਿਆ ਹੈ ਕਿ ਜਦ ਬਾਦਸ਼ਾਹ ਦੇ ਦੂਤ ਦਿੱਲੀ ਤੋਂ ਸੁਨੇਹਾ ਲੈ ਕੇ ਆਏ ਸਨ ਕਿ 'ਚਲੋ ਬੇਗ, ਬਾਦਸ਼ਾਹ ਬਲਾਇਓ' ਤਾਂ ਸੰਗਤਾਂ ਨੇ ਵੀ ਉਸੇ ਸਮੇਂ ਆਖ ਦਿੱਤਾ ਸੀ :

*ਹਮ ਕਿਆ ਬਾਦਸ਼ਾਹ ਕਾ ਖਾਵੈਂ।*
*ਦੂਤਨ ਕੈ ਸੰਗਿ ਸਤਿਗੁਰ ਜਾਵੈਂ।*

ਤਾਂ ਉਸ ਵੇਲੇ ਵੀ ਗੁਰੂ ਪਾਤਸ਼ਾਹ ਨੇ ਮਹਾਂਵਾਕ ਕੀਤਾ ਸੀ :

*ਝੂਠੇ ਕਰਕੇ ਮਾਰਨੇ, ਮੂਰਖ ਅੰਧ ਗੰਵਾਰ।*

ਜਦ ਫਿਰ ਆਪੂੰ ਦਿੱਲੀ ਪੁੱਜੇ ਤਾਂ ਜੋਤੀ ਜੋਤ ਸਮਾਉਣ ਦੀ ਖੇਡ ਹੀ ਰਚੀ ਸੀ :

*"ਸਵਾਂਗ ਖੇਲਿ ਸੁਰਪੁਰਿ ਮਗ ਗਏ"*

ਬੰਸਾਵਲੀ ਨਾਮਾ ਕ੍ਰਿਤ ਕੇਸਰ ਸਿੰਘ ਨੇ ਹੋਰ ਹੋਰ ਗੱਲਾਂ ਲਿਖ ਕੇ ਅੰਤਮ ਨਿਰਣਾ ਇਹ ਹੀ ਦਿੱਤਾ ਹੈ ਕਿ ਜਦ ਤੁਰਕ (ਔਰੰਗਜ਼ੇਬ) ਦਰਸ਼ਨ ਨਾ ਕਰ ਸਕਿਆ ਅਤੇ

*'ਨਿਰਾਸ ਹੋਇ ਗਇਆ ਨਿਜ ਧਾਮੇ', ਤਾਂ*
*ਨਾਵੈ ਬਰਸ ਚੜ੍ਹਦੇ ਦੇਹ ਤਿਆਗੀ*
***ਕਾਰਣ ਤੁਰਕ ਕਮਬਖ਼ਤ ਅਭਾਗੀ। ੩੯।***

ਬਸ, ਤਾਤਪਰਜ ਇਤਨਾ ਹੀ ਹੈ ਕਿ ਗੁਰੂ ਜੀ ਨੇ ਜੋਤੀ ਜੋਤ ਸਮਾਉਣ ਦਾ ਫ਼ੈਸਲਾ ਕਰ ਲਿਆ। ਇਹ ੨੫ ਮਾਰਚ ਸੰਨ ੧੬੬੪ ਦੀ ਵਾਰਤਾ ਹੈ। ਸਰੀਰ ਹੌਲੇ ਹੌਲੇ ਬਹੁਤ ਗਰਮਾਇਸ਼ ਵਿਚ ਆ ਗਿਆ, ਘੂਕੀ ਬੱਝ ਗਈ।

ਬਚਨ ਇਹ ਕਹੇ :

*ਹਮਰਾ ਤੁਰਕਨ ਸੌ ਮੇਲ ਨ ਹੋਏ।*
*ਜੋ ਹਰਿ ਭਾਵੇ ਹੋਵੇ ਸੋਇ। ੧੦੭।*[1]
*ਪਾਂਚ ਦਿਵਸ ਇਮ ਬੀਤਤ ਭਇਆ।*
*ਤਬ ਮਾਤਾ ਜੀ ਕੋ ਸਤਿਗੁਰੂ ਕਹਿਆ।*
*ਅਬ ਹਮ ਪਰਮ ਧਾਮ ਕੋ ਜਾਵੈਂ।*
*ਤਨ ਤਜ ਜੋਤੀ ਜੋਤ ਸਮਾਵੈਂ। ੧੩।*

---

1. ਮਹਿਮਾ ਪ੍ਰਕਾਸ਼।

ਜਦ ਮਾਤਾ ਜੀ ਨੂੰ ਜੋਤੀ ਜੋਤਿ ਸਮਾਉਣ ਦੇ ਬਚਨ ਆਖੇ ਤਾਂ ਮਾਤਾ ਜੀ ਨੇ ਹੱਥ ਜੋੜ ਗੁਰੂ ਜੀ ਅੱਗੇ ਬੇਨਤੀ ਕੀਤੀ : ਤੁਸੀਂ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬੈਠ ਕੇ ਅਨੰਦ ਵੰਡ ਰਹੇ ਸਾਓ, ਇਹ ਹੁਣ ਇਤਨੀ ਛੇਤੀ ਨਿਰਣਾ ਕਿਉਂ ਲਿਆ ਜੇ। ਜਿਸ ਵੱਲ ਤੁਹਾਡੀ ਦ੍ਰਿਸ਼ਟੀ ਪੈਂਦੀ ਸੀ, ਉਸ ਦੇ ਦੁੱਖ ਦੂਰ ਹੋ ਜਾਂਦੇ ਸਨ। ਜਿਸ ਦ੍ਰਿੜ੍ਹਤਾ ਤੇ ਖ਼ੂਬੀ ਨਾਲ ਤੁਸੀਂ ਗੁਰੂ ਜੋਤ ਦਾ ਪ੍ਰਕਾਸ਼ ਕਰ ਰਹੇ ਸਾਓ, ਸਭ ਧੰਨ ਧੰਨ ਆਖ ਰਹੇ ਹਨ। ਇਸ ਤਰ੍ਹਾਂ ਨਾ ਵਿਚਰੋ। ਤੁਸੀਂ ਜਾਣਦੇ ਹੀ ਹੋ ਕਿ ਸੋਢੀ ਸਭ ਝਗੜਾਲੂ ਹਨ, 'ਸੋਢੀ ਸਭ ਸ਼ਰੀਕ ਸੋ ਬਾਦੀ।' ਉਹ ਪਿੱਛੋਂ ਬਹੁਤ ਖਰੂਦ ਮਚਾਉਣਗੇ।

**ਮਾਤਾ ਜੀ ਨੂੰ ਉਪਦੇਸ਼**

ਗੁਰੂ ਜੀ ਨੇ ਧੀਰਜ ਦਿੰਦੇ ਫ਼ਰਮਾਇਆ :

"ਮਾਤਾ ਜੀ, ਇਹ ਸਭ ਬਿਧਾਤਾ ਦੇ ਲਿਖੇ ਅਨੁਸਾਰ ਹੋ ਰਹਿਆ ਹੈ। ਉਸੇ ਨੂੰ ਉਘਾੜਨਾ ਹੈ। ਗੁਰੂ ਨਾਨਕ ਦੀ ਗੱਦੀ ਨੂੰ ਕੋਈ ਖਾਇਕ ਹਿਲਾ ਨਹੀਂ ਸਕਦਾ। ਇਹ ਸੁੱਚੀ ਖਰੀ ਗੱਦੀ ਹੈ। ਗੁਰੂ ਬਾਬੇ ਦੀ ਧਰੀ ਨੀਂਹ ਅਚਲ ਹੈ, ਦ੍ਰਿੜ੍ਹ ਰਹੇਗੀ ਅਤੇ ਸਦਾ ਸੁਖ ਵੰਡਦੀ ਰਹੇਗੀ।"

*"ਅਬਚਲ ਨੀਵ ਹੈ ਗੁਰ ਕੇਰੀ।*
*ਰਹੈ ਸਦਾ ਦਿਢ ਸੁਖਦ ਬਡੇਰੀ।"*[1]

ਫਿਰ ਫ਼ਰਮਾਇਆ : "ਤੁਸੀਂ ਤਾਂ ਮੇਰੀ ਮਾਂ ਹੋ। ਤੁਹਾਨੂੰ ਤਾਂ ਘੱਟ ਤੋਂ ਘੱਟ ਹੋਰਨਾਂ ਵਾਂਗ ਸੋਚਣਾ ਹੀ ਨਹੀਂ ਚਾਹੀਦਾ। ਤੁਹਾਨੂੰ ਤਾਂ ਸਗੋਂ ਰਜ਼ਾ ਜਾਣ ਸਮਝਾਉਣਾ ਚਾਹੀਦਾ ਹੈ। ਜਗਤ ਰਚਨਾ ਪਾਜ ਵਾਲੀ ਹੈ। ਖੇਲ ਤਮਾਸ਼ਾ ਦਿਨ ਚਾਰ ਹੈ। ਸੰਸਾਰ ਨਾਸ਼ਵਾਨ ਹੈ। ਇਸ ਨਾਲ ਪ੍ਰੀਤੀ ਕਰਨ ਨਾਲ ਕਦੇ ਸੁਖ ਕਿਸੇ ਨੂੰ ਨਹੀਂ ਮਿਲਿਆ। ਇਹ ਦਿਸਦਾ ਜਗਤ ਤਾਂ ਹਰ ਚੰਦੌਰੀ ਨਗਰੀ (ਛਲਾਵਾ), ਬਾਦਲ ਦੀ ਛਾਈ, ਬਾਜੀਗਰ ਦੀ ਮਾਇਆ ਹੈ। 'ਬਾਜੀ ਖੇਲ ਗਏ ਜਿਉਂ ਬਾਜੀਗਰ'। ਜੋ ਵੀ ਇਸ ਦਿਸਦੇ ਸੰਸਾਰ ਨੂੰ ਸੱਚਾ ਸਮਝ ਪਕੜਨਾ ਚਾਹੇਗਾ, ਖ਼ੁਆਰ ਹੋਵੇਗਾ। ਨਦੀ ਦੇ ਪ੍ਰਵਾਹ ਵਾਂਗ ਜੀਵਨ ਹੈ। ਜਾ ਵੀ ਰਹਿਆ ਹੈ ਪਰ ਦੇਖਣ ਨੂੰ ਭਰਿਆ ਭਰਿਆ ਰਹਿੰਦਾ ਹੈ। ਜੋ ਉਪਜਿਆ ਉਸ ਬਿਨਸਨਾ ਹੈ, ਇਹ ਹੀ ਪ੍ਰਭੂ ਦੀ ਖੇਡ ਹੈ।

*"ਉਪਜਨਿ ਬਿਨਸਨਿ ਕਾਰ ਹਮੇਸ਼।*
*ਸਭ ਕੇ ਸੀਸ ਠਟੀ ਜਗਤੇਸ਼।"*

ਮਾਤਾ ਜੀ ਧੀਰਜ ਵਿਚ ਆਏ।

ਬਚਨ ਹੁੰਦੇ ਸੁਣ ਸੰਗਤਾਂ ਦਰਸ਼ਨਾਂ ਨੂੰ ਚਲੀਆਂ ਆਈਆਂ। ਅੱਗੇ ਵਧ ਕੇ ਭਾਈ ਗੁਰਬਖ਼ਸ਼ ਜੀ ਨੇ ਬੇਨਤੀ ਕੀਤੀ ਕਿ ਤੁਸੀਂ ਹਲਤ ਪਲਤ ਦੇ ਰਾਖੇ ਹੋ। ਮੁਰਦਿਆਂ ਨੂੰ ਵੀ ਜੀਵਨ ਦਾਨ ਦੇ ਰਹੇ ਹੋ, ਰੋਗੀਆਂ ਦੇ ਰੋਗ ਖੰਡਨ ਕਰ ਰਹੇ ਹੋ, ਸਾਡੀ ਬੇਨਤੀ ਹੈ ਕਿ ਹੋਰ ਆਯੂ ਭੋਗੋ ਤੇ ਗੁਰੂ ਗੱਦੀ ਦੀ ਇਸ ਪਵਿੱਤਰਤਾ ਨੂੰ ਕਾਇਮ

**ਸੰਗਤਾਂ ਨੂੰ ਉਪਦੇਸ਼**

1. ਗੁਰ ਪ੍ਰਤਾਪ ਸੂਰਜ।

ਰੱਖੋ। ਸਭ ਦੀਆਂ ਬੇਨਤੀਆਂ ਸੁਣ ਕੇ ਮਹਾਰਾਜ ਨੇ ਫ਼ਰਮਾਇਆ : ਪ੍ਰਮੇਸ਼ਰ ਦੀ ਇਹ ਹੀ ਮਰਜ਼ੀ ਹੈ। ਗੁਰੂ ਗੱਦੀ ਅਚਲ ਹੈ। ਇਸ ਦਾ ਪ੍ਰਤਾਪ ਕਦੇ ਘਟੇਗਾ ਨਹੀਂ। ਦਿਨੋ-ਦਿਨ ਵਧਦਾ ਹੀ ਜਾਵੇਗਾ।

*ਗੁਰ ਗਾਦੀ ਅਵਚਲ ਜਗ ਮਾਹੀ।*
*ਵਧਹਿ ਪ੍ਰਤਾਪ ਮਿਟਹਿ ਕਿਮ ਨਾਹੀ।*

ਸਰੀਰਾਂ ਦੇ ਮੇਲ ਥੋੜ੍ਹ-ਚਿਰੇ ਹੀ ਹਨ। ਕੇਵਲ ਗੁਰੂ ਉਪਦੇਸ਼ ਨੂੰ ਕਮਾਉਣ ਦੀ ਲੋੜ ਹੈ। ਗੁਰੂ ਉਪਦੇਸ਼ ਕਮਾਇਆਂ ਮਨ ਬਾਂਛਤ ਫਲ ਮਿਲਦੇ ਹਨ। ਇਹ ਕਦੇ ਨਾਂਹ ਭੁਲਣਾ ਕਿ ਸਭ ਦਾ ਗੁਰੂ ਗ੍ਰੰਥ ਸਾਹਿਬ ਹੈ। ਜੋ ਗੁਰੂ ਦਾ ਦਰਸ਼ਨ ਕਰਨਾ ਲੋਚਦਾ ਹੈ, ਉਹ ਸ਼ਰਧਾ ਤੇ ਨਿਮਰਤਾ ਨਾਲ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰੇ, ਸਭ ਪਾਪ ਵਿਨਾਸ਼ ਹੋ ਜਾਣਗੇ।

*"ਗੁਰੂ ਗਰੰਥ ਸਾਹਿਬ ਸਭਿ ਕੇਰਾ।*
*ਜੋ ਹਮਰੋ ਚਹਿ ਦਰਸ਼ਨ ਹੇਰਾ।*
*ਜੋ ਸ਼ਰਧਾ ਧਰਿ ਹੇਰਨਿ ਕਰੈ।*
*ਪਾਪਨ ਗਨ ਕੌ ਤਤ ਛਿਨ ਹਰੈ"। ੨੭।*[1]

ਜੋ ਸਾਡੇ ਨਾਲ ਬਚਨ ਕਰਨਾ ਚਾਹੁੰਦਾ ਹੈ ਉਹ ਚਾਅ ਨਾਲ ਪਾਠ ਕਰੇ, ਧਿਆਨ ਨਾਲ ਸੁਣੇ ਅਤੇ ਸ਼ਰਧਾ ਨਾਲ ਅਪਣਾਏ ਤੇ ਜ਼ਿੰਦਗੀ ਵਿਚ ਢਾਲੇ। ਉਸ ਨੂੰ ਚਾਰੇ ਪਦਾਰਥ ਆਪ-ਮੁਹਾਰੇ ਮਿਲ ਜਾਣਗੇ।

*ਹਮ ਕੋ ਬਾਤ ਕਰਨਿ ਕੌ ਚਾਹਹਿ।*
*ਪਠਹਿ ਸੁਨਹਿ ਗੁਰ ਗਰੰਥ ਉਮਾਹਹਿ।*
*ਤਿਸ ਮਹਿ ਕਹਯੋ ਜੁ ਕਰਹਿ ਕਮਾਵਨਿ।*
*ਚਾਰ ਪਦਾਰਥ ਲੈ ਮਨ ਭਾਵਨ।੨੮।*[2]

ਕਦੇ ਕੋਈ ਇੱਛਾ ਹੋਵੇ, ਵਿਘਨ ਆ ਪਵੇ, ਦੁੱਖ ਸਤਾਏ, ਮਨ ਨਾ ਟਿਕੇ ਤਾਂ ਸ਼ਰਨ ਗੁਰੂ ਗ੍ਰੰਥ ਸਾਹਿਬ ਦੀ ਤੱਕਣੀ, ਗੁਰੂ ਗ੍ਰੰਥ ਸਾਹਿਬ ਉਸ ਵੇਲੇ ਸਹਾਇਕ ਹੋਣਗੇ। ਦੁਖ ਕੱਟਣਗੇ।

*ਸਰਨ ਗਰੰਥ ਸਾਹਿਬ ਜੀ ਜਾਇ।*
*ਤਤ ਛਿਨ ਸਤਿਗੁਰ ਬਨਹਿ ਸਹਾਇ। ੨੯।*

ਸਰੀਰ ਕੋਈ ਵੀ ਸਦਾ ਰਹਿਣ ਵਾਲਾ ਨਹੀਂ ਹੈ। ਦਰਸ਼ਨ ਹੀ ਸ਼ਬਦ ਵਿਚੋਂ ਹੋਣਗੇ। ਸ਼ਬਦ ਵੀਚਾਰ ਕੀਤਿਆਂ ਪ੍ਰਭੂ ਵੀ ਪ੍ਰਤੱਖ ਹੋ ਜਾਂਦਾ ਹੈ। 'ਦੇਖਣੈ ਵਿਚਾਰਿ' ਗੁਰੂ ਨਾਨਕ ਜੀ ਦਾ ਫ਼ਰਮਾਨ ਹੈ : ਹਰ ਰੋਜ਼ ਬਾਣੀ ਪੜ੍ਹਨੀ ਸੁਣਨੀ। (ਗੁਰੂ) ਗ੍ਰੰਥ ਹੀ ਗੁਰੂ ਦਾ ਹਿਰਦਾ ਹੈ।

*'ਤਨ ਸਦੀਵ ਥਿਰ ਹੋਇ ਨ ਕੋਇ।*
*ਰਿਦਾ ਗਰੰਥ ਗੁਰ ਕੋ ਲਿਹੁ ਜੋਇ।'*

---

1. ਰਾਸ ੧੦, ਅੰਸ ੫੧ ।
2. ਰਾਸ ੧੦, ਅੰਸ ੫੧ ।

ਸਤਿਨਾਮ ਦਾ ਸਿਮਰਨ ਕਰਦੇ ਰਹਿਣਾ। ਸੰਗਤਿ ਕਰਣੀ ਤੇ ਸਦਾ ਨਿੰਮ੍ਰ ਭਾਵ ਵਿਚ ਵਿਚਰਨਾ।

ਇਹ ਕੀਤੇ ਬਚਨ ਪ੍ਰਗਟ ਪਏ ਕਰਦੇ ਹਨ ਕਿ ਗੁਰੂ ਸਾਹਿਬਾਨ ਨੇ ਸਦਾ 'ਸ਼ਬਦ ਮਿਲਾਵਾ' 'ਤੇ ਹੀ ਜ਼ੋਰ ਦਿੱਤਾ। ਦੇਹ ਮਿਲਾਵਾ, ਪੂਜਾ, ਰਸਮ ਜਾਂ ਰੀਤੀ ਨੂੰ ਗੁਰੂ ਘਰ ਵਿਚ ਕੋਈ ਥਾਂ ਨਹੀਂ। ਨਿੱਜੀ ਮਿਲਾਪ ਵੀ ਸ਼ਬਦ ਨੂੰ ਸਮਝ ਹਿਰਦੇ ਵਸਾਉਣਾ ਹੈ।

ਸੰਗਤਿ ਬਚਨ ਸੁਣਦੇ ਵਿਸਮਾਦ ਵਿਚ ਚਲੀ ਗਈ। ਸਭ ਪਾਸੇ ਆਤਮਿਕ ਹੁਲਾਰੇ ਦਾ ਵਾਤਾਵਰਣ ਪੈਦਾ ਹੋ ਗਿਆ। ਉਸ ਚੁੱਪ ਨੂੰ ਤੋੜਦੇ ਇਕ ਨੇ ਕਿਹਾ : ਤੁਸੀਂ ਗੁਰਗੱਦੀ ਦੀ ਜ਼ਿੰਮੇਵਾਰੀ ਨੂੰ ਸੰਭਾਲ ਕੇ ਸਿੱਖੀ ਮਰਯਾਦਾ ਨੂੰ ਭਲੀ ਪ੍ਰਕਾਰ ਕਾਇਮ ਰੱਖਿਆ ਹੈ।

**ਬਾਬਾ ਬਸੇ ਜਿ ਗ੍ਰਾਮ ਬਕਾਲੇ**

*'ਸਿਖੀ ਰੀਤ*
*ਭਲੇ ਪ੍ਰਤਿਪਾਲੀ।'*
*ਹੁਣ ਇਹ ਪੰਥ ਕਿਸ ਦੇ ਲੜ ਲਗਾ*
*ਚਲੇ ਹੋ, ਹੁਕਮ ਕਰੋ।*

ਉਸ ਸਮੇਂ ਗੁਰੂ ਜੀ ਨੇ ਹੁਕਮ ਕੀਤਾ ਕਿ ਨਾਰੀਅਲ, ਪੰਜ ਪੈਸੇ ਲਿਆਵਹੁ। ਸੋਨੇ ਦੇ ਥਾਲ ਵਿਚ ਸੰਗਤਿ ਨੇ ਪੰਜ ਪੈਸੇ ਤੇ ਨਾਰੀਅਲ ਲਿਆ ਰਖਿਆ।[1] ਨਾਰੀਅਲ ਤੇ ਪੰਜੇ ਪੈਸੇ ਛੂਹ, ਆਪ ਜੀ ਨੇ ਟਿਕੇ ਹੋਏ ਹੀ ਸੱਜੇ ਹੱਥ ਨੂੰ ਉਠਾਇਆ, ਤਿੰਨ ਵਾਰੀ ਗੋਲਾਕਾਰ ਕੀਤਾ ਤੇ ਅੱਖਾਂ ਮੀਟ ਕੇ ਸਿਰ ਝੁਕਾਇਆ, ਧਿਆਨ ਵਿਚ ਪ੍ਰਕਰਮਾ ਕਰਕੇ ਹੁਕਮ ਕੀਤਾ :

*ਬਾਬਾ ਬਸਹਿ ਜਿ ਗ੍ਰਾਮ ਬਕਾਲੇ।*
*ਬਨ ਗੁਰ, ਸੰਗਤਿ ਸਕਲ ਸਮਾਲੇ।*

ਜਦ ਕਿਸੇ ਵਿਚੋਂ ਨਾਂ ਦਾ ਪੁੱਛਿਆ ਤਾਂ ਆਪ ਜੀ ਨੇ ਇਤਨਾ ਹੀ ਕਿਹਾ : ਗੁਰਦੇਵ ਕਦੇ ਛੁਪਦੇ ਨਹੀਂ, ਉਹ ਸੂਰਜ ਸਮ ਸਭ ਨੂੰ ਦਿਖਾਈ ਦੇਣਗੇ, ਉਹ ਪ੍ਰਿਥਮੀ ਸਮ ਧੀਰਜ ਵਾਲੇ, ਸੂਰਜ ਵਾਂਗ ਪਰਉਪਕਾਰੀ, ਚੰਦਰਮਾ ਸਮ ਠੰਡੇ ਜਿਗਰ ਵਾਲੇ ਹੋਣਗੇ। ਜ਼ੁਲਮੀ ਰਾਜ ਨੂੰ ਬੰਨ੍ਹ ਪਾਉਣਗੇ, ਉਸ ਦੇ ਸਪੁੱਤਰ ਪੰਥ ਦੀ ਸਾਜਣਾ ਕਰਨਗੇ, ਜ਼ੁਲਮ ਦੀ ਜੜ੍ਹ ਹੀ ਉਖੇੜ ਦੇਣਗੇ।

*'ਜੁ ਤੁਧ ਭਾਵੈ ਸਾਈ ਭਲੀ ਕਾਰ।*
*ਤੂੰ ਸਦਾ ਸਲਾਮਤਿ ਨਿਰੰਕਾਰ।'*

ਦਾ ਵਾਕ ਉਚਾਰ ਕੇ ਆਪ ਜੀ ਮੌਨ ਹੋ ਗਏ। ਮੁਠੀ ਭੀਂਚ ਲਈ ਅਤੇ ਸਮਾਧੀ ਲੱਗ ਗਈ। ਹੋਰ ਕੋਈ ਬਚਨ ਉਨ੍ਹਾਂ ਨਾਂਹ ਕੀਤਾ। ਮਹਿਮਾ ਪ੍ਰਕਾਸ਼ ਦਾ ਲਿਖਣਾ ਹੈ ਕਿ

*'ਅਬ ਜਾਇ ਦਰਸ਼ਨ ਤੁਮ ਕਰੋ ਬਕਾਲੇ।*

---

1. ਕੰਚਨ ਥਾਲ ਨਿਕਟਿ ਕਰਿਯਾਯੋ।
ਦੇਖਿ ਦਾਹਨੋ ਹਾਥ ਉਠਾਯੋ।

*ਤਹਾਂ ਰਹੇ ਬਾਬਾ ਜੀ, ਦੀਨ ਦਯਾਲੇ।*
*ਇਹ ਬਚਨ ਕਹਾ ਪੁੰਨ ਲਗੀ ਸਮਾਧੀ।*

ਭਾਈ ਗੁਲਾਬ ਸਿੰਘ ਜੀ ਨੇ ਅਠਵੀਂ ਨਾਵੀਂ ਪਾਤਸ਼ਾਹੀ ਦੇ ਸ਼ਹੀਦੀ ਪ੍ਰਸੰਗ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਫ਼ਰਮਾਇਆ :

*ਅਬ ਬਾਬਾ ਜੀ,*
*ਬੀਚ ਬਕਾਲੇ ਭਏ।*
*ਸਭ ਸੰਗਤਿ ਧਰ ਸੁਣੇ ਜੀਉ।*

ਭਾਈ ਕੇਸਰ ਸਿੰਘ ਨੇ ਬੰਸਾਵਲੀ ਨਾਮਾ ਵਿਚ ਲਿਖਿਆ ਹੈ :

*ਵਕਤ ਚਲਾਣੇ ਸਿਖਾਂ ਕੀਤੀ ਅਰਦਾਸ।*
*ਗਰੀਬ ਨਿਵਾਜ ਸੰਗਤਿ ਛਡੀ ਕਿਸ ਪਾਸ।*
*ਉਸ ਵਕਤ ਬਚਨ ਕੀਤਾ 'ਬਾਬਾ ਬਕਾਲੇ'।*

ਗੁਰ ਬਿਲਾਸ ਪਾਤਸ਼ਾਹੀ ਦਸਵੀਂ ਕ੍ਰਿਤ ਭਾਈ ਸੁੱਖਾ ਸਿੰਘ ਵਿਚ ਵੀ ਇਹ ਵਾਰਤਾ ਇਸੇ ਤਰ੍ਹਾਂ ਹੈ।

ਗੁਰ ਬਿਲਾਸ ਦੇ ਸ਼ਬਦ ਹਨ :

*ਸੰਗਤ ਕਹੀਂ ਪ੍ਰਭੂ ਜਗੰਨਾਥਾ।*
*ਬਾਬਾ ਸਹੀ, ਬਕਾਲੈ ਆਹਿ।*
*ਯੌਂ ਕਹਿ ਕਰ ਸਤਿਗੁਰ ਬਚ ਆਧਿ।*
*ਨਿਜ ਸੁਖ ਭੀਤਰ ਗਏ ਸਮਾਏ। ੮੦।*

ਭਾਈ ਸਰਦੂਲ ਸਿੰਘ ਜੀ ਨੇ ਗੁਰ ਪ੍ਰਣਾਲੀ ਵਿਚ ਇਹ ਹੀ ਲਿਖਿਆ ਹੈ :

*ਜੋਤੀ ਜੋਤ ਮਿਲੇ ਹਰਿ ਨਾਲੇ।*
*ਕਹਿਕੇ ਬਾਬਾ ਅਹੇ ਬਕਾਲੇ।*

ਇਸ ਸਮੁੱਚੀ ਸਾਖੀ ਨੂੰ ਭਾਈ ਸੇਵਾ ਦਾਸ ਜੀ ਨੇ ਆਪਣੀਆਂ ਪਰਚੀਆਂ ਵਿਚ ਇਸ ਤਰ੍ਹਾਂ ਲਿਖਿਆ ਹੈ :

*ਫਿਰ ਸੰਗਤਿ ਅਰਦਾਸ ਕੀਨੀ :*
*ਜੋ ਸਚੇ ਪਾਤਸ਼ਾਹ, ਤੂੰ ਗੁਰੂ ਹਹਿ*
*ਕਰਣ ਕਾਰਣ ਤੇ ਸਰੀਰ ਤੇਰਾ ਬਾਲਕ*
*ਹੈ। ਤੁਮਹੁ ਨੇ ਜਗਤ ਕਾ ਤਮਾਸ਼ਾ*
*ਕਛ ਨਹੀਂ ਦੇਖਿਆ। ਦਇਆ ਕਰਕੇ*
*ਸਰੀਰ ਕਉਂ ਰਾਖੀਐ ਅਰ*
*ਜਗਤ ਤਮਾਸ਼ਾ ਦੇਖੀਐ*
*ਤੇ ਸੰਗਤ ਕਉ ਭੀ ਉਧਾਰੀਐ।*

ਹੁਕਮ ਹੋਆ : *ਸੰਗਤਿ ਜੀ।*

*ਜਹਾ ਹਮ ਜਾਵਨਾ ਹੈ*

*ਤਹਾਂ ਪਰਮ ਬਿਲਾਸ ਹੈ*
***ਅਰ ਬੜਾ ਰੰਗ ਹੈ।***
*ਜਗਤ ਕਾ ਤਮਾਸ਼ਾ*
*ਉਸ ਕੇ ਤੁਲ ਕਛੁ ਬਸਤ ਨਹੀਂ।*

ਫੇਰ ਹੁਕਮ ਹੋਇਆ :

*ਪਾਂਚ ਪੈਸੇ*
*ਅਰ ਨਾਰੀਏਲ ਲਿਆਵਹੁ*
*ਜੋ ਸੰਗਤਿ ਕਉ ਫੇਰਿ ਗੁਰੂ ਜੀ*
*ਕਾ ਅੰਚਲ ਪਕੜਾਈਐ।*
*ਤਾਂ ਸਿੱਖਾਂ ਗੁਰ ਕੇ ਬਚਨ ਪਾਇ*
*ਪਾਂਚ ਪੈਸੇ ਅਰ ਨਾਰੀਏਲ ਆਨਿਆ*
*ਤਬ ਗੁਰੂ ਆਪਣੇ ਸਨਮੁਖ ਰਖਾਇ।*
*ਰਖਾਇ ਕਰ ਮਾਥਾ ਟੇਕਿਆ।*

ਫਿਰਿ ਇਹ ਬਚਨ ਉਚਾਰਿਆ :

***ਜੋ ਬਾਬਾ ਬਕਾਲੇ***
*ਤਾਂ ਫਿਰ ਸੰਗਤਿ ਪੁਛਿਆ :*
*ਜੋ ਸਚੇ ਪਾਤਸ਼ਾਹ ਗੁਰੂ ਜੀ ਕਾ*
*ਨਾਮ ਭੀ ਕਹਿ ਦੀਜੀਐ।*

ਹੁਕਮ ਹੋਇਆ :

*ਗੁਰੂ ਛਾਨਾ (ਗੁਝਾ)*
*ਨਹੀਂ ਰਹੇਗਾ।*
*ਸੰਗਤਿ ਦੀ ਰੁਚੀ ਤਾਂ ਬਾਤਾਂ ਕਰਣੇ ਕੀ*
*ਬਹੁਤੀ ਸੀ ਪਰ ਸੰਗਤਿ ਕੀ ਓਰਿ ਦੇਖਿ*
*ਕਰ ਬਾਬੇ ਮੂਠ ਕੀਨੀ। ਅਰਥ*
*ਇਹ ਜੋ ਚੁਪ ਕਰ ਜਾਵਹੁ।*
*ਤਾਂ ਸੰਗਤ ਦੇਖਿਆ, ਜੋ ਬਾਤਾਂ*
*ਕਰਣੇ ਕੀ ਗੁਰੂ ਜੀ ਕੀ ਰੁਚੀ ਨਹੀਂ*
*ਸੰਗਤਿ ਚੁਪ ਕਰਿ ਗਈ।*

ਗੁਰੂ ਹਰਿਕ੍ਰਿਸ਼ਨ ਜੀ ਨੇ ਆਪਣੀ ਅਧਿਆਤਮਕ ਜ਼ਿੰਮੇਵਾਰੀ ਨੂੰ ਖ਼ੂਬ ਨਿਭਾਇਆ। ਉਸ ਅਸਥਾਨ ਦਾ ਨਾਂ ਲਿਆ ਜਿਥੋਂ ਜਗਤ ਕਲਿਆਣ ਲਈ ਫੇਰ ਗੁਰੂ ਨਾਨਕ ਜੀ ਨੇ ਪ੍ਰਗਟ ਹੋਣਾ ਸੀ। ਇਹ ਕੋਈ ਅਨਿਸ਼ਚਿਤ ਵਾਕ ਨਹੀਂ ਸਨ। ਬਾਬਾ ਗੁਰੂ ਦਾ ਵੀ ਪ੍ਰਤੀਕ ਹੈ ਤੇ ਗੁਰੂ ਹਰਿਕ੍ਰਿਸ਼ਨ ਜੀ ਦੇ ਰਿਸ਼ਤੇ ਵਜੋਂ ਗੁਰੂ ਤੇਗ਼ ਬਹਾਦਰ ਜੀ ਬਾਬਾ, ਦਾਦਾ ਹੀ ਲਗਦੇ ਸਨ। ਗੁਰੂ ਹਰਿਕ੍ਰਿਸ਼ਨ ਜੀ ਬਾਬਾ ਗੁਰਦਿੱਤਾ ਜੀ ਦੇ ਪੋਤਰੇ ਸਨ ਤੇ ਬਾਬਾ ਗੁਰਦਿੱਤਾ ਜੀ (ਗੁਰੂ) ਤੇਗ਼ ਬਹਦਾਰ ਜੀ ਦੇ ਵੱਡੇ ਭਰਾ ਸਨ।

ਫਿਰ ਬਕਾਲਾ ਵਿਖੇ ਕੋਈ ਹੋਰ ਨੇੜੇ ਦਾ ਵੀ ਰਿਸ਼ਤੇਦਾਰ ਨਹੀਂ ਰਹਿੰਦਾ ਸੀ ਜੋ ਰਿਸ਼ਤੇ ਵਿਚ ਬਾਬਾ ਹੋਵੇ। ਬਾਬਾ ਸੂਰਜਮਲ ਤੇ ਅਣੀ ਰਾਇ ਕੀਰਤਪੁਰ ਟਿਕਾਣਾ ਰੱਖਦੇ ਸਨ।

ਹੋਰ, ਹੁਣੇ ਹੀ ੨੧ ਮਾਰਚ ੧੬੬੪ ਜੋਤੀ ਜੋਤ ਸਮਾਉਣ ਤੋਂ ੯ ਦਿਨ ਪਹਿਲਾਂ ਤਾਂ (ਗੁਰੂ) ਤੇਗ਼ ਬਹਾਦਰ ਜੀ ਦਿੱਲੀ ਸਨ। ਆਪ ਹੀ ਗੁਰੂ ਹਰਿਕ੍ਰਿਸ਼ਨ ਜੀ ਨੇ ਸਭ ਸੰਗਤਾਂ ਸਾਹਮਣੇ ਬਕਾਲਾ ਜਾਣ ਲਈ ਆਗਿਆ ਕੀਤੀ ਸੀ। ਭਰਮ ਦੀ ਗੁੰਜਾਇਸ਼ ਨਹੀਂ ਸੀ।

ਜਦ ਦੋਖੀਆਂ ਨੇ ਇਹ ਬਾਬਾ ਬਕਾਲਾ ਦੇ ਵਾਕ ਸੁਣੇ ਤਾਂ ਉਹ ਮੰਜੀਆਂ ਲਗਾ ਬੈਠ ਗਏ। ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਧੀਰਜੀ ਸੁਭਾ ਮੁਤਾਬਿਕ ਕਿਸੇ ਨੂੰ ਕੁਝ ਕਹਿਣਾ ਮੁਨਾਸਬ ਨਾ ਸਮਝਿਆ, ਧੀਰ ਮਲ ਇਹ ਜ਼ਰੂਰ ਕਹਿ ਰਹਿਆ ਸੀ:

*ਗੁਰਿਆਈ ਹੈ ਅਸਾਡੀ*
*ਹਰਿਕ੍ਰਿਸ਼ਨ ਜੋ ਕਹਿਆ 'ਬਾਬੇ ਬਕਾਲੇ'।*
*ਅਸੀਂ ਬਾਬੇ ਹਾਂ ਆਦੀ।*
*ਬਾਬੇ ਗੁਰਦਿਤੇ ਦੀ ਅਸੀਂ ਔਲਾਦ।*
*ਤੇਗ਼ ਬਹਾਦਰ ਹੈ ਪੰਜਵੀਂ ਜਾਗ।*
*ਅਸੀਂ ਬਾਬੇ ਆਦਿ।*

ਬੰਸਾਵਲੀ ਨਾਮੇ ਨੇ ਤਿੱਖੀ ਤਨਜ਼ ਕਰਦੇ ਲਿਖਿਆ ਕਿ ਧੀਰ ਮਲ ਭੁੱਲ ਹੀ ਗਿਆ ਕਿ ਗੁਰੂ ਹਰਿਕ੍ਰਿਸ਼ਨ ਜੀ ਨੇ ਮਰ ਗਿਆ ਬਾਬਾ ਕਿਹਾ ਹੈ ਕਿ ਜ਼ਿੰਦਾ। ਬਾਬਾ ਗੁਰਦਿੱਤਾ ਜੀ ਤਾਂ ਚਿਰ ਹੋਇਆ ਚੜ੍ਹਾਈ ਕਰ ਗਏ ਸਨ ਤੇ ਜੀਊਂਦੇ ਕੇਵਲ ਬਾਬਾ ਤੇਗ਼ ਬਹਾਦਰ ਜੀ ਹੀ ਸਨ।

*'ਬਾਬੇ ਬਕਾਲੇ' ਜੋ ਉਨ ਕਹਿਆ।*
*ਸੋ ਜੀਵਦਾ, ਕੇ ਮੁਇਆ ਬਹਿ ਰਹਿਆ।*
*ਬਾਬਾ ਗੁਰਦਿਤਾ ਤਾਂ ਸਵਰਗ ਸਿਧਾਇ।*
*ਬੈਠਾ ਸਲਾਮਤ ਬਾਬਾ ਤੇਗ਼ ਬਹਾਦਰ ਆਇ।*

ਸਾਰੀ ਗੁਰਿਆਈ ਦੀ ਸਾਮਗ੍ਰੀ ਸਾਂਭ ਰੱਖ ਲਈ ਗਈ ਤੇ ਪਿੱਛੋਂ ਦਵਾਰਕਾ ਦਾਸ ਜੀ ਦੇ ਸਪੁੱਤਰ ਦੀਵਾਨ ਦਰਗਾਹ ਮੱਲ ਜੀ ਨੂੰ ਦਿੱਤੀ ਗਈ ਕਿ ਸੰਗਤ ਸਮੇਤ ਬਾਬਾ ਬਕਾਲਾ ਜਾ ਕੇ ਮਰਯਾਦਾ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪਣ।

ਭਾਈ ਦਰਗਾਹ ਮੱਲ ਕੁਝ ਕਾਰਨਾਂ ਕਰਕੇ ਛੇਤੀ ਬਕਾਲਾ ਨਾਂਹ ਪੁੱਜ ਸਕੇ। ਉਹ ਕਿਤੇ ੧੧ ਅਗਸਤ ੧੬੬੪ ਨੂੰ ਹੀ ਬਾਬਾ ਬਕਾਲਾ ਪੁੱਜੇ। ਇਸ ਦੌਰਾਨ ੪ ਮਹੀਨਿਆਂ ਵਿਚ ਦੋਖੀਆਂ ਤੇ ਦਾਹਵੇਦਾਰਾਂ ਨੇ ਖ਼ੂਬ ਖਰੂਦ ਮਚਾਇਆ। ਸੰਗਤਾਂ ਵਿਆਕੁਲ ਹੋ ਗਈਆਂ। ਭਾਵੇਂ ਖ਼ਬਰ ਤਾਂ ਪੁੱਜ ਗਈ ਸੀ ਪਰ ਜਦ ਤੱਕ ਦਿੱਲੀ ਤੋਂ ਦਰਗਾਹ ਮੱਲ ਜੀ ਨਾ ਪੁੱਜਣ, ਨਿਬੇੜਾ ਨਹੀਂ ਹੁੰਦਾ ਸੀ। ਮਾਤਾ ਨਾਨਕੀ ਜੀ

ਨੇ ਗੋਇੰਦਵਾਲ ਭਾਈ ਦੁਆਰਕਾ ਦਾਸ ਜੀ ਅਤੇ ਭਾਈ ਗੜ੍ਹੀਆ ਜੀ ਨੂੰ ਲਿਖਿਆ ਕਿ ਸੰਗਤਾਂ ਭਟਕ ਰਹੀਆਂ ਹਨ। ਹਾਲਤ ਐਸੀ ਹੋ ਗਈ ਹੈ ਜਿਵੇਂ ਮਲਾਹ ਬਿਨ ਬੇੜੀ ਤੇ ਆਗੂ ਬਿਨਾਂ ਫ਼ੌਜ ਬੇਮੁਹਾਰ ਹੋ ਜਾਂਦੀ ਹੈ। ਗੁਰੂ ਤੇਗ਼ ਬਹਾਦਰ ਆਪਾ ਨਹੀਂ ਜਨਾਉਣਾ ਚਾਹੁੰਦੇ। ਬਾਬਾ ਬਕਾਲਾ ਦੇ ਕਹੇ ਗੁਰਾਂ ਦੇ ਸ਼ਬਦ ਤੋਂ ਧ੍ਰੋਹੀ ਖ਼ੂਬ ਲਾਹਾ ਲੈ ਰਹੇ ਹਨ।

੧੧ ਅਗਸਤ, ੧੬੬੪ ਨੂੰ ਬਕਾਲਾ ਵਿਖੇ ਦੀਵਾਨ ਸਜਾਇਆ ਗਿਆ। ਸਭ ਸੰਗਤਾਂ ਜੁੜ ਬੈਠੀਆਂ। ਕੀਰਤਪੁਰ ਤੋਂ ਬਾਬਾ ਸੂਰਜ ਮੱਲ ਜੀ ਦੇ ਬੇਟੇ ਦੀਪ ਚੰਦ ਤੇ ਨੰਦ ਚੰਦ ਜੀ ਵੀ ਪੁੱਜ ਗਏ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੂੰ ਸਾਰੀ ਸਮਗ੍ਰੀ ਦਰਗਾਹ ਮੱਲ ਜੀ ਨੇ ਸੌਂਪੀ ਅਤੇ ਉਨ੍ਹਾਂ ਅੱਗੇ ਵਧ ਕੇ ਗੁਰੂ ਚਰਨਾਂ 'ਤੇ ਭੇਟ ਕੀਤੀ, ਤਿਲਕ ਲਗਾਇਆ ਤੇ ਸਾਰੀਆਂ ਸੰਗਤਾਂ ਨੇ ਖ਼ੁਸ਼ੀ ਦੇ ਜੈਕਾਰੇ ਛੱਡੇ; ਵਧਾਈਆਂ ਦਿੱਤੀਆਂ, ਭੱਟਾਂ ਸਵੱਈਏ ਗਾਏ, ਭੇਟਾ ਚੜ੍ਹਾਈਆਂ, ਦੀਵਾਨ ਰੋਜ਼ ਸਜਣ ਲੱਗ ਗਏ। ਕੀਰਤਨ ਉਪਰੰਤ ਆਪ ਗੁਰੂ ਤੇਗ਼ ਬਹਾਦਰ ਜੀ ਕਥਾ ਕਰਦੇ। ਗੁਰ ਬਿਲਾਸ ਪਾਤਸ਼ਾਹੀ ਦਸਵੀਂ ਕ੍ਰਿਤ ਭਾਈ ਸੁੱਖਾ ਜੀ ਨੇ ਲਿਖਿਆ ਹੈ ਬਕਾਲਾ ਵਿਖੇ ਵਸੇਬੇ ਵੇਲੇ ਦਿਨ ਰਾਤ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੀ ਕਰਦੇ ਸਨ। ਅੰਮ੍ਰਿਤ ਵੇਲੇ ਪਾਠ ਕਰਨਾ ਅਰੰਭ ਕਰਦੇ, ਰਾਤ ਗਈ ਤੱਕ ਕਰਦੇ ਰਹਿੰਦੇ, ਕੋਈ ਬੁਲਾਏ ਤਾਂ ਬੋਲਣਾ ਤਾਂ ਇਕ ਪਾਸੇ, ਦੇਖਦੇ ਵੀ ਨਹੀਂ ਸਨ। ਗੁਰਬਾਣੀ ਦੇ ਭਾਵ ਨੂੰ ਅੰਦਰ ਵਸਾਉਂਦੇ, ਇਹ ਹੀ ਤਪ ਹੈ ਜੋ ਉਨ੍ਹਾਂ ਕੀਤਾ।

ਗੁਰ ਬਿਲਾਸ ਪਾਤਸ਼ਾਹੀ ਦਸਵੀਂ ਦੇ ਸ਼ਬਦ ਹਨ :

*ਪੋਥੀ ਸੁ ਗ੍ਰੰਥ ਜਨ ਮਤਹ ਗੂੜਾ।*
*ਜਨ ਧਰ ਸੁ ਆਤਮੇ ਮਧਿ ਰੂੜਾ। ੧੦੯।*[1]

ਇਹ ਯਾਦ ਰਹੇ ਕਿ ਗੁਰੂ ਲਾਧੋ ਦੀ ਵਾਰਤਾ ੯ ਅਕਤੂਬਰ ੧੬੬੪ ਨੂੰ ਹੋਈ ਸੀ। ਧੀਰ ਮਲ, ਵਿਰੋਧਤਾ ਤੋਂ ਹਟਿਆ ਨਹੀਂ ਸੀ ਤੇ ਭਾਈ ਮੱਖਣ ਸ਼ਾਹ ਲੁਬਾਣਾ ਜਿਸ ਦਾ ਬੇੜਾ ਗੁਰੂ ਕ੍ਰਿਪਾ ਸਦਕਾ ਬੰਨੇ ਲੱਗਾ ਸੀ, ਬਕਾਲਾ ਵਿਖੇ ਦਸਵੰਧ ਦੀ ਰਕਮ ਦੇਣ ਆਇਆ ਸੀ। ਜਦ ਉਸ ਨੇ ਗੁਰੂ ਜੀ ਅੱਗੇ ਵੀ ਦੋ ਮੁਹਰਾਂ ਰੱਖੀਆਂ ਤਾਂ ਗੁਰੂ ਜੀ ਨੇ ਫ਼ਰਮਾਇਆ ਸੀ : ਜੋ ਗੁਰੂ ਘਰ ਦੀ ਪੂਰੀ ਭੇਟਾ ਹੈ, ਰੱਖ ਦੇਹ, ਆਪਣੇ ਪਾਸ ਨਾਂਹ ਰੱਖ। ਸਾਗਰ ਵਿਚ ਜਹਾਜ਼ ਅੜਨ ਤੇ ਫਿਰ ਪਾਰ ਹੋਣ ਵੇਲੇ ਜੋ ਸੰਕਲਪ ਕੀਤਾ ਸੀ ਅਤੇ ਗੁਰੂ ਘਰ ਦਾ ਦਸਵਾਂ ਹਿੱਸਾ ਹੈ, ਉਹ ਸਾਰੇ ਦਾ ਸਾਰਾ ਦੇ ਦੇਵੋ।

*"ਅਰ ਦਸੌਂਧ ਗੁਰ ਕੋ ਹੈ ਜੇਤਾ।*
*ਅਰਪਨਿ ਦਰਬ ਕਰਹੁ ਅਬਿ ਤੇਤਾ।"*

ਇਸ ਸੁਣਦੇ ਸਾਰ ਮੱਖਣ ਸ਼ਾਹ ਜੀ ਕੋਠੇ 'ਤੇ ਚੜ੍ਹ ਕੇ ਉੱਚੀ-ਉੱਚੀ ਪੁਕਾਰਨ

1. ਗੁਰ ਬੰਸ ਬਰਨਨ।

ਲੱਗਾ ਕਿ 'ਭਲੀ ਸੰਗਤਿ, ਗੁਰ ਹੈ ਇਹ।' ਸ਼ਹੀਦ ਬਿਲਾਸ ਦੇ ਕਰਤੇ ਅਨੁਸਾਰ ਸਭੰ ਇੰਵ ਭੱਜ ਨੱਸ ਉਠ ਗਏ ਜਿਵੇਂ ਸੂਰਜ ਨਿਕਲਣ ਨਾਲ ਰਾਤ ਦਾ ਹਨੇਰਾ ਅਲੋਪ ਹੋ ਜਾਂਦਾ ਹੈ।

*"ਤਬ ਮੰਜੀ ਸਭ ਹੀ ਛਿਪ ਗਈ।*
*ਤੇਜ ਤਰਨ ਤੇ ਜਿਉਂ ਨਿਸ ਗਈ।*
*ਸੋ ਪਰਗਟੇ ਗੁਰੂ ਤੇਗ਼ ਬਹਾਦਰ।*
*ਜਨ ਅਪਣੇ ਕੀ ਰਾਖੀ ਚਾਦਰ।*[1]

ਗੁਰੂ ਹਰਿਕ੍ਰਿਸ਼ਨ ਜੀ 'ਬਾਬਾ ਬਕਾਲੇ' ਦੇ ਬਚਨ ਫ਼ਰਮਾ ਕੇ ਸਮਾਧੀ ਲੀਨ ਹੋ ਗਏ। ਕੁਝ ਚਿਰ ਤਾਂ ਸਾਰੇ ਹੀ ਸੁੰਨ-ਮੁੰਨ ਹੋ ਗਏ। ਅੱਗੇ ਵਧ ਕੇ ਮਾਤਾ ਸੁਲੱਖਣੀ ਜੀ ਨੇ ਗੁਰੂ ਜੀ ਨੂੰ ਗੋਦ ਵਿਚ ਲੈ ਲਿਆ। ਮੁੱਖ ਕਮਲ ਵਾਂਗ ਖਿੜਿਆ ਹੋਇਆ ਸੀ। ਕੀਰਤਨ ਹੋ ਰਹਿਆ ਸੀ। ਜਦ ਅੱਧੀ ਰਾਤ ਤੋਂ ਇਕ ਘੜੀ ਉੱਤੇ ਹੋਈ ਤਾਂ ਗੁਰੂ ਜੀ ਜੋਤੀ ਜੋਤ ਸਮਾ ਗਏ।

**ਜੋਤੀ ਜੋਤ ਸਮਾਏ**

*"ਅਰਧ ਰਾਤ ਊਪਰ ਇਕ ਘਰੀ*
*ਚਢਨ ਹੇਤਿ, ਗੁਰ ਤਯਾਰੀ ਕਰੀ।"*

ਸੰਗਤ ਨੂੰ ਇੰਝ ਪ੍ਰਤੀਤ ਹੋਇਆ ਜਿਵੇਂ ਸੂਰਜ ਛਿਪਣ ਵੇਲੇ ਕਿਰਨਾਂ ਸੰਕੋਚਦਾ, ਲਾਲੀ ਵੰਢਦਾ, ਹੌਲੇ-ਹੌਲੇ ਛਿਪਦਾ ਹੈ, ਇਸੇ ਤਰ੍ਹਾਂ ਗੁਰੂ ਜੀ ਮਾਂ ਦੀ ਗੋਦ ਵਿਚ ਆਤਮਕ ਰੰਗ ਬਿਖੇਰਦੇ, ਜੋਤੀ ਜੋਤ ਸਮਾ ਗਏ।[2]

*ਜਿਉ ਜਲ ਮੈ ਜਲ ਆਇ ਖਟਾਨਾ।*
*ਤਿਉ ਜੋਤੀ ਸੰਗ ਜੋਤ ਸਮਾਨਾ।*
*ਜਿਉਂ ਅਸਤ ਸਮੇਂ ਰਵਿ ਕਿਰਨ ਸੰਕੋਚੇ।*
*ਉਦੇ ਅਸਤ ਰਵਿ ਲੇਪ ਨ ਪੋਚੇ। ੧੯।*[3]

ਮਾਤਾ ਜੀ ਨੂੰ ਐਸਾ ਬਿਸਮਾਦੀ ਰੰਗ ਚੜ੍ਹਿਆ ਕਿ ਉਹ ਵੀ ਆਤਮ ਸਰੂਪ ਲਗਦੇ ਸਨ। ਉਹ ਸੰਤੋਖ ਦੇ ਘਰ ਚਲੇ ਗਏ ਤੇ ਰਤਾ ਕੁ ਵੀ ਸੋਗ ਜਾਂ ਦੁੱਖ ਨਾਂਹ ਕੀਤਾ।

*"ਬਿਸਮਾਦ ਮਾਤਾ ਭਈ।*
*ਸਭ ਦੇਹ ਕੀ ਸੁਧ ਗਈ।*

---

1. ਪੂਰੇ ਵਿਸਥਾਰ ਤੇ ਸੰਪੂਰਨ ਜੀਵਨੀ ਗੁਰੂ ਤੇਗ਼ ਬਹਾਦਰ ਜੀ ਲਈ ਮੇਰੀ ਹੀ ਕ੍ਰਿਤ 'ਇਤਿ ਜਿਨਿ ਕਰੀ' ਪੜ੍ਹਨ ਦੀ ਕ੍ਰਿਪਾਲਤਾ ਕਰੋ।
2. ਰਵਿ ਗੋਦ ਭਇਆ ਅਲੋਪ।
3. ਮਹਿਮਾ ਪ੍ਰਕਾਸ਼।

ਮੁੱਖ ਦੇਖ ਭਇਆ ਸੰਤੋਖ।
ਮਿਟ ਗਇਆ ਦਾਰਨ ਦੋਖ।
ਉਪਜਤ ਭਇਆ ਮਨ ਗਿਆਨ।
ਗੁਰ ਅਮਰ ਪਦ ਪਹਚਾਨ। ੨੪।

ਕਨ੍ਹਈਆ ਲਾਲ ਨੇ ਤਾਰੀਖ਼-ਇ-ਪੰਜਾਬ ਵਿਚ ਖ਼ਾਲਸਾ ਕੌਮ ਦੇ ਅਠਵੇਂ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਜੀ ਦੇ ਹਾਲ ਵਿਚ ਲਿਖਿਆ ਹੈ : ਗੁਰੂ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਇਕ ਹੀ ਆਵਾਜ਼ ਸਾਰਿਆਂ ਸੁਣੀ ਕਿ, "ਬਿਲਕੁਲ ਨਹੀਂ ਰੋਵਨਾ। ਅਸੀਂ ਆਪਣੇ ਉੱਚੇ ਤੇ ਪਰਮ ਪਾਵਨ ਅਸਥਾਨ 'ਤੇ ਪੁੱਜ ਗਏ ਹਾਂ।"

ਕੀਰਤਨ ਫਿਰ ਅਰੰਭ ਹੋ ਗਿਆ। 'ਭਜਨ ਕੀਰਤਨ ਹੋਣ ਲੱਗੇ।' ਬਿਬਾਨ ਤਿਆਰ ਕੀਤਾ ਗਿਆ ਤੇ ਸਮੁੱਚਾ ਸ਼ਹਿਰ ਹੀ ਟੁਰ ਪਿਆ। ਰਾਹ ਵਿਚ ਵੀ ਸਿਵਾਇ ਕੀਰਤਨ ਤੋਂ ਹੋਰ ਕੁਝ ਨਹੀਂ ਸੀ ਹੋ ਰਹਿਆ। 'ਪੱਗ ਪੱਗ ਭੋਜਨ ਹੋਤ ਬਿਧ ਭਲੇ।'

**ਬਾਲਾ ਸਾਹਿਬ**

ਜਮਨਾ ਦੇ ਕਿਨਾਰੇ, ਤਿਲੋਖੜੀ ਪਿੰਡ[1] ਦੇ ਨੇੜੇ ਚੰਦਨ ਦੀ ਚਿਖਾ ਬਣਾ ਕੇ ਸਸਕਾਰ ਕੀਤਾ ਗਿਆ। ਉਥੇ ਹੀ ਹੁਣ ਬਾਲਾ ਸਾਹਿਬ ਗੁਰਦੁਆਰਾ ਹੈ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਦਾ ਵੀ ਸਸਕਾਰ ਉਥੇ ਹੀ ਕੀਤਾ ਗਿਆ ਸੀ।

ਸਾਡੇ ਇਤਿਹਾਸ ਦਾ ਇਹ ਵੀ ਕਹਿਣਾ ਹੈ ਕਿ ਔਰੰਗਜ਼ੇਬ ਨੇ ਅੰਤਮ ਦਰਸ਼ਨ ਕਰਨੇ ਚਾਹੇ ਸਨ ਪਰ ਐਸੀ ਘੇਰਨੀ ਖਾ ਕੇ ਗਿਰਿਆ ਕਿ ਮਸਾਂ ਬਚਿਆ। ਫਿਰ ਉਸ ਜਤਨ ਨਾ ਕੀਤੇ। ਧੰਨ ਗੁਰੂ ਹਰਿਕ੍ਰਿਸ਼ਨ ਜੀ! ਧੰਨ ਗੁਰੂ, ਧੰਨ ਗੁਰੂ ਸਾਹਿਬ ਕਹਿੰਦੇ, ਗੁਰੂ ਉਪਮਾ ਕਰਦੇ ਸਭ ਮੁੜ ਰਹੇ ਸਨ। ਕੋਈ ਕਹਿੰਦਾ ਕਿ ਜਦ ਤੋਂ ਦਿੱਲੀ ਚਰਨ ਪਾਏ ਹਨ, ਰੋਗ ਦੂਰ ਹੋ ਗਏ ਹਨ। ਕੋਈ ਆਖਦਾ : ਸਰਬ ਕਲਾ ਸਮਰਥ, ਪ੍ਰਭੂ ਦਾ ਰੂਪ ਸਨ। ਕੋਈ ਸੁਣਾਂਦਾ : ਗੁਰੂ ਲੋਅ ਦੀ ਜੋਤ ਨੂੰ ਮੱਧਮ ਨਹੀਂ ਪੈਣ ਦਿੱਤਾ। ਕਰਾਮਾਤ ਨਹੀਂ ਦਿਖਾਈ, ਬਰਕਤਾਂ ਹੀ ਵੰਡਦੇ ਰਹੇ। ਕੋਈ ਬੋਲਦਾ : ਬਹੁਤ ਧੀਰਜ ਵਾਲੇ ਗੰਭੀਰ-ਧੀਰ ਸਨ। ਬੜੇ ਸੂਰਮੇ ਸਨ। ਆਪਣੇ ਕੀਤੇ ਪ੍ਰਣ ਤੋਂ ਪਿਛਾਂਹ ਨਹੀਂ ਹਟੇ। ਬਾਦਸ਼ਾਹ ਨੇ ਲੱਖ ਯਤਨ ਕੀਤੇ, ਨਹੀਂ ਮਿਲੇ। ਸੰਸਾਰੀ ਵਡਿਆਈ ਤੱਕ ਨਹੀਂ ਚਾਹੀ। ਬਾਦਸ਼ਾਹ ਪਿੱਛੇ ਪਿੱਛੇ ਫਿਰਦਾ ਰਹਿਆ। ਕੈਸੇ ਸੁਹਣੇ ਪੂਰਨੇ ਸਾਡੇ ਲਈ ਪਾ ਗਏ ਹਨ ਕਿ ਸ਼ਾਹਾਂ ਤੇ ਹੁਕਮਰਾਨਾਂ ਦੀ ਪਰਵਾਹ ਨਹੀਂ ਕਰਨੀ। ਸਭ ਤੋਂ ਵੱਡੀ ਗੱਲ ਉਨ੍ਹਾਂ ਵਿਚ ਪੂਜਾ ਧਨ ਦੀ ਇੱਛਾ ਭੀ ਨਹੀਂ ਸੀ।

---

1. ਤਿਲੋਖੜੀ ਪਿੰਡ ਬਾਰਾਂ ਪੁਲਨਦ ਦੇ ਉੱਤਰ ਕਿਨਾਰੇ ਸ਼ਹਿਰ ਤੋਂ ਚਾਰ ਕੋਹ ਤੇ ਬੰਗਲਾ ਸਾਹਿਬ ਤੋਂ ਤਿੰਨ ਕੁ ਮੀਲ 'ਤੇ ਹੈ।

*ਨਿਜ ਪ੍ਰਣ ਤੇ ਨਹਿ ਚਲੈ ਗੁਸਾਂਈ।*
*ਨਹਿ ਮਿਲਿਬੇ ਕੀ ਲਖੀ ਬਡਾਈ।*
*ਧਨ ਪੂਜਾ ਕੀ ਚਾਹ ਨ ਕੋਈ।*
*ਸਦਾ ਸਹਾਇਕ ਦਾਸਨਿ ਹੋਈ।*

ਹੋਰ ਕੋਈ ਨਹੀਂ ਜੋ ਗੁਰੂ ਹਰਿਕ੍ਰਿਸ਼ਨ ਜੀ ਜਿਹੀ ਦਿਬ ਦ੍ਰਿਸ਼ਟੀ ਤੇ ਰੱਬੀ ਦ੍ਰਿਸ਼ਟੀ ਦਾ ਮਾਲਕ ਹੋਵੇ।



# 9

# ਅਸ਼ਟਮ ਬਲਬੀਰਾ

**ਜਿਸ ਡਿਠੈ ਸਭਿ ਦੁਖ ਜਾਇ**

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਭਗੌਤੀ ਜੀ ਦੀ ਵਾਰ ਦੀ ਪਹਿਲੀ ਪਉੜੀ ਦੀਆਂ ਸਾਢੇ ਪੰਜ ਤੁਕਾਂ ਵਿਚ ਜਿਥੇ ਚਾਰ ਗੁਰੂ ਸਾਹਿਬਾਨ ਦੀ ਉਪਮਾ, ਬਖ਼ਸ਼ਸ਼ਾਂ, ਬਰਕਤਾਂ, ਰਹਿਮਤਾਂ, ਦੇਣਾਂ ਤੇ ਦਿਤਾਂ ਕਹੀਆਂ ਹਨ, ਉਥੇ ਇਕ ਉਚੇਚੀ ਪੂਰੀ ਤੁਕ ਗੁਰੂ ਹਰਿਕ੍ਰਿਸ਼ਨ ਜੀ ਦੀ ਮਹਿਮਾ ਗਾਉਂਦੀ ਲਿਖੀ ਹੈ। ਉਹ ਉਚਾਰਦੇ ਹਨ :

*'ਸ੍ਰੀ ਹਰਿਕ੍ਰਿਸ਼ਨ ਧਿਆਈਐ*
*ਜਿਸ ਡਿਠੇ ਸਭ ਦੁਖ ਜਾਇ।'*

ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸੁਭਾ ਕਰਮ ਨੂੰ ਜਾਣਦੇ ਹਨ ਉਹ ਗਵਾਹੀ ਦੇਣਗੇ ਕਿ ਇਸ ਉਚੇਚੀ, ਨਿਵੇਕਲੀ ਤੁਕ ਦਾ ਕੋਈ ਖ਼ਾਸ ਕਾਰਨ ਹੈ।

ਜਿਵੇਂ ਬੜੀ ਡੂੰਘੀ ਗੱਲ ਸੀ ਜਦ ਉਨ੍ਹਾਂ ਬਚਿਤ੍ਰ ਨਾਟਕ ਵਿਚ ਸਾਹਿਬ ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਸ਼ਹਾਦਤ ਦਾ ਤਾਂ ਜ਼ਿਕਰ ਤੱਕ ਨਾ ਕੀਤਾ ਪਰ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ ਇਕ ਪ੍ਰਕਾਰ ਦਾ ਵਿਸਥਾਰ ਵੀ ਦਿੱਤਾ ਅਤੇ ਫਿਰ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਣ ਵੇਲੇ ਇਹ ਤਾਂ ਲਿਖਿਆ ਕਿ ਤੂੰ ਕਿਹੜੀ ਵੱਡੀ ਮੱਲ ਮਾਰ ਲਈ ਜਦ ਚਾਰ ਬੱਚੇ ਸ਼ਹੀਦ ਕਰ ਦਿੱਤੇ ਪਰ ਉਸ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਪਾਵਨ ਸ਼ਹਾਦਤ ਦਾ ਜ਼ਿਕਰ ਨਾ ਕੀਤਾ। ਉਹ ਸਿਰਫ਼ ਇਹ ਦਰਸਾ ਰਹੇ ਸਨ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ 'ਆਪ ਸਹੇੜੀ' ਸੀ। ਨੌਵੇਂ ਪਾਤਸ਼ਾਹ ਨੇ ਆਪੂੰ ਕਿਹਾ ਸੀ :

*ਕਾਰਾਗ੍ਰਿਹਿ ਆਪ ਹਮ ਲੇਹੁ।*

ਪਰ ਸ਼ੀਰ ਖੋਰ ਬੱਚਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰਨਾ ਕਿਸੇ ਹਕੂਮਤ ਲਈ ਮਰਦਊਪੁਣਾ ਨਹੀਂ ਸੀ।

ਫਿਰ ਦਸਮ ਗ੍ਰੰਥ ਪੜ੍ਹਨ ਵਾਲਾ ਹੈਰਾਨ ਹੁੰਦਾ ਹੈ ਕਿ ਕਲਗੀ ਵਾਲੇ ਹਰ ਸ਼ਬਦ ਵਰਤਣ ਵਿਚ ਬਹੁਤ ਹੀ ਅਹਿਤਿਆਤ ਵਰਤਦੇ ਹਨ। ਮਜਾਲ ਕੀ ਕਿ ਕੋਈ ਸ਼ਬਦ

ਥਾਂ ਪਰ ਉਥਾਂ ਹੋ ਜਾਏ। ਇਕ ਹੀ ਉਦਾਹਰਣ ਲਵੋ। ਸੁਰਤਿ ਦੇ ਸ਼ਬਦ ਨੂੰ ਸੁਰਤਿ ਦੇ ਭਾਵ ਵਿਚ ਕੇਵਲ ਤੇ ਕੇਵਲ ਇਕ ਹੀ ਵਾਰੀ ਉਨ੍ਹਾਂ ਵਰਤਿਆ ਹੈ। ਬੜੀ ਰਹੱਸ ਭਰੀ ਬਾਤ ਸੀ। ਉਹ ਇਹ ਹੀ ਦਰਸਾ ਰਹੇ ਸਨ ਕਿ ਸੁਰਤਿ ਨੂੰ ਪ੍ਰਭੂ ਚਰਨਾਂ ਵਿਚ ਚੁਭੋ ਰੱਖ। ਉਹ ਕੇਵਲ ਜਗਤ ਤਮਾਸ਼ਾ ਦੇਖਣ ਆਏ ਹਨ। ਹੋਰ, ਜੇ ਸੁਰਤਿ ਪ੍ਰਭੂ ਚਰਨਾਂ ਵਿਚ ਲੀਨ ਹੋ ਜਾਏ ਤਾਂ ਇਹ ਜਗਤ ਸਭ ਖੇਲ ਤਮਾਸ਼ਾ ਹੀ ਲਗਦਾ ਹੈ।

ਸੋ ਇਹ ਤੁਕ 'ਜਿਸ ਡਿਠੈ ਸਭਿ ਦੁਖ ਜਾਇ' ਕੋਈ ਕਾਹਲੀ ਨਾਲ ਪੜ੍ਹ ਛੱਡਣ ਵਾਲੀ ਨਹੀਂ। ਗੁਰੂ ਜੋਤ ਦੀ ਅਜ਼ਮਤ ਪ੍ਰਗਟਾਉਂਦੀ ਇਹ ਤੁਕ ਆਪਣੇ ਆਪ ਵਿਚ ਬਹੁਤ ਕੁਝ ਸੰਭਾਲੀ ਬੈਠੀ ਹੈ।

ਇਕ ਤਾਂ ਇਹ ਕਿ ਗੁਰੂ ਜੋਤ ਜਿਸ ਵਿਚ ਪ੍ਰਵੇਸ਼ ਕਰ ਜਾਵੇ, ਗੁਰੂ ਅਖਵਾਉਣ ਤੇ ਮੰਨਣ ਦਾ ਉਹ ਹੀ ਅਧਿਕਾਰੀ ਤੇ ਹੱਕਦਾਰ ਹੈ। ਗੁਰੂ ਜੋਤ ਅੱਗੇ ਰਿਸ਼ਤੇ-ਨਾਤੇ ਕੁਝ ਮੁੱਲ ਨਹੀਂ ਰੱਖਦੇ। ਸਿੱਖ ਘਰ ਵਿਅਕਤੀ ਪ੍ਰਧਾਨ ਨਹੀਂ, ਸ਼ਬਦ ਤੇ ਹੁਕਮ ਪ੍ਰਧਾਨ ਹੈ। ਗੁਰੂ ਜੋਤ ਦਾ ਹੀ ਸਭ ਲਿਸ਼ਕਾਰਾ ਹੈ। ਇਹ ਜੋਤ ਬ੍ਰਿਧ, ਬੱਚੇ, ਜੁਆਨ, ਕਿਸੇ ਵਿਚ ਵੀ ਪ੍ਰਵੇਸ਼ ਕਰ ਜਾਏ, ਉਹੋ ਜਿਹੀ ਕਦਰ ਤੇ ਕੀਮਤ ਰੱਖਦੀ ਹੈ। ਇਸ ਲਈ ਗੁਰੂ ਵਿਅਕਤੀ ਦੇ ਸੱਚ ਖੰਡ ਪਯਾਨੇ ਨੂੰ ਵੀ ਸਿੱਖ ਘਰ ਵਿਚ 'ਜੋਤੀ ਜੋਤ ਸਮਾਉਣਾ' ਕਹਿੰਦੇ ਹਨ। ਨਾਂਹ ਇਹ ਅਕਾਲ ਚਲਾਣਾ ਹੈ, ਨਾ ਚੜ੍ਹਾਈ ਤੇ ਨਾ ਹੀ ਕੋਈ ਮ੍ਰਿਤੂ।

ਦੂਸਰੇ, ਗੁਰੂ ਗੋਬਿੰਦ ਸਿੰਘ ਜੀ ਇਹ ਪ੍ਰਗਟਾਉਣਾ ਲੋੜਦੇ ਹਨ ਕਿ ਬਾਬਾ ਰਾਮ ਰਾਇ ਜੀ ਵੀ ਗੁਰੂ ਹਰਿ ਰਾਇ ਜੀ ਦੇ ਪੁੱਤਰ ਹਨ ਪਰ ਉਨ੍ਹਾਂ ਆਗਿਆ ਨਾ ਪਾਲੀ ਤਾਂ ਹੁਕਮ ਹੋਇਆ ਜੋ ਉਸ ਦੇ ਮੱਥੇ ਲੱਗੇਗਾ, ਉਹ ਮੇਰਾ ਸਿੱਖ ਨਹੀਂ, ਪਰ ਦੂਜੇ ਪਾਸੇ ਜਿਸ ਗੁਰੂ ਹਰਿਕ੍ਰਿਸ਼ਨ ਜੀ ਨੂੰ ਧਿਆਇਆ ਤੇ ਡਿੱਠਾ ਸਭ ਦੁੱਖ ਦੂਰ ਹੋ ਜਾਣਗੇ।

ਗੁਰੂ ਹਰਿਕ੍ਰਿਸ਼ਨ ਜੀ ਦੀ ਕਰਨੀ, ਕੌਤਕ ਤੇ ਕਰਮ ਜਿਨ੍ਹਾਂ ਪੜ੍ਹੇ ਦੇਖੇ ਹਨ ਉਹ ਸ਼ਾਹਦ ਹਨ ਕਿ ਉਨ੍ਹਾਂ ਨੂੰ ਧਿਆਇਆਂ ਮਾਨਸਕ, ਆਤਮਕ, ਸੰਸਾਰਕ, ਸਮਾਜਕ, ਸਿਆਸੀ ਤੇ ਧਾਰਮਿਕ ਸਭ ਰੋਗ ਦੂਰ ਹੋ ਜਾਂਦੇ ਹਨ।

ਉਨ੍ਹਾਂ ਪਾਸ ਬੈਠਿਆਂ ਹੀ ਆਤਮਕ ਠੰਢ ਮਿਲਦੀ ਸੀ। ਅੰਤਮ ਸਮੇਂ ਜਦ ਮਾਤਾ ਜੀ ਨੇ ਗੋਦ ਵਿਚ ਲਿਆ ਤਾਂ ਉਨ੍ਹਾਂ ਨੇ ਅਮਰਾ ਪਦ ਪ੍ਰਾਪਤ ਹੁੰਦਾ ਪ੍ਰਤੀਤ ਕੀਤਾ। ਗ੍ਰੀਨਲੀਜ਼[1] ਜਿਸ ਨੇ ਹਰ ਗੁਰੂ ਸਾਹਿਬਾਨ ਦੀ ਉਭਰਦੀ ਇਕ ਗੁਣ-ਉਪਮਾ ਲਿਖੀ

1. ਗ੍ਰੀਨਲੀਜ਼ ਨੇ ਹੋਰ ਗੁਰੂ ਸਾਹਿਬਾਨ ਬਾਰੇ ਇਸ ਤਰ੍ਹਾਂ ਲਿਖਿਆ ਹੈ :
ਗੁਰੂ ਨਾਨਕ ਜੀ—ਨਿਮ੍ਰਤਾ (ਹਯੂਮਿੱਲਟੀ)
ਗੁਰੂ ਅੰਗਦ ਜੀ—ਹੁਕਮੀ ਬੰਦਾ (ਔਬਿਡਿਅੰਸ)
ਗੁਰੂ ਅਮਰਦਾਸ ਜੀ—ਸਮਦ੍ਰਿਸ਼ਟਤਾ (ਇਕ੍ਵਾਲਿਟੀ)
ਗੁਰੂ ਰਾਮਦਾਸ ਜੀ—ਸੇਵਾ (ਸਰਵਿਸ)
ਗੁਰੂ ਅਰਜਨ ਦੇਵ ਜੀ—ਆਪਾ ਵਾਰਨਾ (ਸੈਲਫ਼ ਸੈਕਰੀਫ਼ਾਈਸ)
ਗੁਰੂ ਹਰਿਗੋਬਿੰਦ ਜੀ—ਨਿਆਂਪਾਲਕ (ਜਸਟਿਸ)
ਗੁਰੂ ਹਰਿ ਰਾਇ ਜੀ—ਦਇਆਲਤਾ (ਮਰਸੀ)
ਗੁਰੂ ਤੇਗ ਬਹਾਦਰ ਜੀ—ਸਕੂਨ, ਟਿਕਾਉ (ਕਾਮਨੈੱਸ)
ਗੁਰੂ ਗੋਬਿੰਦ ਸਿੰਘ ਜੀ—ਚੜ੍ਹਦੀ ਕਲਾ (ਰਾਇਲ ਕ੍ਰੱਜਿ)

ਹੈ, ਉਹ ਗੁਰੂ ਹਰਿਕ੍ਰਿਸ਼ਨ ਜੀ ਦੀ ਪ੍ਰਤਿਭਾ 'ਨਿਰਮਲਤਾ' (ਪਿਉਰਟੀ) ਦਾ ਆਲਮ ਖਿਲਾਰਨ ਵਿਚ ਦੇਖਦਾ ਹੈ। ਆਤਮ ਹੁਲਾਰਾ ਹੀ ਆ ਜਾਂਦਾ ਸੀ, ਗੁਰੂ ਹਰਿਕ੍ਰਿਸ਼ਨ ਜੀ ਦੇ ਦੀਦਾਰ ਲਈ ਤਰਸਦਾ ਔਰੰਗਜ਼ੇਬ ਬੰਗਲਾ ਸਾਹਿਬ ਦੀ ਦਲ੍ਹੀਜ 'ਤੇ ਅੱਧੀ ਘੜੀ[1] ਖੜ੍ਹਾ ਇਹ ਹੀ ਕਹਿੰਦਾ ਰਹਿਆ : 'ਮੈਂ ਆਪ ਚੱਲ ਆਇਆ ਹਾਂ ਫ਼ਕੀਰ ਦਰਬਾਰ।'

ਮਾਨਸਿਕ ਪੀੜਾਂ ਗੁਰੂ ਜੀ ਇਕ ਬਚਨ ਨਾਲ ਹਰ ਦੇਂਦੇ ਸਨ। 'ਸੂਕੇ ਹਰੇ ਕੀਏ ਖਿਨ ਮਾਹਿ' ਦੀ ਉਨ੍ਹਾਂ ਵਿਚ ਸ਼ਕਤੀ ਸੀ। ਗੁਰਦੇਵ ਦ੍ਰਿਸ਼ਟੀ ਦੇ ਅੰਮ੍ਰਿਤ ਜਲ ਨਾਲ ਸਿੰਜ ਕੇ ਖ਼ੁਸ਼ਕ ਹੋਏ ਮਨਾਂ ਨੂੰ ਸਰਸਬਜ਼ ਕਰ ਦੇਂਦੇ ਸਨ। 'ਅੰਮ੍ਰਿਤ ਦ੍ਰਿਸਟ ਸੰਚਿ ਜੀਵਾਏ।' ਜਿਸ ਵੱਲ ਵੀ ਅੰਮ੍ਰਿਤ ਦ੍ਰਿਸ਼ਟੀ ਨਾਲ ਵੇਖਦੇ ਉਹ ਪੂਰਨ ਹੋ ਜਾਂਦਾ, ਸੰਤ ਹੋ ਵਿਚਰਦਾ।

*'ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ।'*

'ਸ਼ਬਦ ਪਠਤਿ ਕਾਸਟ ਨਰਮਾਇ' ਦਾ ਗੁਣ ਪ੍ਰਭਾਵ ਉਸ ਸਿੱਖ ਨੇ ਡਿੱਠਾ ਸੀ ਜੋ ਪਰਖ ਪ੍ਰੀਖਿਆ ਲਈ ਆਇਆ ਸੀ। ਭਾਈ ਸੰਗਤੀਆ, ਭਾਈ ਸਾਹੀ ਰਾਮ ਤੇ ਹੋਰ ਅਨੇਕਾਂ ਨੂੰ 'ਆਤਮ ਰਸਿ' ਦੇਖਣ ਤੇ ਮਾਣਨ ਦਾ ਫਲ ਦਰਸਾਇਆ ਸੀ।

ਮੈਕਾਲਫ਼ ਦਾ ਤਾਂ ਕਹਿਣਾ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ ਗੁਰੂ ਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਤੋਂ ਪਹਿਲਾਂ ਹੀ ਐਸੇ ਬਚਨ ਬੋਲਦੇ ਸਨ ਕਿ ਸਿੱਖਾਂ ਦੀ ਦੁਬਿਧਾ ਤੇ ਸ਼ੰਕੇ ਮਿਟਦੇ। ਮੁਕਤੀ ਦਾ ਰਾਹ ਦਰਸਾ ਦੇਂਦੇ। ਗੁਰ ਗੱਦੀ ਸੰਭਾਲਣ ਤੋਂ ਬਾਅਦ ਉਨ੍ਹਾਂ ਹਿੰਦੁਸਤਾਨ ਤੇ ਬਾਹਰ ਹਰ ਸਿੱਖੀ ਕੇਂਦਰ ਤੇ ਸੁਘੜ ਸਿਆਣੇ ਸਿੱਖ ਭੇਜੇ ਜਿਨ੍ਹਾਂ ਸਿੱਖੀ ਦੇ ਬੂਟੇ ਨੂੰ ਆਂਚ ਨਾ ਆਉਣ ਦਿੱਤੀ। ਸਿੱਖੀ ਦੇ ਵਾਧੇ ਲਈ ਐਸੇ ਕਦਮ ਚੁੱਕੇ ਕਿ ਹੋਰ ਸਿੱਖੀ ਦੇ ਦਾਇਰੇ ਵਿਚ ਆਏ। ਗੁਰੂ ਘਰ ਨੇ ਜਿੱਥੇ ਪ੍ਰਭੂ ਏਕਤਾ ਦਾ ਸਿਧਾਂਤ ਦ੍ਰਿੜ੍ਹ ਕਰਾਇਆ, ਉਥੇ ਮਨੁੱਖ ਦੀ ਏਕਤਾ ਨੂੰ ਖੰਡਨ ਹੋਣ ਤੋਂ ਬਚਾਇਆ। ਗੁਰੂ ਹਰਿਕ੍ਰਿਸ਼ਨ ਜੀ ਨੇ ਆਫਰ ਆਫਰ ਫਿਰਦੇ ਵਿੱਦਿਆ ਮੱਤੇ ਤੇ ਜਾਤ ਅਭਿਮਾਨੀ ਪੰਡਤ ਲਾਲ ਚੰਦ ਦਾ ਜਿਵੇਂ ਹੰਕਾਰ ਤੋੜਿਆ ਤੇ ਫਿਰ ਉਸ ਨੇ ਜਿਵੇਂ ਆਪਣਾ ਜੰਞੂ ਤੋੜ ਗੁਰ ਚਰਨਾਂ 'ਤੇ ਰੱਖਿਆ; ਉਹ ਇਸੇ ਗੱਲ ਦਾ ਪ੍ਰਤੀਕ ਸੀ ਕਿ ਗੁਰੂ ਹਰਿਕ੍ਰਿਸ਼ਨ ਜੀ ਮਨੁੱਖਤਾ ਦੀ ਏਕਤਾ ਦੇ ਅਲੰਬਰਦਾਰ ਹਨ। ਜੰਞੂ ਮਨੁੱਖ ਵਿਚ ਵੰਡੀ ਦਾ ਪ੍ਰਤੀਕ ਸੀ। ਸ਼ਾਹਾਂ, ਮਹਾਰਾਜਿਆਂ ਅਤੇ ਦੁਨਿਆਵੀ ਲੋਕਾਂ ਦੀ ਪਰਵਾਹ ਨਾ ਕਰਦੇ ਜੋ ਪੂਰਨੇ ਦਿੱਲੀ ਵਿਚ ਪਾਏ; ਉਹ ਸਿਆਸੀ ਪੀੜਾਂ ਹਰਨ ਲਈ ਸਨ। ਜੋ ਲੋੜ ਵੱਸ ਹਿਰਸਾਂ ਦੇ ਬੱਧੇ ਝੂਠੀਆਂ ਖ਼ੁਸ਼ਾਮਦਾਂ ਕਰਦੇ ਨਹੀਂ ਥੱਕਦੇ ਉਨ੍ਹਾਂ ਲਈ ਅਸ਼ਟਮ ਬਲਬੀਰਾ ਦੇ ਕਰਤੱਵ ਚੇਤਾਵਨੀ ਰੂਪ ਹੀ ਹਨ। ਜਿਨ੍ਹਾਂ ਸੰਸਾਰ ਦੇ ਭਲੇ ਲਈ ਪੂਰਨੇ ਪਾਉਣੇ ਹਨ ਉਨ੍ਹਾਂ ਨੂੰ ਲਾਲਚਾਂ ਤੇ ਡਰਾਵਿਆਂ ਤੋਂ ਉੱਚਾ ਹੋ ਨਤੀਜਿਆਂ ਦੀ ਪ੍ਰਵਾਹ ਕੀਤੇ ਬਗ਼ੈਰ ਵਿਚਰਨਾ ਚਾਹੀਦਾ ਹੈ। ਗੁਰੂ ਹਿਵੈਘਰ ਹੈ। ਗੁਰੂ ਦੀਪਕ

---

1. ਇਕ ਘੜੀ ੨੪ ਮਿੰਟ ਦੀ ਹੁੰਦੀ ਹੈ।

ਹੈ ਜਿਸ ਠੰਢ ਵਰਤਾ ਕੇ, ਬੁੱਝਿਆਂ ਹੋਇਆਂ ਦੀਵਿਆਂ ਨੂੰ ਰੌਸ਼ਨ ਕਰਨਾ ਹੈ। ਬੰਗਲਾ ਸਾਹਿਬ ਤਜ ਗ਼ਰੀਬ ਦੀ ਕੁਟੀਆ ਆ ਬਿਸ੍ਰਾਮ ਕਰਨਾ, ਗੁਰੂ ਦਾ ਹੀ ਕਰਮ ਸੀ। ਫਿਰ ਜਿਵੇਂ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰ ਗੱਦੀ ਸੌਂਪੀ, ਉਹ ਦਰਸਾ ਗਏ ਕਿ ਅਗਵਾਈ ਦੀ ਵਾਗਡੋਰ ਕਿਵੇਂ ਠੀਕ ਹੱਥਾਂ ਵਿਚ ਦਿੱਤੀ ਜਾਂਦੀ ਹੈ।

ਮਹਾਂਕਵੀ ਸੰਤੋਖ ਸਿੰਘ ਜੀ ਨੇ, ਜੋ ਗੁਰੂ ਨੂੰ ਬਾਲਕ ਕਹਿੰਦੇ ਹਨ, ਇਕ ਦੋਹਰਾ ਲਿਖ ਕੇ ਖ਼ੂਬ ਨਿਬੇੜਾ ਕੀਤਾ ਹੈ। ਉਹ ਲਿਖਦੇ ਹਨ ਕਿ ਦੁਨਿਆਵੀ ਬਾਲਕ ਵਿਚ ਤਿੰਨ ਵੱਡੇ ਔਗੁਣ ਮਿੱਥੇ ਜਾਂਦੇ ਹਨ :

ਪਹਿਲਾ ਬਾਲਕ ਬਿਰਧ ਗਿਆਨ ਨਹੀਂ ਹੁੰਦਾ। ਜੇ ਇਕ ਅੱਧ ਚੰਗੀ ਕਰੇ ਤਾਂ ਦੂਜੀ ਜ਼ਰੂਰ ਵਿਗਾੜ ਪਾ ਦੇਂਦੀ ਹੈ।

ਦੂਜੇ, ਬਾਲਕ ਸੁਤੰਤਰ ਦਾਨ ਨਹੀਂ ਦੇ ਸਕਦਾ। ਉਸ ਨੂੰ ਕਹਿਣਾ ਪੈਂਦਾ ਹੈ ਕਿ ਹੱਥ ਪਕੜੀ ਚੀਜ਼ ਆਏ ਹੋਏ ਨੂੰ ਦੇਵੇ।

ਤੀਜੇ, ਕੋਈ ਬਾਲਕ ਸੁਤੰਤਰ ਅਗਵਾਈ ਨਹੀਂ ਕਰ ਸਕਦਾ। ਦੱਸੀ ਹੋਈ ਥਾਂ ਵੀ ਭੁੱਲ ਜਾਂਦਾ ਹੈ।

ਪਰ ਗੁਰੂ ਹਰਿਕ੍ਰਿਸ਼ਨ ਜੀ ਬਿਰਧ ਗਿਆਨ ਵਾਲੇ ਹੀ ਨਹੀਂ, ਰੱਬੀ ਜੋਤ ਦਾ ਰੂਪ ਹਨ। 'ਹਰਿ ਹਰਿ ਗੁਰਹਿ' ਹਨ। ਰੱਬ ਦਾ ਰੂਪ ਹਨ। ਉਨ੍ਹਾਂ ਦੀ ਅੰਮ੍ਰਿਤ ਦ੍ਰਿਸ਼ਟੀ ਹੀ ਪਾਪਾਂ ਦੀ ਕਾਲਖ ਉਤਾਰ ਦੇਂਦੀ ਹੈ।

ਉਨ੍ਹਾਂ ਦੇ ਦਰਸ਼ਨ ਨਾਲ ਹੀ ਅਗਿਆਨ ਅੰਧੇਰਾ ਬਿਨਸ ਜਾਂਦਾ ਹੈ। ਗੁਰਬਾਣੀ ਦੀ ਤੁਕ ਬੋਲ ਕੇ ਹੀ ਅਗਲੇ ਦੇ ਪਾਪ ਭੀਤਰ ਦੇ ਕੰਬਾ ਦੇਂਦੇ ਸਨ। ਜੱਦੀ ਚੋਰ ਜਸਵੰਤ ਰਾਇ ਨੂੰ ਸਿਰਫ਼ ਇਤਨਾ ਆਖ ਕੇ ਕਿ 'ਚੋਰ ਕੀ ਹਾਮਾ ਭਰੇ ਨਾ ਕੋਇ', ਉਸ ਨੂੰ ਰੁਆ ਦਿੱਤਾ ਸੀ। ਔਰੰਗਜ਼ੇਬ ਦੇ ਭੇਜੇ ਸ਼ਹਿਜ਼ਾਦੇ ਨੇ ਬਾਰ-ਬਾਰ ਜਦ ਕੁਝ ਲਿਖ ਭੇਜਣ ਲਈ ਕਿਹਾ ਸੀ ਤਾਂ ਆਪ ਜੀ ਨੇ ਮਾਝ ਰਾਗ ਦੀ ਵਾਰ ਵਿਚੋਂ ਉਹ ਸਲੋਕ ਲਿਖਿਆ ਸੀ ਜਿਸ ਨੂੰ ਪੜ੍ਹਦੇ ਸਾਰ ਔਰੰਗਜ਼ੇਬ ਸ਼ਰਮਸਾਰ ਹੋਇਆ ਸੀ।

ਦਾਨੀ ਸੁਤੰਤਰ ਸਨ। ਸਭ ਗਵਾਹੀਆਂ ਹਨ ਕਿ ਲੰਗਰ ਅਤੁੱਟ ਵਰਤਦੇ ਰਹਿੰਦੇ ਸਨ। ਆਈਆਂ ਭੇਟਾਵਾਂ ਨੂੰ ਉਸੇ ਸਮੇਂ ਜਾਂ ਲੋੜਵੰਦਾਂ ਵਿਚ ਵੰਡਵਾ ਦੇਂਦੇ ਜਾਂ ਲੰਗਰ ਵਿਚ ਪਾ ਦੇਂਦੇ। ਜਦ ਬਾਦਸ਼ਾਹ ਵੱਲੋਂ ਅਨੇਕ ਭੇਟਾਵਾਂ ਲੈ ਕੇ ਅਹਿਲਕਾਰ ਦਰਬਾਰ ਹਾਜ਼ਰ ਹੋਏ ਤਾਂ ਆਪ ਜੀ ਨੇ ਇਕ ਤਸਬੀ ਉਠਾ ਕੇ, ਬਾਕੀ ਸਭ ਉਵੇਂ ਹੀ ਮੋੜ ਦਿੱਤੀਆਂ। ਦਿੱਲੀ ਦੇ ਗਲੀ ਕੂਚਿਆਂ ਵਿਚ ਆਪ ਵਿਚਰ ਕੇ ਰੋਗੀਆਂ ਦੇ ਰੋਗ ਖੰਡਨ ਕੀਤੇ।

ਸਭ ਤੋਂ ਵੱਡੀ ਗੱਲ, ਐਸੀ ਅਗਵਾਈ ਕੀਤੀ ਕਿ ਹਰ ਕੋਈ ਆਖ ਰਹਿਆ ਸੀ ਕਿ ਪਿਤਾ ਜੀ ਦੇ ਪਾਏ ਪੂਰਨਿਆਂ 'ਤੇ ਤੁਰ ਕੇ, ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਨੂੰ ਹੋਰ ਅੱਗੇ ਵਧਾਇਆ ਹੈ। ਇਹ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ ਕਿ ਕਿਤਨਾ ਦਬਾਅ ਵਿਰੋਧੀਆਂ, ਦੋਖੀਆਂ, ਨਜ਼ਦੀਕੀ ਰਿਸ਼ਤੇਦਾਰਾਂ ਤੇ ਸੋਢੀਆਂ

ਦਾ ਆਪ 'ਤੇ ਹੋਵੇਗਾ ਪਰ ਆਪ ਜੀ ਨੇ ਸਪੱਸ਼ਟ ਹੁਕਮ ਕੀਤਾ :

*'ਬਾਂਬਾ ਬਸਹਿ ਜਿ ਗ੍ਰਾਮ ਬਕਾਲੇ।'*

ਦੁਖਤ੍ਰ ਕੁਸ਼ੀ (ਕੁੜੀ ਮਾਰ) ਵਾਲੇ ਨੂੰ ਮੂੰਹ ਨਾ ਲਾਉਣਾ, ਤੰਮਾਕੂ ਨੋਸ਼ੀ ਤੋਂ ਵਰਜਣਾ, ਕੇਸਾਂ ਦੀ ਬੇਅਦਬੀ ਨਾ ਕਰਨ ਦਾ ਹੁਕਮ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਦਾ ਰਿਦਾ ਦੱਸਣਾ ਤੇ ਪਰਚਾਰਨਾ, ਸੁਤੰਤਰ ਅਗਵਾਈ ਦੀਆਂ ਅਨੇਕਾਂ ਉਦਾਹਰਣਾਂ ਹਨ। ਤਾਤਪਰਜ ਇਹ ਹੈ ਕਿ ਜੋਤਿ ਉਹ ਸੀ, ਜੁਗਤ ਸਾਇ ਸੀ, ਸਿਰਫ਼ ਕਾਇਆ ਪਲਟੀ ਸੀ।

*"ਬਾਲ ਬੈਸ ਬ੍ਰਿਧ ਗਿਆਨ ਪਹਿ*
*ਸਮਰਥ ਸ੍ਰੀ. ਗੁਰ ਦੇਵ।*
*ਪਰ ਅਰਵਿੰਦਨਿ ਬੰਦਨਾ*
*ਮੁਕਤਿ ਪਾਇ ਜਿਨ ਸੇਵ। ੧੦।*

ਭਾਵ ਇਹ ਹੀ ਹੈ ਕਿ ਬਾਲ ਅਵਸਥਾ ਵਿਚ ਬਾਲਕ ਅਚੇਤ ਤੇ ਨਿਰਬਲ ਹੁੰਦਾ ਹੈ। ਪਰ ਬਾਲ ਗੁਰੂ ਸਤਿਗੁਰੂ ਜੀ ਬਾਲ ਦੀਆਂ ਤ੍ਰਿੰਨੇ ਕਮਜ਼ੋਰੀਆਂ ਤੋਂ ਰਹਿਤ ਹਨ। ਅਚੇਤਤਾ ਦੇ ਟਾਕਰੇ ਗਯਾਨ ਬ੍ਰਿਧ ਹਨ, ਨਿਰਬਲਤਾ ਦੇ ਮੁਕਾਬਲੇ ਪਰਮ ਸਮਰਥ ਹਨ ਅਤੇ ਆਪਣੇ ਸੇਵਕਾਂ ਨੂੰ ਮੁਕਤੀ ਵਰਗੇ ਦੁਰਲਭ ਪਦਾਰਥ ਇਕ ਹੀ ਤੱਕਣੀ ਨਾਲ ਦੇਂਦੇ ਹਨ। ਇਹ ਸਮਝ ਲੈਣਾ ਚਾਹੀਦਾ ਹੈ ਕਿ ਸਰੀਰਕ ਅਵਸਥਾ ਤੇ ਉਮਰ ਸਤਿਗੁਰੂ ਜੋਤ 'ਤੇ ਹਾਵੀ ਨਹੀਂ ਹੋ ਸਕਦੇ।

ਪ੍ਰਾਚੀਨ ਪੰਥ ਪ੍ਰਕਾਸ਼ ਨੇ ਵੀ ਗੁਰੂ ਹਰਿਕ੍ਰਿਸ਼ਨ ਜੀ ਦੀ ਮਹਿਮਾ ਗਾਉਂਦੇ ਇਹ ਹੀ ਲਿਖਿਆ ਹੈ ਕਿ ਸਭ ਸਿੱਖਾਂ ਦੀਆਂ ਇੱਛਾਂ ਪੂਰੀਆਂ ਕੀਤੀਆਂ ਤੇ ਭਟਕਿਆਂ ਨੂੰ ਸਿੱਖੀ ਮਾਰਗ ਦ੍ਰਿੜ੍ਹ ਕਰਾਇਆ :

*"ਇਛੈਂ ਪੂਰੈ ਸਿਖਨ ਕੀ ਸਿਖ ਕਰੈਂ।"*

ਭਾਈ ਨੰਦ ਲਾਲ ਜੀ ਨੇ ਗੰਜ ਨਾਮਾ ਵਿਚ ਸਲਤਨਤ-ਇ-ਹਸ਼ਤਮ (ਅਠਵੀਂ ਪਾਤਸ਼ਾਹੀ) ਦੇ ਸਿਰਲੇਖ ਹੇਠ ਇਹ ਹੀ ਲਿਖਿਆ ਹੈ ਕਿ ਉਸਦੀ ਪਵਿੱਤਰ ਕਰਾਮਾਤ ਜਗਤ ਪ੍ਰਸਿੱਧ ਹੈ ਅਤੇ ਉਸ ਦੇ ਪਾਵਨ ਵਜੂਦ ਦਾ ਨੂਰ ਸੱਚ ਨੂੰ ਰੌਸ਼ਨ ਕਰਦਾ ਹੈ।[1] ਕਿਤਨੀ ਪ੍ਰਗਟ ਸਚਾਈ ਲਿਖੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਅਠਵੀਂ ਪਾਤਸ਼ਾਹੀ ਉਨ੍ਹਾਂ ਦੇ ਪੁੱਗੇ ਅਤੇ ਪਾਕ ਪਵਿੱਤਰ ਪ੍ਰੇਮੀਆਂ ਦਾ ਤਾਜ[2] ਅਤੇ ਉਸ ਵਿਚ ਹੀ ਸਮਾ ਚੁੱਕੇ ਪਿਆਰਿਆਂ ਦੀ ਸਰਕਾਰ ਹੈ।

ਇਤਨੀ ਦਿਲ-ਖਿੱਚਵੀਂ ਤੇ ਕੋਮਲ ਸ਼ਖ਼ਸੀਅਤ ਹੈ ਗੁਰੂ ਹਰਿਕ੍ਰਿਸ਼ਨ ਜੀ ਦੀ ਕਿ ਨੇੜੇ ਰਹਿਣ ਵਾਲੇ ਵੀ ਉਸ ਤੋਂ ਸਦਕੇ ਹੋਣਾ ਲੋੜਦੇ ਹਨ। ਜਿਨ੍ਹਾਂ ਰੱਬ ਦਾ ਰਾਹ ਪਾ ਵੀ ਲਿਆ ਹੈ, ਉਹ ਵੀ ਉਸ ਦੇ ਦਰ ਆ ਕੇ ਸਿਰ ਝੁਕਾਂਦੇ ਹਨ।

---

1. ਇਯਜਾਜ਼ਿ ਕੁੱਦਸੇਵ ਸ਼ਹੁਰਾ ਆਫ਼ਾਕ।
   ਅਨਵਾਰ-ਇ-ਵਜੂਦ ਪਾਕਸ਼ ਹੱਕ ਅਸ਼ਰਾਕ।
2. ਤਾਜ-ਇ-ਮਾਅਸੂਮਾਨੇ ਮਕਬੂਲ।

ਉਸ ਦੇ ਬੇਅੰਤ ਗੁਣਾਂ ਤੇ ਮਹਾਨ ਸਿਫ਼ਤਾਂ ਨੂੰ ਉਸ ਦੇ ਪਿਆਰ ਵਾਲੇ ਤਿੰਨ ਲੋਕਾਂ ਤੇ ਛੇ ਤਰਫ਼ਾਂ ਵਿਚ ਫੈਲਾ ਰਹੇ ਹਨ। ਉਸ ਦੀਆਂ ਵਡਿਆਈਆਂ ਕੋਈ ਗਿਣ ਨਹੀਂ ਸਕਦਾ। ਹੋਰ ਤਾਂ ਹੋਰ ਉਸ ਦੀਆਂ ਕੀਤੀਆਂ ਵਡਿਆਈਆਂ ਦੇ ਭੰਡਾਰ ਵਿਚੋਂ, ਬਚੇ ਖੁਚੇ ਟੁਕੜੇ ਚੁਣਨ ਵਾਲਿਆਂ ਦੀ ਗਿਣਤੀ ਦਾ ਹੀ ਕੋਈ ਅੰਤ ਨਹੀਂ।

ਫਿਰ ਭਾਈ ਨੰਦ ਲਾਲ ਜੀ ਨੇ 'ਹਰਿਕ੍ਰਿਸ਼ਨ' ਨਾਮ ਦੇ ਫ਼ਾਰਸੀ ਹਿੱਜੇ ਲੈ ਕੇ ਹਰ ਇਕ ਲਫ਼ਜ਼ ਦੀ ਮਹਿਮਾ ਗਾਉਂਦੇ ਲਿਖਿਆ ਹੈ :

ਉਨ੍ਹਾਂ ਦੇ ਨੇਕ ਸੁਭਾਅ ਨੂੰ ਦਰਸਾਉਣ ਵਾਲੀ ਅਤੇ ਸੱਚ ਦੇ ਥੇਵੇ ਨਾਲ ਜੜੀ ਹੋਈ 'ਹੇ' ਦੁਨੀਆ ਦੇ ਕਾਬਜ਼ ਦੈਂਤ ਨੂੰ ਹਰਾ ਕੇ ਡੇਗ ਦੇਣ ਵਾਲੀ ਹੈ।

ਸਚਾਈ ਦਰਸਾਉਣ ਵਾਲੀ 'ਰੇ' ਦੱਸਦੀ ਹੈ ਕਿ ਹਰ ਨੇੜੇ ਆਇਆ ਸਦੀਵੀ ਤਖ਼ਤ ਤੇ ਪ੍ਰਧਾਨਗੀ ਪਦ 'ਤੇ ਬਿਰਾਜਮਾਨ ਹੋ ਜਾਂਦਾ ਹੈ।

ਉਸ ਦੇ ਨਾਮ ਦਾ ਅਰਬੀ 'ਕਾਫ਼' ਇਸ ਗੱਲ ਦਾ ਲਖਾਇਕ ਹੈ ਕਿ ਉਹ ਦ੍ਰਿਸ਼ਟੀ ਕਰਨ ਤਾਂ ਸਖ਼ਾਵਤ ਤੇ ਮਿਹਰ ਦੇ ਦਰਵਾਜ਼ੇ ਖੁੱਲ੍ਹ ਜਾਂਦੇ ਹਨ। ਸ਼ਾਨ ਸ਼ੌਕਤ ਨਾਲ ਭਰੀ 'ਸ਼ੀਨ' ਸ਼ੇਰਾਂ ਵਰਗੇ ਦੈਂਤਾਂ ਨੂੰ ਮਾਰ ਮੁਕਾਉਣ ਵਾਲੀ ਹੈ।

ਆਖਰੀ 'ਨੂਨ' ਪ੍ਰਗਟਾ ਰਹੀ ਹੈ ਕਿ ਉਨ੍ਹਾਂ ਪਾਸ ਆਏ ਹਰ ਦਿਲ ਤੇ ਜਾਨ ਵਿਚ **ਤਾਜ਼ਗੀ ਤੇ ਸੁਗੰਧੀ ਭਰ ਜਾਏਗੀ** ਕਿਉਂਕਿ ਗੁਰੂ ਹਰਿਕ੍ਰਿਸ਼ਨ ਜੀ ਰੱਬੀ ਨਿਆਮਤਾਂ ਦਾ ਨਿਕਵਰਤੀ ਮਿਤ੍ਰ ਹੈ।

ਕਿਤਨੀ ਅਟੱਲ ਸਚਾਈ ਲਿਖੀ ਹੈ ਭਾਈ ਨੰਦ ਲਾਲ ਜੀ ਨੇ। **ਹੁਣ ਵੀ ਜਿਸ ਬੰਗਲਾ ਸਾਹਿਬ ਸਿਰ ਨਿਵਾਇਆ**, ਉਹ ਇੰਝ ਮਹਿਸੂਸ ਕਰਦਾ ਹੈ ਕਿ ਉਸਦਾ ਖ਼ਾਲੀ ਹਿਰਦਾ ਭਰ ਗਿਆ ਅਤੇ ਜੀਵਨ ਵਿਚ ਤਾਜ਼ਗੀ, ਪਾਕੀਜ਼ਗੀ ਤੇ ਖ਼ੁਸ਼ਬੋ ਭਰੀ ਗਈ ਹੈ।

ਭਾਈ ਨੰਦ ਲਾਲ ਜੀ ਨੇ ਹੋਰ ਗੁਣ ਕਰਮ ਲਿਖ ਕੇ ਪ੍ਰਗਟਾਇਆ ਹੈ ਕਿ ਅਠਵੇਂ ਪਾਤਸ਼ਾਹ ਮਿਹਰ ਅਤੇ ਬਖ਼ਸ਼ਿਸ਼ ਦਾ ਰੂਪ ਹਨ। ਰੱਬ ਦੇ ਜਿਤਨੇ ਵੀ ਨੇੜੇ ਬੈਠਣ ਵਾਲੇ ਹਨ, ਉਨ੍ਹਾਂ ਸਭਨਾਂ ਵਿਚ ਇਹ ਸਭ ਤੋਂ ਵੱਧ ਸਲਾਹੇ ਹੋਏ ਹਨ।

ਉਨ੍ਹਾਂ ਵਿਚ ਤੇ ਰੱਬ ਵਿਚ ਕੇਵਲ ਦੇਖਣ ਨੂੰ ਹੀ ਫ਼ਰਕ ਹੈ। ਉਨ੍ਹਾਂ ਦੀ ਹੋਂਦ ਸਾਰੀ ਦੀ ਸਾਰੀ ਰੱਬ ਦੀਆਂ ਮਿਹਰਾਂ ਬਖ਼ਸ਼ਿਸ਼ਾਂ ਹਨ। ਉਹ ਮਿਹਰਾਂ ਤੇ ਬਖ਼ਸ਼ਿਸ਼ਾਂ ਦਾ ਹੀ ਮੁਜੱਸਮਾ ਹਨ।

ਸਾਰੇ ਉਸ ਦੇ ਦਰ 'ਤੇ ਸਵਾਲੀਆਂ ਵਾਂਗ ਖੜ੍ਹੇ ਰਹਿੰਦੇ ਹਨ। ਉਨ੍ਹਾਂ ਦੇ ਮੁੱਖ ਵਿਚੋਂ ਨਿਕਲੇ ਹਰ ਸ਼ਬਦ 'ਤੇ ਪਹਿਰਾ ਦੇਣ ਵਾਲੇ ਕਈ ਖੜ੍ਹੇ ਹਨ। ਦੋਹਾਂ ਜਹਾਨਾਂ ਵਿਚ, ਉਨ੍ਹਾਂ ਦੇ ਬਚਨਾਂ 'ਤੇ ਟੁਰ ਕੇ ਕਾਮਯਾਬੀ ਮਿਲਦੀ ਹੈ। ਉਸ ਦੀ ਮਿਹਰ ਹੋ ਜਾਏ ਤਾਂ ਜ਼ੱਰਾ ਵੀ ਸੂਰਜ ਬਣ ਜਾਂਦਾ ਹੈ।[1]

---

1. ਅਜ਼ੋ ਗਸ਼ਤਾ ਹਰ ਜ਼ੱਰਾ ਖ਼ੁਰਸ਼ੀਦ ਤਾਬ।

ਉਨ੍ਹਾਂ ਦਾ ਨਾਮ ਲਿਆਂ ਹੀ ਰੱਖਿਆ ਮਿਲ ਜਾਂਦੀ ਹੈ ਅਤੇ ਨਿਆਮਤਾਂ ਘਰ ਆ ਜਾਂਦੀਆਂ ਹਨ।

*ਗੁਰੂ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭ ਦੁਖ ਜਾਇ।*

ਕਿਤਨੀ ਦ੍ਰਿੜ੍ਹਤਾ ਦਰਸਾਈ, ਇਸ ਦਾ ਅੰਦਾਜ਼ਾ ਹੀ ਨਹੀਂ ਲਗਾਇਆ ਜਾ ਸਕਦਾ। ਸ਼ਾਹਾਂ ਦੇ ਅਤਾਬ ਤੋਂ ਨਹੀਂ ਡਰੇ ਤੇ ਸੁਲਤਾਨੀ ਰੋਅਬ ਸੁੱਟ ਹੂੰਝ ਦਿੱਤਾ। ਜੋ ਹੁਕਮਰਾਨਾਂ ਦੇ ਚੱਕਰ ਕੱਟਦੇ ਨਹੀਂ ਥੱਕਦੇ ਉਨ੍ਹਾਂ 'ਤੇ ਪ੍ਰਗਟ ਕਰ ਦਿੱਤਾ ਕਿ ਇਹ ਕੋਈ ਵਡਿਆਈ ਨਹੀਂ ਕਿ ਬਾਦਸ਼ਾਹ, ਨਵਾਬ, ਵਜ਼ੀਰ ਜਾਂ ਅਹਿਲਕਾਰ ਕਰਮਚਾਰੀ ਨੂੰ ਤੁਸੀਂ ਮਿਲੇ ਹੋ। ਖ਼ੁਸ਼ਾਮਦਾਂ ਵਿਚੋਂ ਕੱਢਿਆ। ਠੀਕ ਲਿਖਿਆ ਹੈ ਸੂਰਜ ਪ੍ਰਕਾਸ਼ ਨੇ ਕਿ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਵੇਲੇ ਜਿਥੇ ਹੋਰ ਗੁਣ ਸਾਰੇ ਗਾਇਣ ਕਰ ਰਹੇ ਸਨ, ਉਥੇ ਇਕ ਇਹ ਵੀ ਕਹਿ ਰਹੇ ਸਨ :

**ਪ੍ਰਣ ਨਿਬਾਹਿਆ, ਪ੍ਰਾਣ ਦਿੱਤੇ ਪਰ ਸ਼ਾਹ ਨੂੰ ਮੂੰਹ ਨਹੀਂ ਲਗਾਇਆ।**

*ਨਿਜ ਪ੍ਰਣ ਤੇ ਨਹਿ ਚਲੇ ਗੁਸਾਂਈ।*
*ਨਹਿ ਮਿਲਿਬੇ ਕਿ ਲਖੀ ਬਡਾਈ।*
*ਧਨ ਪੂਜਾ ਕੀ ਚਾਹ ਨ ਕੋਈ।*
*ਸਦਾ ਸਹਾਇਕ ਦਾਸਨ ਹੋਈ।*

ਜੀਵਨੀ ਪੜ੍ਹ ਕੇ, ਪੂਰਨ ਵਿਸ਼ਵਾਸ ਹੈ ਕਿ ਇਹ ਕਿਸੇ ਦਾ ਲਿਖਣਾ ਕਿ ਗੁਰੂ ਹਰਿਕ੍ਰਿਸ਼ਨ ਜੀ ਦਾ ਸਮਾਂ 'ਘਟਨਾ ਰਹਿਤ' (ਅਨਈਵੈਂਟਫੁਲ) ਜਾਂ ਥਾਂ ਪੂਰਨ ਲਈ ਜਾਂ ਐਸੇ ਹੀ, ਨਿਰਮੂਲ ਹੀ ਨਹੀਂ ਲੱਗੇਗਾ ਸਗੋਂ ਬੋਲ ਵਿਗਾੜ ਤੇ ਮੂਰਖਪੁਣਾ ਹੀ ਸਿੱਧ ਹੋਵੇਗਾ। ਫਿਰ ਕਿਸੇ ਦਾ[1] ਇਹ ਲਿਖਣਾ ਤਾਂ ਬਿਲਕੁਲ ਹੀ ਨਹੀਂ ਜਚਦਾ ਕਿ "ਔਰੰਗਜ਼ੇਬ ਨੇ ਦੋਵਾਂ ਧਿਰਾਂ ਦਾ ਪੱਖ ਗੁਰੂ ਜੀ ਵੱਲ ਰਾਜਾ ਜੈ ਸਿੰਘ ਤੇ ਕੁਝ ਮਸੰਦ ਪੇਸ਼ ਹੋਣ ਤੇ ਸੁਣਨ ਉਪਰੰਤ ਇਹ ਫ਼ੈਸਲਾ ਸੁਣਾਇਆ ਕਿ ਉਹ ਮਜ਼ਹਬੀ ਕਿਸਮ ਦੇ ਘਰੇਲੂ ਝਗੜੇ ਵਿਚ ਦਖ਼ਲ-ਅੰਦਾਜ਼ੀ ਨਹੀਂ ਕਰੇਗਾ, ਭਾਵੇਂ ਔਰੰਗਜ਼ੇਬ ਲਈ ਐਸਾ ਨਿਰਣਾ ਲੈਣਾ ਇਕ ਬਹੁਤ ਅਸਾਧਾਰਨ ਸੀ। ਇਸ ਫ਼ੈਸਲੇ ਨਾਲ ਗੁਰਸਿੱਖਾਂ ਦੇ ਹਿਰਦੇ ਖਿੜ ਗਏ," ਇਤਿਹਾਸਕ ਪੱਖੋਂ ਜਚਦਾ ਹੀ ਨਹੀਂ। ਔਰੰਗਜ਼ੇਬ ਆਪ ਗੁਰੂ ਦਰਬਾਰ ਚੱਲ ਆਇਆ ਪਰ ਉਸ ਦੀ ਇਕ ਨਾ ਚੱਲੀ।

ਰਾਜਾ ਜੈ ਸਿੰਘ ਨੇ ਉਸ ਦੇ ਕਹਿਣ 'ਤੇ ਸਾਜ਼ਸ਼ ਰਚੀ ਪਰ ਪਾਜ ਉਘੜ ਗਿਆ। ਕੋਈ ਮਸੰਦ, ਸਿੱਖ, ਪ੍ਰਤੀਨਿਧ ਜਾਂ ਨਿਕਟਵਰਤੀ ਔਰੰਗਜ਼ੇਬ ਪਾਸ ਗੁਰੂ ਪੱਖ ਦਰਸਾਉਣ ਲਈ ਨਹੀਂ ਗਿਆ। ਗੁਰੂ ਜੋਤ ਆਪੇ ਆਪ ਹੈ ਕਿਸੇ ਆਸਰੇ ਜਾਂ ਸਹਾਰੇ ਨਹੀਂ।

ਕਵੀ ਸੰਤੋਖ ਸਿੰਘ ਜੀ ਨੇ ਇਸੇ ਲਈ ਇਸ ਖ਼ਿਆਲ ਨੂੰ ਹਰ ਮੰਗਲ ਵਿਚ ਦੁਹਰਾਇਆ ਹੈ। ਉਹ ਰਾਸ ੧੨ਵੀਂ ਦੇ ਮੰਗਲ ਵਿਚ ਵੀ ਇਹ ਹੀ ਲਿਖਦੇ ਹਨ

---

1. ਏ ਹਿਸਟਰੀ ਔਫ਼ ਦੀ ਸਿੱਖ ਪੀਪਲ, ਕ੍ਰਿਤ ਡਾਕਟਰ ਗੋਪਾਲ ਸਿੰਘ, ਪੰਨਾ ੨੪੨ ।

ਕਿ ਗੁਰੂ ਹਰਿਕ੍ਰਿਸ਼ਨ ਜੀ ਦੇ ਦਰਸ਼ਨ ਮਾਤਰ ਨਾਲ ਹੀ ਸੰਕਟ ਦੂਰ ਹੋ ਜਾਂਦੇ ਹਨ। ਚਰਨ ਪਰਸਨ ਕਰ ਸੁਖਾਂ ਦੀ ਖ਼ਾਨ ਪ੍ਰਾਪਤ ਹੋ ਜਾਂਦੀ ਹੈ। ਉਹ ਆਪ ਸਦਾ ਖੇੜੇ ਵਿਚ ਰਹਿੰਦੇ ਹਨ ਤੇ ਜੋ ਵੀ ਪਾਸ ਜਾਂਦਾ ਹੈ ਉਸ ਨੂੰ ਖਿੜਾ ਦੇਂਦੇ ਹਨ।

*ਦਰਸ਼ਨ ਤੇ ਸੰਕਟ ਨਸਹਿ, ਪਗੁ ਪਰਸਨ ਸੁਖ ਦਾਇ।*
*ਜਨ ਹਰਸਨ ਸਰਸਨ ਸਦਾ ਸ੍ਰੀ ਹਰਿਕ੍ਰਿਸ਼ਨ ਸੁਭਾਇ।*

ਬਸ ਅੰਤ ਵਿਚ ਕਵੀ ਗੁਲਾਬ ਸਿੰਘ ਦੇ ਲਿਖੇ ਛੰਦ ਦੀ ਇਸ ਤੁਕ ਨਾਲ ਹੀ ਨਮਸਕਾਰ ਕਰਨਾ ਹੈ ਕਿ ਪਾਣੀ ਵਿਚਾਲੇ ਕੰਵਲ ਨੂੰ ਤਾਂ ਸਦਾ ਇਹ ਡਰ ਖਾਈ ਜਾਂਦਾ ਹੈ ਕਿ ਮਤਾਂ ਰਾਤ ਨਾ ਆ ਜਾਏ, ਚੰਦ ਨਾ ਚੜ੍ਹ ਪਏ ਪਰ ਸਤਿਗੁਰੂ ਦੇ ਚਰਨ ਕੰਵਲ ਸਦਾ ਭੈ ਦੂਰ ਕਰਦੇ ਹਨ। ਇਕ ਰਸ ਜੀਵਨ ਖੇੜੇ ਵਾਲਾ ਮਿਲ ਜਾਂਦਾ ਹੈ ਉਸ ਨੂੰ, ਜਿਸ ਗੁਰੂ ਚਰਨ ਚਿਤ ਲਗਾਇਆ।

*"ਪਾਤਸ਼ਾਹੀ ਅਠਵੀਂ ਸ੍ਰੀ ਗੁਰੂ ਹਰਿ ਰਾਧਾ ਪਤੀ,*
*ਸਾਹਿਬ ਸਹਾਇਕ ਸਿਫ਼ਤ ਕੋ ਨ ਪਾਰ ਹੈ।*
*ਪੰਕਜ-ਤੁਖਾਰ ਚੰਨ ਡਰ ਭਰ ਰਹੈ ਨਿਤ,*
*ਗੁਰ ਪੱਗ-ਪੰਕਜ ਭੈ ਭਵ ਕੋ ਪ੍ਰਹਾਰ ਹੈ।*



## ਪ੍ਰਿੰ ਸਤਿਬੀਰ ਸਿੰਘ ਰਚਿਤ ਧਾਰਮਿਕ ਤੇ ਇਤਿਹਾਸਕ ਰਚਨਾਵਾਂ

| | |
|---|---|
| ਸਾਡਾ ਇਤਿਹਾਸ (ਭਾਗ ਪਹਿਲਾ) → | (ਦਸ ਪਾਤਸ਼ਾਹੀਆਂ) |
| ਸਾਡਾ ਇਤਿਹਾਸ (ਭਾਗ ਦੂਜਾ) → | (ਬਾਬਾ ਬੰਦਾ ਬਹਾਦਰ ਤੋਂ ਸਿੱਖ ਰਾਜ ਤੱਕ) |
| ਬਲਿਓ ਚਿਰਾਗ਼ → | (ਜੀਵਨੀ ਗੁਰੂ ਨਾਨਕ ਦੇਵ ਜੀ) |
| ਕੁਦਰਤੀ ਨੂਰ → | (ਜੀਵਨੀ ਗੁਰੂ ਅੰਗਦ ਦੇਵ ਜੀ) |
| ਪਰਬਤ ਮੇਰਾਣੁ → | (ਜੀਵਨੀ ਗੁਰੂ ਅਮਰਦਾਸ ਜੀ) |
| ਪੂਰੀ ਹੋਈ ਕਰਾਮਾਤਿ → | (ਜੀਵਨੀ ਗੁਰੂ ਰਾਮਦਾਸ ਜੀ) |
| ਪਰਤਖੁ ਹਰਿ → | (ਜੀਵਨੀ ਗੁਰੂ ਅਰਜਨ ਦੇਵ ਜੀ) |
| ਗੁਰ ਭਾਰੀ → | (ਜੀਵਨੀ ਗੁਰੂ ਹਰਗੋਬਿੰਦ ਜੀ) |
| ਨਿਰਭਉ ਨਿਰਵੈਰੁ → | (ਜੀਵਨੀ ਗੁਰੂ ਹਰਿ ਰਾਇ ਜੀ) |
| ਅਸ਼ਟਮ ਬਲਬੀਰਾ → | (ਜੀਵਨੀ ਗੁਰੂ ਹਰਿ ਕ੍ਰਿਸ਼ਨ ਜੀ) |
| ਇਤਿ ਜਿਨਿ ਕਰੀ → | (ਜੀਵਨੀ ਗੁਰੂ ਤੇਗ ਬਹਾਦਰ ਜੀ) |
| ਪੁਰਖ ਭਗਵੰਤ → | (ਜੀਵਨੀ ਗੁਰੂ ਗੋਬਿੰਦ ਸਿੰਘ ਜੀ) |
| ਕਥਾ ਪੁਰਾਤਨ ਇਉਂ ਸੁਣੀ (ਭਾਗ 1) → | (ਪੁਰਾਤਨ ਦੁਰਲੱਭ ਗ੍ਰੰਥਾਂ ਦਾ ਭਾਵ-ਪ੍ਰਕਾਸ਼) |
| ਕਥਾ ਪੁਰਾਤਨ ਇਉਂ ਸੁਣੀ (ਭਾਗ 2) → | (ਪੁਰਾਤਨ ਦੁਰਲੱਭ ਗ੍ਰੰਥਾਂ ਦਾ ਭਾਵ-ਪ੍ਰਕਾਸ਼) |
| ਪੁਰਾਤਨ ਇਤਿਹਾਸਕ ਜੀਵਨੀਆਂ → | (ਜਿਨ੍ਹਾਂ ਬਾਰੁ ਅਸੀਂ ਕੁਝ ਨਹੀਂ ਜਾਣਦੇ) |
| ਰਛਿਆ ਰਹਿਤ → | (ਰਹਿਤ ਦੀ ਮਹੱਤਤਾ ਬਾਰੇ) |
| ਖ਼ਾਲਸੇ ਦੀ ਵਾਸੀ → | (ਧਾਰਮਿਕ ਲੇਖ) |
| ਸੌ ਸਵਾਲ → | (ਗੁਰਮਤਿ ਸਬੰਧੀ ਸਵਾਲ-ਜਵਾਬ) |
| ਆਦਿ ਸਿੱਖ ਤੇ ਆਦਿ ਸਾਖੀਆਂ → | (ਸਿੱਖਾਂ ਪ੍ਰਤੀ ਗੁਰੂ ਸਾਹਿਬ ਦੇ ਬਚਨ) |
| ਅਨਾਦਿ ਅਨਾਹਤਿ → | (ਜਪੁ ਤੇ ਉਹਦੇ ਪੱਖ) |
| ਰਬਾਬ ਤੋਂ ਨਗਾਰਾ → | (ਇੱਕੜ-ਦੁੱਕੜ) |
| ਮਨਿ ਬਿਸ੍ਰਾਮ → | (ਸੁਖਮਨੀ ਸਾਹਿਬ ਬਾਰੇ) |
| ਬਾਰਹ ਮਾਹਾ ਤਿੰਨੇ → | (ਪਾਤਸ਼ਾਹੀ 1, 5 ਤੇ 10 ਵੱਲੋਂ ਉਚਾਰੇ ਬਾਰਾਮਾਹ) |
| ਪੂਰਨ ਸਚਿ ਭਰੇ → | (ਮੰਨੋ ਭਾਵੇਂ ਨਾਂਹ) |

ਨਿਊ ਬੁੱਕ ਕੰਪਨੀ
ਮਾਈ ਹੀਰਾ ਗੇਟ, ਜਲੰਧਰ।